੧ਓ

ਦਰਸਨ ਨਾਮ ਕਉ ਮਨੁ ਆਛੈ ॥
ਭ੍ਰਮਿ ਆਇਓ ਹੈ ਸਗਲ ਥਾਨ ਰੇ
ਆਹਿ ਪਰਿਓ ਸੰਤ ਪਾਛੈ ॥

[ਦੇਵਗੰਧਾਰੀ ਮਹਲਾ ੫, ਪੰਨਾ ੫੩੩

# ਨਾਮ ਦਰਸ਼ਨ

(ਨਾਮ ਦੀ ਪਰਿਭਾਸ਼ਾ, ਸਾਧਨਾ-ਅਰਾਧਨਾ,
ਸ਼ਬਦ-ਸੁਰਤਿ, ਧਿਆਨ ਬਿਧੀ, ਸਿਮਰਨ-ਜੁਗਤੀ,
ਅਨਹਦ ਸ਼ਬਦ, ਦਸਮ-ਦੁਆਰ ਆਦਿ 55 ਪ੍ਰਕਰਣਾਂ ਦਾ
ਪਿਆਰ ਨਾਲ ਸਰਬੰਗੀ ਅਧਿਐਨ ਕਰੋ ਜੀ!)

ਲੇਖਕ

## ਗਿਆਨੀ ਹਰਿਬੰਸ ਸਿੰਘ

(ਭਾਈ ਸਾਹਿਬ)

**ਗੁਰਬਾਣੀ ਸੇਵਾ ਪ੍ਰਕਾਸ਼ਨ**

੧੭-ਏ, ਡੋਗਰਾਂ ਸਟਰੀਟ, ਪਟਿਆਲਾ।

# NAM DARSHAN

by

*Giani Harbans Singh*



ਪਹਿਲੀ ਵਾਰ ੧੯੯੯

ਭੇਟਾ ੨੨੫=00

*ਪ੍ਰਕਾਸ਼ਕ*

ਗੁਰਬਾਣੀ ਸੇਵਾ ਪ੍ਰਕਾਸ਼ਨ, ਪਟਿਆਲਾ

ਫੋਨ : 307897

*ਲੇਜ਼ਰ ਟਾਈਪ ਸੈੱਟਰ*

ਸ਼ਰਨਾਗਤ ਸਿੰਘ, ਪਟਿਆਲਾ

*ਛਾਪਕ*

ਟੈਗੋਰ ਪ੍ਰਿੰਟਰਜ਼, ਜਲੰਧਰ ਸ਼ਹਿਰ

# ਸਮਰਪਣ

## —ਸਮਰਪਿਤ ਹੈ—

ਸਾਹਿਬੇ-ਏ-ਕਮਾਲ, ਕਾਦਰੇ ਹਰ ਕਾਰ,
ਬੇ ਕਸਾ ਰਾ ਯਾਰ, ਸ਼ਾਹਿ ਸ਼ਾਹਨਸ਼ਾਹ
ਗੁਰੂ ਗੋਬਿੰਦ ਸਿੰਘ ਜੀ ਦੇ
ਸਾਜੇ ਨਿਵਾਜੇ ਖ਼ਾਲਸਾ-ਪੰਥ
ਨੂੰ
ਜਿਸ ਦਾ ੩੦੦ ਸਾਲਾ
ਸਾਜਨਾ ਦਿਵਸ
ਬੜੀ ਸ਼ਾਨੋ-ਸ਼ੌਕਤ ਨਾਲ
ਮਨਾਇਆ ਜਾ ਰਿਹਾ ਹੈ।

[ਹ.ਸ.]

# ਤਤਕਰਾ

# ਬੇਨਤੀ

ਧਨਾਸਰੀ ਮਹਿਲਾ ੪ ॥

ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ

ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥

ਗੁਰਪ੍ਰਸਾਦਿ ਕੋ ਵਿਰਲਾ ਪਾਵੈ

ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥੧॥

ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥

ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ

ਹਉ ਤਿਨ ਕੈ ਸਦ ਬਲਿਹਾਰੈ ਜਾਉ ॥ਰਹਾਉ॥

ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ

ਜੋ ਤੁਮ ਦੇਹ ਸੋਈ ਹਉ ਪਾਉ ॥

ਦੀਨ ਦਇਆਲ ਕ੍ਰਿਪਾ ਕਰਿ ਦੀਜੈ

ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥

[ਪੰਨਾ ੬੬੯]

# ਨਾਮ ਦਰਸ਼ਨ

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ
ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥..

[ਬਿਹਾਗੜਾ ਮ: ੪, ਪੰਨਾ ੫੪੦

*** *** ***

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥

[ਮਲਾਰ ਮਹਲਾ ੪, ਪੰਨਾ ੧੨੬੫

*** *** ***

ਸਭਿ ਜਾਇ ਮਿਲਹੁ ਸਤਿਸਗੁਰੂ ਕਉ ਮੇਰੀ ਜਿੰਦੁੜੀਏ
ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥
ਹਰਿ ਜਪਦਿਆ ਖਿਨੁ ਢਿਲ ਨ ਕੀਜੀਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥..

[ਬਿਹਾਗੜਾ ਮ: ੪, ਪੰਨਾ ੫੪੦

# ਨਾਮੁ ਲੈਤ...

ਨਾਮੁ ਲੈਤ ਮਨੁ ਪਰਗਟੁ ਭਇਆ ॥
ਨਾਮੁ ਲੈਤ ਪਾਪੁ ਤਨ ਤੇ ਗਇਆ ॥
ਨਾਮੁ ਲੈਤ ਸਗਲ ਪੁਰਬਾਇਆ ॥
ਨਾਮੁ ਲੈਤ ਅਠਸਠਿ ਮਜਨਾਇਆ॥੧॥
ਤੀਰਥੁ ਹਮਰਾ ਹਰਿ ਕੋ ਨਾਮੁ ॥
ਗੁਰਿ ਉਪਦੇਸਿਆ ਤਤੁ ਗਿਆਨੁ॥੧॥ਰਹਾਉ॥
ਨਾਮੁ ਲੈਤ ਦੁਖੁ ਦੂਰਿ ਪਰਾਨਾ ॥
ਨਾਮੁ ਲੈਤ ਅਤਿ ਮੂੜ ਸੁਗਿਆਨਾ ॥
ਨਾਮੁ ਲੈਤ ਪਰਗਟਿ ਉਜਿਆਰਾ ॥
ਨਾਮੁ ਲੈਤ ਛੁਟੇ ਜੰਜਾਰਾ ॥ ੨ ॥
ਨਾਮੁ ਲੈਤ ਜਮੁ ਨੇੜਿ ਨ ਆਵੈ ॥
ਨਾਮੁ ਲੈਤ ਦਰਗਹ ਸੁਖੁ ਪਾਵੈ ॥
ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥
ਨਾਮੁ ਹਮਾਰੀ ਸਾਚੀ ਰਾਸਿ ॥ ੩ ॥
ਗੁਰਿ ਉਪਦੇਸੁ ਕਹਿਓ ਇਹੁ ਸਾਰੁ॥
ਹਰਿ ਕੀਰਤਿ ਮਨ ਨਾਮੁ ਅਧਾਰੁ ॥
ਨਾਨਕ ਉਧਰੇ ਨਾਮ ਪੁਨਹਚਾਰ ॥
ਅਵਰਿ ਕਰਮ ਲੋਕਹ ਪਤੀਆਰ॥੪॥੧੨॥੨੫॥

[ਪੰਨਾ ੧੧੪੨]

# ਨਾਮੁ ਹਮਾਰੈ....

ਨਾਮੁ ਹਮਾਰੈ ਬੇਦ ਅਰੁ ਨਾਦ ॥
ਨਾਮੁ ਹਮਾਰੈ ਪੂਰੇ ਕਾਜ ॥
ਨਾਮੁ ਹਮਾਰੈ ਪੂਜਾ ਦੇਵ ॥
ਨਾਮੁ ਹਮਾਰੈ ਗੁਰ ਕੀ ਸੇਵ ॥੧॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥
ਸਭ ਤੇ ਊਤਮੁ ਹਰਿ ਹਰਿ ਕਾਮੁ॥੧॥ਰਹਾਉ॥
ਨਾਮੁ ਹਮਾਰੈ ਮਜਨ ਇਸਨਾਨੁ ॥
ਨਾਮੁ ਹਮਾਰੈ ਪੂਰਨ ਦਾਨੁ ॥
ਨਾਮੁ ਲੈਤ ਤੇ ਸਗਲ ਪਵੀਤ ॥
ਨਾਮੁ ਜਪਤ ਮੇਰੇ ਭਾਈ ਮੀਤ ॥੨॥
ਨਾਮੁ ਹਮਾਰੈ ਸਉਣ ਸੰਜੋਗ ॥
ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥
ਨਾਮੁ ਹਮਾਰੈ ਸਗਲ ਆਚਾਰ ॥
ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥
ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥
ਸਗਲ ਜਨਾ ਕੀ ਹਰਿ ਹਰਿ ਟੇਕ ॥
ਮਨਿ ਤਨਿ ਨਾਨਕ ਹਰਿ ਗੁਣ ਗਾਉ ॥
ਸਾਧਸੰਗਿ ਜਿਸੁ ਦੇਵੈ ਨਾਉ ॥੪॥੨੨॥੩੫॥

[ਪੰਨਾ ੧੧੪੫]

# ਧੰਨਵਾਦ

**ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦਾ ਧੂਰਿ ॥**
**ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ॥** [ਪੰਨਾ ੯੮੯

*ਪਰਮ ਕਿਰਪਾਲੂ ਪਿਤਾ ਜੀਓ!*

ਬਾਰੰ ਬਾਰ ਨਮਸਕਾਰ ।

ਆਪ ਜੀ ਤੋਂ ਵਿਛੁੜਿਆਂ ਕਈ ਜਨਮ ਬੀਤ ਗਏ, ਆਪ ਜੀ ਦੀ ਬਖਸ਼ਿਸ਼ ਸਦਕਾ ਹੀ ਮਨੁੱਖਾ ਦੇਹੀ ਪ੍ਰਾਪਤਿ ਹੋਈ। ਮੂਰਖ ਜੀਵ ਨੂੰ ਜਿਸ ਕਾਰੇ ਆਪ ਜੀ ਨੇ ਲਾਇਆ, ਉਸ ਵਿਚ ਹੀ ਲੱਗਾ ਹੋਇਆ ਹੈ। ਪਹਿਲਾਂ ਆਪ ਜੀ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਸੇਵਾ ਸੰਪੂਰਨ ਕਰਵਾਈ ਜਿਸ ਦੇ ਫਲ ਸਰੂਪ ਹੀ ਅੰਤਰ ਆਤਮੇ 'ਨਾਮ ਕੀ ਨਾਮਨਾ' ਪੁਸਤਕ ਲਿਖਣ ਦੀ ਲੋਚਾ ਲੱਗੀ। ਹੁਣ ਉਹ ਪੁਸਤਕ 'ਨਾਮ ਦਰਸ਼ਨ' ਦੇ ਰੂਪ ਵਿਚ ਸੰਪੂਰਨ ਹੋ ਕੇ ਆਪ ਜੀ ਦੇ ਚਰਨਾ ਵਿਚ ਹਾਜ਼ਰ ਹੈ। 'ਕੋਟਾਨਿ ਕੋਟਿ' ਧੰਨਵਾਦ।

**ਸੋ ਸੋ ਕਰਮ ਕਰਤ ਹੈ ਪ੍ਰਾਣੀ, ਜੈਸੀ ਤੁਮ ਲਿਖਿ ਪਾਈ ॥**
**ਸੇਵਕ ਕਉ ਤੁਮ ਸੇਵਾ ਦੀਨੀ, ਦਰਸਨ ਦੇਖਿ ਅਘਾਈ ॥** [ਪੰਨਾ ੬੧੦

*ਦੀਨ ਕੇ ਦਾਤੇ ਜੀਓ!*

ਕਿਰਪਾ ਕਰੋ ਕਿ ਆਪ ਜੀ ਦੇ ਵਿਸਮਾਦੀ ਦਰਸ਼ਨ ਆਤਮਿਕ ਨੈਣਾਂ ਤੋਂ ਓਹਲੇ ਨਾ ਹੋਣ, ਰਸਨਾ ਸਾਸ ਗਿਰਾਸ ਨਾਮ ਸਿਮਰਦੀ ਰਹੇ ਅਤੇ ਅਨਤ-ਤਰੰਗੀ ਨਾਮ ਦੀ ਕਲਾ ਵਰਤਦੀ ਰਹੇ।

*ਹੇ ਪਰੀਪੂਰਨ ਸਰਬੱਗ ਪਿਤਾ ਜੀਓ!*

ਆਪ ਜੀ ਦੇ ਸਰਬ ਵਿਆਪੀ ਨਾਮ ਦੀ ਸਿਫਤਿ ਸਲਾਹ ਉਸ ਅਨੂਠੇ ਰੰਗ ਵਿਚ ਲਿਖਣ ਤੋਂ ਅਸਮਰਥ ਹਾਂ ਜਿਸ ਦਾ ਕੋਈ ਰੂਪ ਨਹੀ। ਸਿਵਾਏ ਮਿਲਾਪ ਲਈ ਅਰਦਾਸਿ ਦੇ ਹੁਣ ਹੋਰ ਕੋਈ ਚਾਰਾ ਨਹੀਂ:-

**ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ॥ ਮੇਲਿ ਲੇਹੁ ਨਾਨਕ ਬੇਚਾਰੇ॥**[ਪੰਨਾ ੨੫੮

***ਅਜਾਣ***

# ਸੁਆਗਤੀ ਸ਼ਬਦ

ਪਰਮ ਸਤਿਕਾਰਯੋਗ ਗਿਆਨੀ ਹਰਿਬੰਸ ਸਿੰਘ ਜੀ ਨੇ ਕਿਸੇ ਅਗੰਮੀ ਪ੍ਰੇਰਨਾ ਹੇਠ 'ਨਾਮ' ਸੰਬੰਧੀ ਹੱਥਲੀ ਪੁਸਤਕ ਲਿਖੀ ਹੈ। ਨਾਮ ਦੇ ਹਰ ਪਹਿਲੂ ਤੇ ਵਿਸਥਾਰ ਨਾਲ ਗੁਰਬਾਣੀ ਦੀਆਂ ਢੁੱਕਵੀਆਂ ਟੂਕਾਂ ਦੇ ਕੇ ਪਾਠਕਾਂ ਨੂੰ ਮੋਹਿਤ ਕੀਤਾ ਹੈ। 'ਨਾਮ' ਦਾ ਵਿਸ਼ਲੇਸ਼ਣ ਵਿਗਿਆਨਿਕ ਢੰਗ ਨਾਲ ਕੀਤਾ ਹੈ। ਨਾਮ ਦੇ ਸੰਕਲਪ ਨੂੰ ਨਾਮ-ਦਰਸ਼ਨ, ਪਰਿਭਾਸ਼ਾ, ਰਹੱਸ, ਨਾਮ-ਮਾਰਗ, ਨਾਮ-ਸਿਮਰਨ, ਸੰਗਤੀ-ਸਿਮਰਨ, ਨਾਮ ਤੇ ਨਾਮੀ, ਸ਼ਬਦ ਸੁਰਤਿ, ਅੰਮ੍ਰਿਤ ਵੇਲਾ, ਸਿਮਰਨ ਅਭਿਆਸ, ਸਿਮਰਨ ਜੁਗਤੀ, ਨਾਮ-ਰਸ, ਅਨਹਦ ਸ਼ਬਦ, ਨਾਮ ਸਾਧਨਾ ਤੇ ਅਰਾਧਨਾ, ਗਾਉਣ, ਸੁਣਨ ਤੇ ਮੰਨਣ ਦੀਆਂ ਮੰਜ਼ਲਾਂ, ਸਿਮਰਨ ਵਿਚ ਰੁਕਾਵਟਾਂ ਆਦਿ ਦੇ ਪੂਰੇ ਵੇਰਵੇ ਦੇ ਕੇ ਪਾਠਕਾਂ ਦੇ ਸਾਰੇ ਸ਼ੰਕੇ ਨਵਿਰਤ ਕੀਤੇ ਹਨ। ਇਸ ਪ੍ਰਕਾਰ ਦਾ ਵਿਸਥਾਰ ਕੋਈ ਵਿਅਕਤੀ 'ਨਾਮ ਕਮਾਈ' ਕਰਨ ਪਿਛੋਂ ਹੀ ਵਰਨਣ ਕਰ ਸਕਦਾ ਹੈ। ਆਪ ਜੀ ਦਾ ਵਿਸ਼ਾਲ ਤਜਰਬਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਲਿਖਣ ਦੀ ਮੁਹਾਰਤ, ਕੰਠ ਕੀਤੀ ਬਾਣੀ, ਵੱਖ ਵੱਖ ਵਿਸ਼ਿਆਂ ਤੇ ਧਾਰਮਿਕ ਪੁਸਤਕਾਂ ਲਿਖਣ ਤੇ ਪੜਚੋਲ ਕਰਨ ਦੀ ਕਲਾ ਆਦਿ ਸਾਰੇ ਪੱਖ ਇਸ ਪੁਸਤਕ ਤੋਂ ਝਲਕਦੇ ਹਨ। ਇਹ 'ਨਾਮ' ਸੰਬੰਧੀ ਪੁਸਤਕ ਬੇਮੁਲਾ ਤੋਹਫ਼ਾ ਹੈ। ਕਿਧਰੇ ਕਿਧਰੇ ਕੀਤੇ ਦੁਹਰਾਓ ਅਤੇ ਵਿਸਥਾਰ, ਸੰਬੰਧਤ ਨੁਕਤੇ ਨੂੰ ਡੂੰਘਾਈ ਵਿਚ ਜਾਣ ਦੀ ਪ੍ਰੇਰਨਾ ਦਿੰਦੇ ਹਨ ਅਤੇ ਪੀਡੀਆਂ ਗੰਢਾਂ ਖੋਲ੍ਹਦੇ ਹਨ।

ਨਾਮ-ਮਾਰਗ ਦੇ ਪਾਂਧੀਆਂ ਲਈ ਇਹ ਅਨਮੋਲ ਖਜ਼ਾਨਾ ਹੈ। ਗੁਰਵਾਕ ਵੀ ਹੈ:-

**ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥ [ਪੰਨਾ ੭੦੯**

ਇਸ ਪੁਸਤਕ ਨੂੰ ਪੜ੍ਹਨ ਪਿਛੋਂ ਅਜਿਹਾ ਹੀ ਅਨੁਭਵ ਹੁੰਦਾ ਹੈ।

ਅਜ ਦੁਨੀਆਂ ਵਿਚ ਵਿਕਾਰਾਂ ਦੀ ਅੱਗ ਤੇਜ਼ ਹੋ ਰਹੀ ਹੈ, ਵਿਨਾਸ਼ ਦੀ ਅੱਗ ਵੀ ਭੱਖ ਰਹੀ ਹੈ; ਦੇਹ ਦੇ ਸੰਬੰਧਾਂ ਤੇ ਪਦਾਰਥਾਂ ਦੀ ਮਮਤਾ ਦੀ ਅੱਗ ਅਤੇ ਅਪ੍ਰਾਪਤੀ ਦੇ ਪਸਚਾਤਾਪ ਦੀ ਅੱਗ ਵੀ ਭੜਕੀ ਹੋਈ ਹੈ। ਪਰ ਇਨ੍ਹਾਂ ਦਾ ਦਾਰੂ 'ਸੀਤਲ ਨਾਮ ਦੀਓ' ਦਾ ਵਰਨਣ ਕੀਤਾ ਹੈ।

ਮਨ, ਬੁੱਧੀ ਤੇ ਸੰਸਕਾਰ ਆਤਮਾ ਦੀਆਂ ਯੋਗਤਾਵਾਂ (faculties) ਮੰਨੀਆਂ ਜਾਂਦੀਆਂ ਹਨ। ਮਨ ਆਤਮਾ ਦੀ ਸੰਕਲਪ ਸ਼ਕਤੀ ਹੈ, ਬੁਧੀ ਆਤਮਾ ਦੀ ਨਿਰਨਾ ਸ਼ਕਤੀ ਅਤੇ ਸੰਸਕਾਰ ਆਤਮਾ ਉਪਰ ਪਏ ਚੰਗੇ ਅਤੇ ਮਾੜੇ ਕਰਮਾਂ ਦਾ ਆਧਾਰ ਹੈ। ਨਾਮ-ਸਿਮਰਨ ਦਾ ਆਧਾਰ ਵੀ ਸ਼ੁੱਧ ਸੰਕਲਪ ਜਾਂ ਵਿਚਾਰਾਂ ਦਾ ਪਰਵਾਹ ਹੈ। ਸੋ, ਗੁਰਮੁਖ ਜੀਵਨ ਦਾ ਸ੍ਰੇਸ਼ਟ ਖਜ਼ਾਨਾ ਹੈ ਸੰਕਲਪ ਦਾ ਖਜ਼ਾਨਾ। ਸਿਮਰਨ ਵਾਲੇ ਨੂੰ ਅੰਦਰੋਂ ਵੇਖਣਾ ਹੁੰਦਾ ਹੈ ਕਿ ਅਜ ਸਿਮਰਨ ਵਿਚ ਮਨ ਕਿਉਂ ਨਹੀਂ ਲਗਿਆ। ਕਿਧਰੇ ਵਿਅਰਥ ਸੰਕਲਪ ਬੁਧੀ ਨੂੰ ਕਮਜ਼ੋਰ ਤਾਂ ਨਹੀਂ ਕਰਦੇ ਰਹੇ। ਫਿਰ ਵਿਅਰਥ ਸੰਕਲਪਾਂ ਦੀ ਗਤੀ ਬੜੀ ਤੇਜ਼ ਹੁੰਦੀ ਹੈ ਅਤੇ ਤੇਜ ਗਤੀ ਕਾਰਨ ਉਹ ਕੰਟਰੋਲ ਨਹੀਂ ਹੋ ਪਾਂਦੇ। ਖੁਸ਼ੀ ਗਾਇਬ ਹੋ ਜਾਂਦੀ ਹੈ। ਕਈਆਂ ਨੂੰ ਇਹ ਵੀ ਪਤਾ ਨਹੀਂ ਲਗਦਾ ਕਿ ਸਾਡੀ ਸਥਿਤੀ ਅਜਿਹੀ ਹੋਈ ਕਿਉਂ? ਉਹ ਮੋਟੀਆਂ ਮੋਟੀਆਂ ਗਲਾਂ ਵੇਖਦੇ ਹਨ ਕਿ ਕੋਈ ਵਿਕਰਮ ਤਾਂ ਹੋਇਆ ਹੀ ਨਹੀਂ, ਕੋਈ ਗਲਤੀ ਵੀ ਕੀਤੀ ਹੀ ਨਹੀਂ, ਫਿਰ ਨਾਮ ਜਪਣ ਉਪਰੰਤ ਇਹ ਖੁਸ਼ੀ ਘਟ ਕਿਉਂ? ਉਦਾਸੀ ਕਿਉਂ? ਨੀਂਹ ਹਨ ਸੰਕਲਪ ਜਿਨ੍ਹਾਂ ਨੂੰ ਚੈਕ ਤੇ ਚੇਂਜ ਕਰਨਾ ਹੈ। ਕਈ ਵਾਰੀ ਕਹਿ ਦਿੰਦੇ ਹਨ ਕਿ ਠੀਕ ਹੈ ਕੇਵਲ ਦੋ ਮਿੰਟ ਲਈ ਹੀ ਤਾਂ ਵਿਅਰਥ ਚਿਤਵਨ ਕੀਤਾ। ਜ਼ਿਆਦਾ ਨਹੀਂ ਕੀਤਾ....। ਪਰ ਦੋ ਮਿੰਟ ਨੂੰ ਵੀ ਚੈਕ ਕਰਨ ਦੀ ਲੋੜ ਹੁੰਦੀ ਹੈ ਕਿਉਂਕਿ ਇਸ ਪਿਛੋਂ ਕਿਤਨੇ ਹੋਰ ਸੰਕਲਪ ਚਲਦੇ ਹਨ। ਇਕ ਸੈਕਿੰਡ ਵਿਚ ਇਥੋਂ ਅਮਰੀਕਾ ਪੁਜ ਜਾਈਦਾ ਹੈ, ਉੱਥ ਪਹੁੰਚਣ ਵਿਚ ਕਿਤਨੇ ਘੰਟੇ ਲਗਦੇ ਹਨ। ਸੋ ਨਾਮ ਜਪਣ ਵੇਲੇ 'ਸਾਵਧਾਨ' ਤੇ 'ਇਕਾਗਰ' ਚਿਤ ਰਹਿਣ ਦਾ ਸੁਨਹਿਰੀ ਅਸੂਲ ਅਪਨਾਉਣਾ ਹੁੰਦਾ ਹੈ। ਹੁਕਮ ਹੈ:-

**ਠਾਕੁਰੁ ਗਾਈਐ ਆਤਮ ਰੰਗਿ ॥**

**ਸਰਣੀ ਪਾਵਨ, ਨਾਮ ਧਿਆਵਨ,**
**ਸਹਜਿ ਸਮਾਵਨ ਸੰਗਿ ॥** [ਪੰਨਾ ੬੮੦

ਜਦੋਂ ਮਨੁੱਖ ਆਤਮ-ਭਾਵ ਵਿਚ ਹੋਵੇ ਤਾਂ ਪਰਮਾਤਮ ਸਰੂਪ ਨਾਲ ਇਕਮਿਕਤਾ ਅਨੁਭਵ ਕਰਦਾ ਹੈ। ਉਸ ਦੀ ਪਰਸਥਿਤੀ, ਉਸ ਦੀ ਬਿਰਤੀ, ਉਸ ਦੀ ਦ੍ਰਿਸ਼ਟੀ, ਉਸ ਦੀ ਕਿਰਤੀ, ਸਭ ਹੋਰ ਪ੍ਰਕਾਰ ਦੀ ਹੋ ਜਾਂਦੀ ਹੈ। ਉਹ ਰੂਹਾਨੀ ਬਲ ਦਾ ਨਮੂੰਨਾ ਹੁੰਦਾ ਹੈ। ਸਾਡੇ ਗੁਰੂ ਸਾਹਿਬਾਨ ਇਸੇ ਦੇ ਹੀ ਪੂਰਨੇ ਪਾ ਗਏ। ਇਸੇ ਲਈ ਤਾਂ ਇਤਿਹਾਸ ਵਿਚ ਜ਼ਿਕਰ ਹੈ:-

**ਆਤਮ ਰਸ ਜਿਹ ਜਾਣਈ ਸੋ ਹੈ ਖਾਲਸ ਦੇਵ ।**
**ਪ੍ਰਭ ਮਹਿ, ਮੋਹਿ ਮਹਿ, ਤਾਸ ਮਹਿ ਰੰਚਕ ਨਾਹਿ ਨ ਭੇਵ।**

ਸਿਖੀ ਵਿਚ ਮੂਰਤੀ ਪੂਜਾ ਨਹੀਂ, ਨਾ ਹੀ ਚਿੰਨ੍ਹਾਂ ਲਈ (ਜਿਵੇਂ ਸਾਲਿਗਰਾਮ, ਸ਼ਿਵਲਿੰਗ ਆਦਿ) ਕੋਈ ਆਦਰ ਹੈ, ਨਾ ਹੀ ਪਸ਼ੂ ਪੰਛੀਆਂ ਲਈ (ਬੈਲ, ਗਰੁੜ, ਨਾਗ ਆਦਿ) ਕੋਈ ਸ਼ਰਧਾ ਭਾਵ ਹੈ। ਨਾ ਹੀ ਦਰਖਤਾਂ, ਦਰਿਆਵਾਂ ਲਈ ਕੋਈ ਵਿਸ਼ੇਸ਼ਤਾ ਹੈ। ਸਿਖੀ ਵਿਚ ਵੇਦ ਕੋਈ ਪਰਮਾਣ ਪੁਸਤਕ ਵੀ ਨਹੀਂ। ਇਨ੍ਹਾਂ ਦੇ ਬਦਲੇ ਗੁਰੂ ਹੈ, ਗੁਰੂ ਦਾ ਉਪਦੇਸ਼ ਹੈ, ਗੁਰੂ ਦਾ ਸ਼ਬਦ ਹੈ, ਗੁਰੂ ਦੀ ਬਾਣੀ ਹੈ। ਸੁਰਤਿ, ਗੁਰੂ ਸ਼ਬਦ ਦਾ ਅਨੁਭਵ ਕਰਦੀ ਹੈ। ਉਸੇ ਵਿਚ ਹੀ 'ਆਗਮ' ਸਮਾਇਆ ਹੋਇਆ ਹੈ:-

**ਮਨ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲੁ ਗਾਉ ਸਖੀ ਗ੍ਰਿਹਿ ਮੰਦਰੁ ਬਣਿਆ॥** [ਪੰਨਾ ੯੨੧

ਸ਼ਬਦ ਇਕ ਪਾਸੇ ਰਬੀ ਗਿਆਨ ਹੈ ਅਤੇ ਦੂਜੇ ਪਾਸੇ ਰਬੀ ਜੋਤਿ ਹੈ ਜਿਵੇਂ ਅਣੂ (atom) ਇਕ ਪਾਸੇ ਕਣ (particles) ਹਨ ਅਤੇ ਦੂਜੇ ਪਾਸੇ ਤਰੰਗਾਂ (waves) ਹਨ। ਰਬੀ ਜੋਤਿ ਤੇ ਮਨੁੱਖੀ ਸੁਰਤਿ ਵਿਚਕਾਰ ਸ਼ਬਦ ਹੀ ਇਕ ਅਜਿਹੀ ਹਸਤੀ ਹੈ ਜੋ ਦੋਨਾਂ ਨੂੰ ਜੋੜਨ ਦੇ ਸਮਰਥ ਹੈ। ਸ਼ਬਦ ਸਤਿ ਸਰੂਪ ਹੈ, ਪ੍ਰਕਾਸ਼ ਹੈ, ਅਤੇ ਪ੍ਰਕਾਸ਼ ਵਿਚ ਹੋਰ ਕੋਈ ਵਸਤੂ ਸਮਾਅ ਨਹੀਂ ਸਕਦੀ। ਸ਼ਬਦ ਕਚ ਤੋਂ ਕੰਚਨ, ਬਿਖ ਤੋਂ ਅੰਮ੍ਰਿਤ, ਲੋਹੇ ਤੋਂ ਲਾਲ, ਪੱਥਰ ਤੋਂ ਹੀਰਾ, ਕਾਠ ਤੋਂ ਚੰਦਨ, ਪਸ਼ੂ ਤੋਂ ਦੇਵਤਾ ਬਣਾਉਣ ਦੇ ਸਮਰਥ ਹੈ। ਨਿਰਗੁਣ ਬ੍ਰਹਮ ਨੂੰ ਪਾਰਬ੍ਰਹਮ, ਸਤਿਗੁਰੂ ਨੂੰ ਪੂਰਨ ਬ੍ਰਹਮ ਅਤੇ ਸ਼ਬਦ

ਵਿਚ ਸੁਰਤਿ ਜੋੜਨ ਵਾਲੇ ਨੂੰ ਗੁਰੂ-ਚੇਲਾ ਕਥਨ ਕੀਤਾ ਗਿਆ ਹੈ।

ਵਿਦਵਾਨ ਲਿਖਾਰੀ ਜੀ ਨੇ ਇਕ ਅੱਖਰੇ ਮੰਤਰ '੧ਓ' ਅਤੇ ਚਾਰ-ਅੱਖਰੇ ਮੰਤਰ 'ਵਾਹਿਗੁਰੂ' ਜੀ ਬਾਰੇ ਮਤ-ਭੇਦ ਦਾ ਸੁਆਦਲਾ ਵਰਨਣ ਕੀਤਾ ਹੈ। ਪਰ ਇਹ ਵਿਵਾਦ ਸ਼ਾਇਦ ਓਪਰੀ ਪੱਧਰ ਤੇ ਹੈ। ਮੰਤਰ ਜਾਪ ਦੇ ਪਿਛੇ ਮਹੱਤਵਪੂਰਣ ਗਲ ਸਾਰਥਕ, ਸ਼ਕਤੀਸ਼ਾਲੀ ਵਿਚਾਰਾਂ ਦੇ ਪਰਵਾਹ ਦਾ ਹੈ। ਕਿਸੇ ਮੰਤਰ (ਮਨ ਦਾ ਤਰੀਕਾ) ਦਾ ਬਾਰ ਬਾਰ ਦੁਹਰਾਅ, ਕੋਈ ਜਗਦੀ ਮੋਮਬਤੀ ਦੀ ਲਾਟ, ਕੋਈ ਫੁਲ, ਕੋਈ ਮੂਰਤੀ, ਸ਼ਿਵਲਿੰਗ ਆਦਿ ਤਾਂ ਕੇਵਲ ਨਾਮ ਜਪਣ ਵੇਲੇ ਆਪੋ ਆਪਣੇ ਨਿਸਚੇ ਅਨੁਸਾਰ ਸਾਧਨ (means) ਹਨ। ਅਸਲ ਗਲ ਤਾਂ ਸਾਧਨਾ (efforts) ਦੀ ਹੈ ਜਿਵੇਂ ਹੁਕਮ ਹੈ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'। ਅੰਮ੍ਰਿਤ ਵੇਲਾ ਸੰਭਾਲਣਾ ਸਾਧਨਾ ਮੰਗਦਾ ਹੈ। 'ਸਤਿ ਸੁਹਾਣੁ ਸਦਾ ਮਨਿ ਚਾਉ' ਵਾਲੇ 'ਸਚ' ਦਾ ਅਨੁਭਵ ਕੇਵਲ ਉਸ ਦੇ ਗੁਣਾਂ ਦਾ ਚਿੰਤਨ ਸਦਕਾ ਅਤੇ ਸਵੈ ਨੂੰ ਉਸ ਵਰਗਾ ਬਣਾਉਣ ਦੇ ਸਫਲ ਯਤਨ ਸਦਕਾ ਸੰਭਵ ਹੈ। ਇਹੋ ਹੀ ਮੈਡੀਟੇਸ਼ਨ, ਯਾਦ, ਸਿਮਰਨ, ਭਜਨ ਜਾਂ ਬੰਦਗੀ ਹੈ। ਪਹਿਰਾ ਦੇਣਾ ਹੈ ਚੈਕ (check) ਤੇ ਚੇਂਜ (change) ਕਰਨ ਤੇ। ਗੁਰਮੰਤਰ 'ਓ' ਜਾਂ 'ਅ' ਦੇ ਜਪਣ ਵੇਲੇ ਉਪਰਲੇ ਤਲ ਤੋਂ ਡੂੰਘੇ $ਓ_1$, $ਓ_2$, $ਓ_3$ . . . ਆਦਿ ਜਾਂ $ਅ_1$ , $ਅ_2$, $ਅ_3$ ਆਦਿ ਦੇ ਅੰਤ ਤੀਕ ਜਾਣ ਦਾ ਉਪਰਾਲਾ ਕਰਨਾ ਹੈ। ਹੰਸ ਬਿਰਤੀ ਬਣਾ ਕੇ 'ਸੋ ਪੁਰਖ' ਨੂੰ ਯਾਦ ਕਰਨ ਨਾਲ ਖੇੜਾ, ਸੁਖ, ਸ਼ਾਂਤੀ ਮਿਲਦੀ ਹੈ ਅਤੇ ਇਹ ਵੇਲਾ ਹੋਰਨਾਂ ਦੇ ਦੋਸ਼ਾਂ ਬਾਬਤ ਸੋਚਣ ਦੀ ਬਜਾਏ 'ਬਾਬੇ' ਦੇ ਗੁਣਾਂ ਦਾ ਚਿਤਵਨ ਕਰਨ ਦਾ ਹੈ ਨਹੀਂ ਤਾਂ ਸਾਡਾ ਸਾਰਾ ਜੀਵਨ ਵਿਅਰਥ ਸੰਕਲਪਾਂ ਵਿਚ ਚਲਾ ਜਾਵੇਗਾ। ਜੇਕਰ ਕੇਵਲ ਇਹੋ ਹੀ ਗਲ ਯਾਦ ਰਹੇ ਕਿ ਮੈਂ ਆਤਮਾ ਇਸ ਸਰੀਰ ਰੂਪੀ ਪੁਤਲੇ ਨੂੰ ਨਚਾਅ ਰਹੀ ਹਾਂ; ਮੈਂ ਇਸ ਤੋਂ ਅਲੱਗ ਹਾਂ ਤਾਂ ਅਭਿਆਸ ਕਰਦਿਆਂ ਕਰਦਿਆਂ ਆਤਮ-ਅਭਿਮਾਨੀ (soul conscious) ਬਣ ਜਾਈਦਾ ਹੈ। ਬਿਰਤੀ ਗ੍ਰਿਹਸਤ-ਉਦਾਸ ਵਾਲੀ ਬਣ ਜਾਂਦੀ ਹੈ:-

**ਸੋ ਗਿਰਹੀ ਜੋ ਨਿਗ੍ਰਹੁ ਕਰੈ**

**ਜਪੁ ਤਪੁ ਸੰਜਮੁ ਭੀਖਆ ਕਰੈ ॥**
**ਪੁੰਨ ਦਾਨ ਕਾ ਕਰੇ ਸਰੀਰੁ ॥**
**ਸੋ ਗਿਰਹੀ ਗੰਗਾ ਕਾ ਨੀਰੁ ॥** [ਪੰਨਾ ੯੫੨

ਆਤਮਾਵਾਂ ਅਤੇ ਪਰਮ+ਆਤਮਾ ਦਾ ਘਰ ਉਹ ਖੰਡ ਹੈ ਜੋ ਸੂਖਮ ਹੈ 'ਤਿਥੈ ਲੋਅ ਲੋਅ ਆਕਾਰ, ਜਿਵ ਜਿਵ ਹੁਕਮੁ ਤਿਵੈ ਤਿਵ ਕਾਰ' ਇਹੋ ਹੀ 'ਸੋ ਦਰੁ' ਹੈ ਅਤੇ ਇਸ ਵਿਚ ਬਿਰਾਜਮਾਨ 'ਸੋ ਪੁਰਖੁ' ਹੈ। ਇਸ 'ਅਬਚਲ ਨਗਰ' ਦਾ ਅੰਮ੍ਰਿਤ ਵੇਲੇ ਸਿਮਰਨ ਵਿਚ ਬੈਠਿਆਂ ਅਨੁਭਵ ਕਰੀਦਾ ਹੈ। ਇਹ ਥਾਂ ਕਰੋੜਾਂ light years ਦੂਰ ਨਹੀਂ ਹੈ। ਅਸੀਂ ਉਸ ਪਾਸ ਇਕੋ ਵਿਚਾਰ ਨਾਲ ਹੀ ਪੁਜ ਜਾਂਦੇ ਹਾਂ, ਜਿਵੇਂ ਠੀਕ ਨੰਬਰ ਤੇ ਡਾਇਲ (dial) ਕੀਤਾ ਟੈਲੀਫੂਨ ਸਾਨੂੰ ਉਸ ਵਿਅਕਤੀ ਨਾਲ ਮਿਲਾ ਦਿੰਦਾ ਹੈ। ਉਹ ਸਾਥੋਂ ਇਕ ਵਿਚਾਰ-ਵਿੱਥ (one thought distantce) ਤੇ ਹੈ। ਇਸ ਸਦੈਵੀ ਪ੍ਰਕਾਸ਼ ਖੰਡ ਵਿਚ 'ਕਰਤਾ ਪੁਰਖ' ਸਥਿਰ, ਇਕਸਾਰ ਅਤੇ ਅਬਿਚਲ ਹੈ। ਅਸਲ ਵਿਚ ਬਾਪੂ ਦਾ ਘਰ ਹੀ ਬਚਿਆਂ ਦਾ ਘਰ ਹੈ। ਉਸ ਦਾ ਤੇ ਸਾਡਾ ਅਸਲ ਘਰ ਤਾਂ ਰੂਹਾਨੀ ਦੁਨੀਆ ਹੈ। ਜਦੋਂ ਅਸੀਂ ਕਹਿੰਦੇ ਹਾਂ ਕਿ ਰਬ ਲੋਕਾਂ ਦੇ ਦਿਲਾਂ ਵਿਚ ਰਹਿੰਦਾ ਹੈ ਤਾਂ ਉਹ ਪਿਆਰ ਸਦਕਾ ਚਿੰਨ੍ਹਾਤਮਕ ਪਖੋਂ ਰਹਿੰਦਾ ਹੈ। ਜੋ ਕੁਝ ਅਸੀਂ ਆਪਣੇ ਅੰਦਰ ਸੋਚਦੇ ਹਾਂ, ਉਹ ਅਸਲ ਵਿਚ ਸਦੈਵੀ ਤੇ ਨਾ-ਭੁਲਣ ਵਾਲਾ ਝਾਉਲਾ ਹੁੰਦਾ ਹੈ। ਉਹ 'ਨਿਜ ਘਰ ਮਹਿਲ' ਤੋਂ ਆ ਰਿਹਾ ਹੁੰਦਾ ਹੈ। ਇਸ ਦਾ ਜ਼ਿਕਰ ਭਾਈ ਵੀਰ ਸਿੰਘ ਜੀ 'ਛੋਹ' ਦਸ ਕੇ ਕਰਦੇ ਹਨ:-

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵੱਕੜੀ ਪਾਈ।
ਨਿਰਾ ਨੂਰ ਤੁਸੀਂ ਹੱਥ ਨ ਆਇ, ਸਾਡੀ ਕੰਬਦੀ ਰਹੀ ਕਲਾਈ।
ਧਾ ਚਰਨਾ ਤੇ ਸੀਸ ਨਿਵਾਯਾ, ਸਾਡੇ ਮੱਥੇ ਛੋਹ ਨ ਪਾਈ।....
ਬਿਜਲੀ ਕੂੰਦ ਗਈ ਥਰਰਾਂਦੀ ਹੁਣ ਚਕਾਚੂੰਧ ਹੈ ਛਾਈ।

ਪਰ ਇਹ ਅਨੁਭਵ ਤਾਂ ਉਸ ਨੂੰ ਹੋਵੇਗਾ ਜਿਸ ਨੂੰ ਉਸ ਦੀ ਪਛਾਣ ਹੋਵੇਗੀ। ਉਸ ਦੀ ਹਾਜ਼ਰ ਨਾਜ਼ਰ ਹੋਂਦ ਕਿੰਝ ਮਹਿਸੂਸ ਕਰਾਂਗੇ? ਉਸ ਦੀ ਹੋਂਦ ਦਾ ਕੋਈ ਰੂਪ, ਰੰਗ, ਆਕਾਰ ਵਾਲਾ ਪੁਰਨੂਰ ਜਾਮਾ ਰਚਾਂਗੇ ਜਿਸ

ਵਿਚੋਂ ਅਸਲੀਅਤ ਦੇ ਪਰਤੱਖ ਦਰਸ਼ਨ ਦਾ ਜਲਵਾ ਝਲਕਦਾ ਹੋਵੇ:-

**ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥**

**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥** [ਪੰਨਾ ੩੯੭

ਇਹ ਉਸ ਨਿਰਾਕਾਰ ਹਸਤੀ ਦੇ ਦਰਸ਼ਨ ਦੇ ਵਜੂਦ ਦਾ ਹੈ। ਸੱਚ ਬਚਨਾਂ ਦਾ ਪੁਸ਼ਾਕ ਪਹਿਨ ਕੇ ਜ਼ਾਹਿਰ ਹੋ ਜਾਂਦਾ ਹੈ। ਇਹ ਪਰਮਾਰਥਕ ਸੱਚ ਅਕਾਲ ਤੇ ਅਨੰਤ ਅਸੂਲਾਂ ਉਪਰ ਉਸਾਰਿਆ ਹੋਇਆ ਹੈ। ਇਹ 'ਸੱਚ' ਤਨ ਤੋਂ ਉਚਾ ਉਠਣ ਵਾਲਾ ਸੱਚ ਹੈ। ਇਹ ਮਨ ਨੂੰ ਤਨ ਤੋਂ ਸੁਤੰਤਰ ਵਿਚਰਨ ਦਾ ਸੂਚਕ ਹੈ। ਇਹ ਭਰਮ ਤੇ ਭੁਲੇਖਾ ਨਹੀਂ। ਇਹ ਨਿਰਭਰਮ ਅਵਸਥਾ ਹੈ। ਇਹ ਮਨ ਤਾਂ ਤਨ ਤੋਂ ਸੁਤੰਤਰ ਹੈ। ਇਸੇ ਦੇ 'ਸਵਾਦ' ਨੂੰ ਚੱਖਣਾ ਹੀ ਤਨ ਤੋਂ ਸੁਤੰਤਰਤਾ ਹੈ:-

**ਸੁਪਨ ਚਰਿਤ੍ਰ ਚਿਤ੍ਰ, ਬਾਨਕੇ ਬਨੇ ਬਚਿਤ੍ਰ**
**ਪਾਵਨ ਪਵਿਤ੍ਰ ਮਿਤ੍ਰ, ਆਜ ਮੋਰੇ ਆਏ ਹੈਂ।**
**ਪਵਨ ਦਇਆਲ ਲਾਲ, ਲੋਚਨ ਬਿਸਾਲ ਮੁਖ,**
**ਬਚਨ ਰਸਾਲ, ਮੱਧ ਮਧੁਰ ਪੀਆਏ ਹੈਂ।**
**ਸੋਭਤ ਸਿਹਜਾਸਨ, ਬਿਲਾਸਨ ਦੈ ਅੰਕ ਮਾਲ**
**ਪ੍ਰੇਮ ਰਸ ਬਿਸਮ ਹ੍ਵੈ, ਸਹਿਜ ਸਮਾਏ ਹੈਂ।**
**ਚਾਤ੍ਰਿਕ ਸ਼ਬਦ ਸੁਨ ਅਖੀਆਂ ਉਘੜ ਗਈਂ,**
**ਭਈ ਜਲ ਮੀਨ ਗਤੁ ਬਿਰਹ ਜਗਾਏ ਹੈਂ।**

**[ਭਾਈ ਗੁਰਦਾਸ ਜੀ ਕਬਿਤ ਨੰ: ੨੦੫**

ਇਹ ਜੋਤਿ ਕੇਵਲ ਪ੍ਰਕਾਸ਼ ਨਹੀਂ ਬਲਕਿ ਮਹਾਨ ਸ਼ਕਤੀ ਹੈ। ਇਹ ਜੜ੍ਹ ਨਹੀਂ ਸਗੋਂ ਚੇਤੰਨ ਹੈ। ਇਹ ਜੋਤਿ ਉਸ ਤਤਵ ਦੀ ਬਣੀ ਹੈ ਜਿਸ ਦਾ ਰੂਪ, ਅਰੂਪ ਹੈ, ਅਨਾਹਤ ਹੈ, ਸੁਖਦਾਈ ਹੈ। ਆਪਣੀ ਸੁਰਤ ਉਪਰ ਵਲ ਲਟਕਾਣੀ ਹੈ। ਕਿਸੇ ਵੀ ਚਿੱਤਰ ਜਾਂ ਦੇਹਧਾਰੀ ਨੂੰ ਯਾਦ ਨਹੀਂ ਕਰਨਾ। ਇਕ ਬਾਪ ਦਾ ਹੀ ਸਿਮਰਨ ਕਰਨਾ ਹੈ। ਉਹ ਸੱਚਾ ਪਾਤਸ਼ਾਹ ਹੈ, ਸੱਚ ਸੁਣਾਉਣ ਵਾਲਾ ਹੈ। ਉਸ ਦੇ ਅਨੁਭਵ ਵਿਚ ਟਿਕਣਾ ਹੈ। ਓਹੀ ਤਰੰਗਾਂ (vibrations) ਪਕੜਨੀਆਂ ਹਨ। ਉਨ੍ਹਾਂ ਨਾਲ ਸਾਖਿਆਤ, ਜੀਉਦਾ

ਜਾਗਦਾ ਸੰਬੰਧ ਕਾਇਮ ਕਰਨਾ ਹੈ। 'ਮੈ ਆਪਣਾ ਗੁਰੁ ਪੂਛਿ ਦੇਖਿਆ' ਵਾਲਾ ਰਿਸ਼ਤਾ ਜੋੜਨਾ ਹੁੰਦਾ ਹੈ।

ਮਨੁੱਖ ਦਾ ਅਸਲੀ ਜੀਵਨ ਮਨੋਰਥ ਅਨਤ-ਤਰੰਗੀ ਵਾਹਿਗੁਰੂ ਨਾਮ ਨਾਲ ਇਕ-ਮਿਕ ਹੋਣਾ ਹੈ ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਜੀਵ 'ਭ਼ੋਰੀ ਭਰਮੁ ਵੰਞਾਇ' ਵਾਲੇ ਉਪਦੇਸ਼ ਤੇ ਅਮਲ ਕਰੇ। ਇਸ ਤਰ੍ਹਾਂ ਨਾਮ ਦੀ ਨੇੜਤਾ ਪ੍ਰਾਪਤ ਹੁੰਦੀ ਹੈ। ਨਾਮ ਸਭ ਤੋਂ ਕੀਮਤੀ ਧਨ ਹੈ, ਜਿਸ ਦੀ ਪ੍ਰਾਪਤੀ ਲਈ ਵੱਡੇ ਵੱਡੇ ਜੋਗੀਸਰ, ਤਪੀਸਰ ਤਰਲੇ ਲੈ ਰਹੇ ਹਨ ਪਰ ਇਹ ਧਨ ਉਸ ਭਾਗ ਸੁਲਖਣੇ ਪੁਰਸ਼ ਨੂੰ ਨਸੀਬ ਹੁੰਦਾ ਹੈ ਜਿਸ ਦੇ ਮਸਤਕ ਉਤੇ ਧੁਰੋਂ ਦਰਗਾਹੀ ਲੇਖ ਲਿਖੇ ਹੋਣ। ਜਿਸ ਜੀਵ ਉਤੇ ਸਾਹਿਬ ਤੁੱਠਦੇ ਹਨ, ਉਸ ਨੂੰ ਦੁਨਿਆਵੀ ਇਛਾਵਾਂ ਤੋਂ ਮੁਕਤਿ ਕਰਕੇ ਸੱਚਾ ਨਾਮ-ਧਨ ਬਖਸ਼ ਕੇ ਸੱਚਾ ਭਾਗਠ (ਸ਼ਾਹੂਕਾਰ) ਬਣਾ ਦਿੰਦੇ ਹਨ ਜਿਸ ਨੂੰ ਉਹ ਖਾਂਦਾ ਖਰਚਦਾ ਤੇ ਅਨੰਦ ਮਾਣਦਾ ਰਹਿੰਦਾ ਹੈ।

'ਨਾਮ-ਦਰਸ਼ਨ' ਪੁਸਤਕ ਨਾਮ ਸਿਮਰਨ ਦੀ ਸਰਬ ਪੱਖੀ ਜਾਣ-ਪਛਾਣ ਅਥਵਾ 'ਮਹਾਂ ਪੁਰਖਨ ਇਉ ਕਹਿਆ' ਵਾਲੇ ਪ੍ਰੇਰਨਾਤਮਿਕ ਭਾਵਾਂ ਨਾਲ ਭਰਪੂਰ ਹੈ। ਇਕੋ ਵਿਸ਼ੇ ਉਤੇ 55 ਪ੍ਰਕਰਣ ਲਿਖਣੇ ਕੋਈ ਸਾਧਾਰਨ ਗਲ ਨਹੀਂ, ਇਹ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ਿਸ਼ ਹੈ। ਆਦਿ ਤੋਂ ਅੰਤ ਤਕ ਕੇਵਲ ਨਾਮ ਦੀਆਂ ਸਿਫਤਾਂ ਦੇ ਸੋਹਿਲੇ ਗਾਉਣੇ, ਕਿਸੇ ਵਿਰਲੇ ਮਨੁੱਖ ਦੇ ਹਿੱਸੇ ਆਉਂਦੇ ਹਨ।

ਇਹ ਪੁਸਤਕ ਨਾਮ-ਦਰਸ਼ਨ ਦੀਆਂ ਪਿਆਸੀਆਂ ਆਤਮਾਵਾਂ ਲਈ ਇਕ ਅਦੁੱਤੀ ਤੋਹਫ਼ਾ ਹੈ। ਨੌਜਵਾਨ ਸ੍ਰੇਣੀ ਨੂੰ ਗੁਰਬਾਣੀ ਦੇ ਚਾਨਣ ਵਿਚ ਸਤਿਸੰਗਤ ਕਰਨ ਅਤੇ ਨਾਮ ਜਪਣ ਲਈ ਪ੍ਰੇਰਨਾ ਦੇਣੀ ਸਹੀ ਅਰਥਾਂ ਵਿਚ ਨਿਗਰ ਪ੍ਰਚਾਰ ਹੈ। ਮੇਰੀ ਤੁੱਛ ਬੁਧੀ ਅਨੁਸਾਰ ਗਿਆਨੀ ਜੀ ਦੀਆਂ ਦੋ ਦਰਜਨ ਤੋਂ ਵਧ ਰਚਨਾਵਾਂ ਧਾਰਮਿਕ ਤੇ ਸਾਹਿਤਕ ਖੇਤਰ ਵਿਚ ਲਾਈਟ ਹਾਊਸ ਦਾ ਕੰਮ ਕਰਦੀਆਂ ਹਨ ਕਿਉਂਕਿ ਆਪ ਜੀ ਨੇ ਬਹੁਤਾ ਕੰਮ ਤੁਲਨਾਤਮਿਕ ਅਧਿਐਨ ਦੇ ਅਧਾਰ ਤੇ ਕੀਤਾ ਹੈ। 'ਨਾਮ ਦਰਸ਼ਨ' ਦੀਆਂ ਕਦਰਾਂ ਕੀਮਤਾਂ ਨੂੰ ਮੁਖ ਰਖਦੇ ਹੋਏ ਜਿਥੇ ਮੈਂ ਇਸ ਪੁਸਤਕ ਦਾ ਹਾਰਦਿਕ

ਸੁਆਗਤ ਕਰਦਾ ਹਾਂ ਉਥੇ ਸਮੂਹ ਯੂਨੀਵਰਸਿਟੀਆਂ, ਕਾਲਜਾਂ, ਸਕੂਲਾਂ, ਧਾਰਮਿਕ ਅਦਾਰਿਆਂ, ਸਿੰਘ ਸਭਾਵਾਂ, ਗੁਰਦੁਆਰਾ ਲਾਇਬ੍ਰੇਰੀਆਂ ਦੇ ਪ੍ਰਬੰਧਕਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਇਕ 'ਅਮੋਲਕ ਵਿਰਸਾ' ਸਮਝ ਕੇ ਛੇਤੀ ਤੋਂ ਛੇਤੀ ਆਪਣੇ ਪਾਠਕਾਂ ਨੂੰ ਉਪਲਬਧ ਕਰਾਉਣ ਲਈ ਉਦਮਸ਼ੀਲ ਹੋਣ।

ਅੰਤ ਵਿੱਚ ਗਿਆਨੀ ਜੀ ਦੀ ਸਰੀਰਕ ਤੇ ਆਤਮਿਕ ਚੜ੍ਹਦੀ ਕਲਾ ਲਈ ਗੁਰੂ ਚਰਨਾਂ ਵਿਚ ਅਰਦਾਸਿ ਕਰਦਾ ਹਾਂ।

ਦਾਸਰਾ

(ਆਤਮ ਸਿੰਘ)
ਸਤੰਬਰ 22, 1998

ਰੀਟਾਇਰਡ ਪ੍ਰੋਫ਼ੈਸਰ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

67, ਇੰਦਰਾ ਪੁਰੀ ਕਲੋਨੀ,
ਪਟਿਆਲਾ।

# ਨਾਮ-ਚੇਤਨਾ

ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ,
ਸਚੁ ਨਾਮੁ ਉਰਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ,
ਸਾਚੀ ਤਰੁ ਤੂ ਤਾਰੀ ॥ [ਪੰਨਾ ੧੦੧੩

ਜੀਵ ਸੁਆਸਾਂ ਰੂਪ ਪੂੰਜੀ ਲੈ ਕੇ ਨਾਮ-ਸਿਮਰਨ ਦਾ ਵਪਾਰ ਕਰਨ ਲਈ ਸੰਸਾਰ ਵਿਚ ਆਇਆ ਹੈ। ਪਰ ਵਰਤਮਾਨ ਜੀਵਨ ਵਿਚ ਵਿਚਰਦੇ ਹੋਏ ਪਤਾ ਨਹੀਂ ਜੀਵ ਰੂਪ ਵਣਜਾਰਾ ਲੋੜੀਂਦੀ ਸਫਲਤਾ ਕਿਉਂ ਨਹੀਂ ਪ੍ਰਾਪਤ ਕਰ ਸਕਿਆ? ਜੇ ਇਸ ਦਾ ਵਿਸ਼ੇਸ਼ ਕਾਰਨ ਲਭਣਾ ਹੋਵੇ ਤਾਂ ਭਾ. ਸ. ਗੁਰਦਾਸ ਜੀ ਦੀ ਰਚਨਾ ਨੂੰ ਸਾਹਮਣੇ ਰਖ ਕੇ ਜੀਵ ਦੇ ਰੋਣ ਦੀ ਆਵਾਜ਼ ਸੁਣਦਿਆਂ ਸਾਰਾ ਭੇਤ ਖੁਲ੍ਹ ਜਾਂਦਾ ਹੈ। ਜਨਮ ਲੈਣ ਮਗਰੋਂ ਭਾਵੇਂ 'ਸਾਹੋ ਵਿਛੁੜਿਆ ਵਣਜਾਰਾ' ਬਹੁਤ ਰੋਂਦਾ ਹੈ ਪਰ ਪਰਵਾਰ ਉਸ ਦਾ ਰੋਣਾ ਸੁਣ ਕੇ ਫਿਰ ਵੀ ਖਿੜ ਖਿੜ ਹਸਦਾ ਹੈ, ਪਰਵਾਰ ਨੂੰ ਚਾਉ ਚੜ੍ਹਦਾ ਹੈ। ਪਰਵਾਰ ਲਈ ਬੱਚੇ ਦੀ ਪਹਿਲੀ ਚੀਖ ਖੁਸ਼ੀ ਦੀ ਲਹਿਰ ਸਮਾਨ ਹੋ ਨਿਬੜਦੀ ਹੈ। ਸੰਸਾਰ ਵਿਚ ਰਹਿੰਦੇ ਲੋਕ ਵੈਦ ਤੇ ਡਾਕਟਰਾਂ ਨੇ ਇਸ ਰੋਣ ਦੇ ਹੋਰ ਵੀ ਕਾਰਨ ਲੱਭੇ ਹੋਣਗੇ ਪਰ ਉਹ ਇਸ ਰੋਣ ਦੀ ਉਸ ਵਿਲਖਣਤਾ ਨੂੰ ਨਹੀਂ ਸਮਝ ਸਕੇ ਜਿਸ ਦਾ ਵਰਨਣ ਭਾਈ ਸਾਹਿਬ ਨੇ ਕੀਤਾ ਹੈ।

ਸਾਰੇ ਜੀਵ ਜਨਮ ਲੈਂਦਿਆਂ ਰੋਏ ਸਨ ਪਰ ਹੁਣ ਉਹ ਰੋਣਾ ਸਾਰੇ ਭੁਲ ਗਏ ਹਨ। ਹੁਣ ਤਾਂ ਹਰੇਕ ਨੂੰ ਕੇਵਲ ਸੰਸਾਰ ਦਾ ਰੋਣਾ ਹੀ ਦਿਨ ਰਾਤ ਸੁਣਾਈ ਦਿੰਦਾ ਹੈ। ਸਚ ਜਾਣੋ ਉਸ ਨਿਰਮਲ ਰੋਣੇ ਨੂੰ ਭੁੱਲਾ ਕੇ ਮਾਇਆ ਦੀ ਮੈਲ ਨਾਲ ਭਰੇ ਹੋਏ ਦੁਨਿਆਵੀ ਰੋਣਿਆਂ ਵਿਚ ਜੀਵ ਜਿਆਦਾ ਦਿਲਚਸਪੀ ਲੈ ਰਹੇ ਹਨ। ਉਸ ਰੋਣ ਦਾ ਕਾਰਨ ਭਾਈ ਸਾਹਿਬ ਗੁਰਦਾਸ ਜੀ ਨੇ ਇਉਂ ਵਰਨਣ ਕੀਤਾ ਹੈ:-

ਰੋਵੈ ਰਤਨ ਗਵਾਇ ਕੈ, ਮਾਇਆ ਮੋਹ ਹਨੇਰ ਗੁਬਾਰਾ॥

ਨਾਮ ਰਤਨ ਗੁਆ ਕੇ ਭਾਵ ਨਾਮ-ਸਿਮਰਨ ਛੱਡ ਕੇ ਜੀਵ ਨੇ ਸੰਸਾਰ ਦੇ ਰੋਣੇ ਆਪਣੀ ਝੋਲੀ ਵਿਚ ਪਾ ਲਏ। ਜਦੋਂ ਬਹੁਤ ਦੁਖੀ ਹੋ ਕੇ ਰੋਇਆ ਤਾਂ ਗੁਰੂ ਦਾ ਬਚਨ ਚੇਤੇ ਆਇਆ:-

ੳ) **ਆਇਓ ਲਾਭੁ ਲਾਭਨ ਕੈ ਤਾਈ,**
**ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥**
**ਕਾਚ ਬਾਦਰੈ ਲਾਲੁ ਖੋਈ ਹੈ,**
**ਫਿਰਿ ਇਹੁ ਅਉਸਰੁ ਕਦਿ ਲਹਾ ॥** [ਪੰਨਾ ੧੨੦੩

ਅ) **ਕਾਚ ਬਿਹਾਝਨ ਕੰਚਨ ਛਾਡਨ,**
**ਬੈਰੀ ਸੰਗਿ ਹੇਤੁ ਸਾਜਨ ਤਿਆਗ ਖਰੇ ॥**
**ਹੋਵਨੁ ਕਉਰਾ ਅਨਹੋਵਨੁ ਮੀਠਾ,**
**ਬਿਖਿਆ ਮਹਿ ਲਪਟਾਇ ਜਰੇ ॥** [ਪੰਨਾ ੮੨੩

ਇਹ ਜੀਵ ਸੱਚ ਦਾ ਵਾਪਾਰ ਛੱਡ ਕੇ ਕੱਚ ਦਾ ਵਾਪਾਰੀ ਬਣ ਗਿਆ ਜਿਸ ਕਰਕੇ ਇਸ ਦੀ ਸੁਰਤਿ ਖਿੰਡ ਗਈ। ਸੁਰਤਿ ਦਾ ਖਿੰਡ ਜਾਣਾ ਜੀਵ ਲਈ ਘਾਤਕ ਹੈ। ਇਹ ਖਿੰਡਾਉ ਹੀ ਜੀਵ ਨੂੰ ਆਪਣੀ ਮੰਜ਼ਲ ਤੱਕ ਪਹੁੰਚਣ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਇਹ ਅਸਫਲਤਾ ਵੇਖ ਕੇ ਜੀਵ ਨਾਮ-ਸਿਮਰਨ ਦਾ ਮਾਰਗ ਛੱਡ ਕੇ ਅਮਾਰਗ ਵਲ ਪੈ ਰਿਹਾ ਹੈ। ਨਾਮ-ਚਿੰਤਨ ਕਰਨ ਲਈ 'ਅਪਨੈ ਬੀਚਾਰਿ ਅਸਵਾਰੀ ਕੀਜੈ॥ ਸਹਜ ਕੈ ਪਾਵੜੈ ਪਗੁ ਧਰਿ ਲੀਜੈ॥' (ਪੰਨਾ ੩੨੯) ਵਾਲੀ ਚੇਤਨਾ ਨੂੰ ਗ੍ਰਹਿਣ ਕਰਨ ਦੀ ਲੋੜ ਹੈ।

ਸੰਸਾਰ ਵਿਚ ਸੁਖ ਦਾ ਜੀਵਨ ਕਿਵੇਂ ਬਿਤੀਤ ਕਰਨਾ ਚਾਹੀਦਾ ਹੈ, ਇਸ ਬਾਰੇ ਭਗਤ ਕਬੀਰ ਜੀ ਨੇ ਇਹ ਸੇਧ ਬਖਸ਼ੀ ਹੈ ਕਿ ਮਨ ਘੋੜੇ ਨੂੰ ਗਿਆਨ ਰੂਪੀ ਵਾਗ ਤੇ ਲਗਨ ਰੂਪ ਲਗਾਮ ਪਾ ਕੇ, ਮਾਇਕੀ ਖ਼ਾਹਿਸ਼ਾਂ ਨੂੰ ਕਾਠੀ ਵਾਂਗ ਹੇਠਾਂ ਦਬਾ ਕੇ "ਗਗਨੰਤਰ ਵਾਸਿਆ ਗੁਣ ਪਰਗਾਸਿਆ, ਗੁਣ ਮਹਿ ਗਿਆਨ ਧਿਆਨੰ॥" (ਪੰਨਾ ੬੩੫) ਵਾਲੇ ਆਤਮ-ਮੰਡਲ ਵਿਚ ਜਾ ਬਿਰਾਜਣਾ ਹੈ।

ਸੁਰਤਿ ਦੇ ਟੁਟਣ ਦਾ ਮੂਲ ਕਾਰਨ ਆਪਣੀ ਹੋਂਦ ਦਾ ਹੰਕਾਰ ਹੈ।

ਜਦੋਂ ਮਨ ਮੈਂ-ਮੇਰੀ ਤੇ ਹੋਰ ਵਾਸ਼ਨਾਵਾਂ ਵਿਚ ਫਸਿਆ ਹੋਵੇ ਤਾਂ ਇਸ ਨੂੰ ਚੇਤਨਾ ਦਾ ਚਜ ਕਿਵੇਂ ਪ੍ਰਾਪਤ ਹੋ ਸਕਦਾ ਹੈ? ਅਚੇਤ ਮਨ ਨੂੰ ਨਾਮ-ਚੇਤਨਾ ਨਾਲ ਜੋੜਨ ਦੀ ਜੁਗਤੀ ਜੋ ਸ਼ੇਖ ਫ਼ਰੀਦ ਜੀ ਨੇ ਦਸੀ ਹੈ ਉਸ ਤੇ ਅਮਲ ਕੀਤਿਆਂ ਨਾਮ-ਮਾਰਗ ਰੌਸ਼ਨ ਹੋ ਜਾਂਦਾ ਹੈ:-

**ਆਜੁ ਮਿਲਾਵਾ ਸੇਖ ਫਰੀਦ**
**ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥** [ਪੰਨਾ ੪੮੮

ਭਾਵ ਕੂੰਜਾਂ ਰੂਪ ਇੰਦਰੀਆਂ ਜੋ ਮਨ ਦੀ ਮਚਾਈਆਂ-ਭੜਕਾਈਆਂ ਹੋਈਆਂ ਹਨ, ਜੇ ਇਹਨਾਂ ਉਤੇ ਕਾਬੂ ਪਾ ਲਈਏ ਤਾਂ ਨਿਰਸੰਦੇਹ ਅਜ ਹੀ ਰੱਬ ਨਾਲ ਮਿਲਾਪ ਹੋ ਸਕਦਾ ਹੈ। ਜਨਮਤ-ਰੋਣ ਦੀ ਕੀਮਤ ਤਾਂ ਹੀ ਪੈ ਸਕਦੀ ਹੈ ਜੇ ਜੀਵ ਵਜਦ ਵਿਚ ਆ ਕੇ 'ਬਾਰੰ ਬਾਰ' ਸਿਮਰਨ ਕਰਨ ਲਗ ਜਾਏ:-

**ਬਾਰੰ ਬਾਰ ਬਾਰ ਪ੍ਰਭੁ ਜਪੀਐ ॥**
**ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥** [ਪੰਨਾ ੨੮੬

ਇਸ ਨਾਮ-ਚੇਤਨਾ ਦੇ ਫਲ ਸਰੂਪ ਇਸ ਨੂੰ ਨਾਮ ਦਾ ਅਕਹਿ-ਰੱਸ ਪ੍ਰਾਪਤ ਹੋ ਜਾਵੇਗਾ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਗੁਰ ਕਾ ਸਬਦੁ ਮਹਾ ਰਸੁ ਮੀਠਾ ॥**
**ਐਸਾ ਅੰਮ੍ਰਿਤੁ ਅੰਤਰਿ ਡੀਠਾ ॥**
**ਜਿਨਿ ਚਾਖਿਆ ਪੂਰਾ ਪਦੁ ਹੋਇ ॥**
**ਨਾਨਕ ਧ੍ਰਾਪਿਓ ਤਨਿ ਸੁਖ ਹੋਇ ॥** [ਪੰਨਾ ੧੩੩੧

ਇਸ ਤਰ੍ਹਾਂ ਜੀਵ ਦੀ ਬਿਰਤੀ ਮਾਇਆ-ਰਸ ਤੋਂ ਨਿਰਲੇਪ ਹੋ ਕੇ ਨਾਮ ਰਸੀਆ ਬਣ ਜਾਵੇਗੀ।

ਜੀਵ ਹੰਸ ਦੀ ਨਿਆਈ ਹੈ। ਜਿਸ ਤਰ੍ਹਾਂ ਕੋਈ ਹੰਸ ਮਾਨ-ਸਰੋਵਰ ਛੱਡ ਕੇ ਛੱਪੜ ਦੇ ਗੰਦੇ ਪਾਣੀ ਵਿਚ ਚੁੰਜਾਂ ਮਾਰੀ ਜਾਵੇ ਤਾਂ ਉਸ ਦੇ ਅੰਦਰ ਗੰਦਗੀ ਹੀ ਜਾਵੇਗੀ। ਜੋ ਜੀਵ ਨਾਮ-ਚਿੰਤਨ ਛੱਡ ਕੇ ਵਿਸ਼ੇ ਵਿਕਾਰਾਂ ਦੇ ਛੱਪੜ ਵਿਚ ਜਾ ਵੜੇਗਾ ਉਹ (ਗੁਰੁ ਸਾਗਰੁ ਰਤਨੀ ਭਰਪੂਰੇ) ਤੋਂ ਦੂਰ ਹੋ ਜਾਵੇਗਾ। ਗੰਦਗੀ ਨਾਲ ਭਰਿਆ ਮਨ ਬੰਦਗੀ ਨਹੀਂ ਕਰ ਸਕਦਾ। ਇਧਰ ਉਧਰ ਦੀਆਂ ਵਿਹਲੀਆਂ ਦੌੜਾਂ ਤੋਂ ਛਡਾਉਣ ਅਤੇ ਨਾਮ-ਸਿਮਰਨ ਵਿਚ

ਲਾਉਣ ਦੀ ਵਡੀ ਜੁਗਤੀ 'ਸਤਿ-ਸੰਗਤ' ਹੈ। ਸਤਿਸੰਗਤ ਮਿਲਣ ਨਾਲ ਰੱਬੀ ਗੁਣਾਂ ਨਾਲ ਸਾਂਝ ਪੈਂਦੀ ਹੈ। ਨਾਮ ਚਿੰਤਨ ਤੇ ਹਰੀ ਜਸ ਗਾਉਣ ਅਤੇ ਵੀਚਾਰਾਂ ਦਾ ਸੋਮਾ ਸਤਿਸੰਗਤ ਹੈ, ਉਸ ਨਾਲ ਹਾਰਦਿਕ ਸਾਂਝ ਬਣਾਉਣੀ ਲਾਹੇਵੰਦੀ ਹੈ:-

**ਸਾਧ ਸੰਗਿ ਨਾਨਕ ਜਸੁ ਗਾਇਓ,**
**ਜੋ ਪ੍ਰਭ ਕੀ ਅਤਿ ਪਿਆਰੀ ॥**

ਸਤਿਸੰਗਤ ਮਿਲਣ ਨਾਲ ਨਾਮ ਦੀ ਦ੍ਰਿੜਤਾ ਹੁੰਦੀ ਹੈ, ਨਾਮ ਦਾ ਰੱਸ ਆਉਂਦਾ ਹੈ, ਜਿਉਂ ਜਿਉਂ ਨਾਮ ਅਭਿਆਸ ਵਿਚ ਵਾਧਾ ਹੋਵੇ, ਤਿਉਂ ਤਿਉਂ ਨਾਮ ਅੰਤਰ ਆਤਮੇ ਪ੍ਰਗਟ ਹੋਣਾ ਸ਼ੁਰੂ ਹੋ ਜਾਂਦਾ ਹੈ।

ਜਦ ਤੱਕ ਜੀਵ ਨਾਮ ਚਿੰਤਨ ਨਹੀਂ ਕਰਦਾ ਓਦੋਂ ਤੱਕ ਇਸ ਦੇ ਮਨ ਅੰਦਰ, ਤਨ ਅੰਦਰ ਕੁੜਿਤਣ ਬਣੀ ਰਹਿੰਦੀ ਹੈ, ਜੀਭ ਤੋਂ ਕੌੜੇ ਤੇ ਫਿਕੇ ਬੋਲ ਹੀ ਨਿਕਲਦੇ ਰਹਿੰਦੇ ਹਨ। ਜੇ ਹਿਰਦੇ ਅੰਦਰ ਨਾਮ-ਰਸ ਹੋਵੇ ਤਾਂ ਰਸਨਾ ਤੋਂ ਵੀ ਅੰਮ੍ਰਿਤ ਰਸ ਹੀ ਚੋਂਦਾ ਹੈ। ਵਾਹਿਗੁਰੂ ਵਾਹਿਗੁਰੂ ਸਿਮਰਨ ਕਰਦਿਆਂ ਸਮਾਂ ਪਾ ਕੇ ਮਨ ਦੁੱਖਾਂ ਭੁੱਖਾਂ ਤੇ ਦੁਨਿਆਵੀ ਸੁੱਖਾਂ ਤੋਂ ਨਿਰਲੇਪ ਹੋ ਜਾਂਦਾ ਹੈ।

ਨਾਮ ਚਿੰਤਨ, ਨਾਮ-ਸਿਮਰਨ ਵਾਲੇ ਆਤਮ ਰੱਸੀਆਂ ਦੀ ਸੰਗਤ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਲੋੜ ਹੈ ਜੋ ਅਚੇਤ ਮਨ ਅਗਿਆਨਤਾ ਦੀ ਨੀਂਦ ਵਿਚ ਸੁਤਾ ਪਿਆ ਹੈ, ਉਸ ਨੂੰ ਇਹ ਸੁਣਾ ਕੇ ਜਗਾਇਆ ਜਾਵੇ:-

**ਚੇਤਾ ਈ ਤਾਂ ਚੇਤ, ਸਾਹਿਬੁ ਸਚਾ ਸੋ ਧਣੀ ॥**
**ਨਾਨਕ ਸਤਿਗੁਰੁ ਸੇਵਿ,**
**ਚੜਿ ਬੋਹਿਥੁ ਭਉਜਲੁ ਪਾਰਿ ਪਉ॥** [ਅੰਕ - ੩੧੮

ਜਦੋਂ ਜੀਵ ਨੂੰ 'ਗੁਰੁ ਬੋਹਿਥੁ' ਮਿਲ ਜਾਂਦਾ ਹੈ ਤਾਂ ਸੁਤੇ ਹੀ ਇਹ ਪ੍ਰਭੂ ਦੇ ਦਰਬਾਰ ਵਿਚ ਪਹੁੰਚ ਜਾਂਦਾ ਹੈ।

'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਤੋਂ ਉਪਰੰਤ ਇਹ 'ਨਾਮ-ਦਰਸ਼ਨ' ਪੁਸਤਕ ਪੜ੍ਹ ਕੇ ਮਨ ਬਹੁਤ ਪ੍ਰਸੰਨ

ਹੋਇਆ, ਅਨੰਦ ਮਾਣਿਆ ਹੈ। ਸਤਿਗੁਰੂ ਜੀ ਨੇ ਮਿਹਰ ਕਰਕੇ ਗੁਰੂ ਕਿਰਪਾ ਦੇ ਪਾਤਰ ਗਿ. ਹਰਿਬੰਸ ਸਿੰਘ ਜੀ ਤੋਂ ਇਹ ਅਮੋਲਕ ਸੇਵਾ ਆਪ ਲਈ ਹੈ। ਗੁਰੂ ਚਰਨਾਂ ਵਿਚ ਜੋਦੜੀ ਹੈ ਕਿ ਆਉਣ ਵਾਲੇ ਸਮੇਂ ਵਿਚ ਸਤਿਗੁਰੂ ਆਪਣੀ ਸੁੱਭ ਦ੍ਰਿਸ਼ਟੀ ਰਾਹੀਂ ਇਸੇ ਤਰ੍ਹਾਂ ਬਾਣੀ ਦੀ ਹੋਰ ਸੇਵਾ ਲੈਂਦੇ ਰਹਿਣ ਤਾਂ ਜੋ ਪ੍ਰੇਮੀ ਪਾਠਕ 'ਨਾਮ-ਦਰਸ਼ਨ' ਰਾਹੀਂ ਵਿਸਮਾਦੀ ਰੰਗਣ ਦੇ ਪਰਮ-ਆਨੰਦ ਵਿਚ ਲੀਨ ਹੋ ਕੇ ਆਪਣਾ ਲੋਕ ਪਰਲੋਕ ਸੁਹੇਲਾ ਕਰਨ ਹਿੱਤ ਸੁੱਭ ਪ੍ਰੇਰਨਾ ਲੈਂਦੇ ਰਹਿਣ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

***(ਜਸਬੀਰ ਸਿੰਘ)***
"ਖੰਨੇ ਵਾਲੇ"
ਅਕਾਲ ਆਸ਼ਰਮ,
ਸੋਹਾਣਾ, ਨਜ਼ਦੀਕ ਚੰਡੀਗੜ੍ਹ।

*24 ਸਤੰਬਰ 1998*

# ਸਿਮਰਨ-ਸਨੇਹ

**ਜਨ ਕੋ ਪ੍ਰਭੁ ਸੰਗੇ ਅਸਨੇਹੁ ॥**
**ਸਾਜਨੋ ਤੂ ਮੀਤੁ ਮੇਰਾ, ਗ੍ਰਿਹਿ ਤੇਰੈ ਸਭੁ ਕੇਹੁ॥** [ਪੰਨਾ ੧੩੦੮

'ਨਾਮ-ਦਰਸ਼ਨ' ਪੁਸਤਕ ਦਾ ਨਿਸ਼ਾਨਾ 'ਸਿਮਰਨ-ਸਨੇਹ' ਪੈਦਾ ਕਰਨਾ ਹੈ। ਸੰਸਾਰ ਵਿਚ ਸੁਆਸਾਂ ਤੋਂ ਬਿਨਾ ਜਿਵੇਂ ਦੇਹੀ ਸੋਭਾ ਨਹੀਂ ਪਾਉਂਦੀ ਤਿਵੇਂ 'ਸਿਮਰਨ ਸਨੇਹ' ਦੀ ਪੂੰਜੀ ਤੋਂ ਬਿਨਾ ਮਨੁਖ ਕਰਤਾਰੀ ਦਰਬਾਰ ਵਿਚ ਆਦਰ-ਸਤਿਕਾਰ ਪ੍ਰਾਪਤ ਨਹੀਂ ਕਰ ਸਕਦਾ। ਜੀਵ ਰੂਪ ਬਾਬੀਹੇ ਨੂੰ ਸਤਿਗੁਰਾਂ ਪਾਵਨ ਉਪਦੇਸ਼ ਰਾਹੀਂ ਸਮਝਾਇਆ ਤੇ ਆਦੇਸ਼ ਦਿੱਤਾ ਹੈ:-

**ਬਾਬੀਹਾ ਤੂੰ ਸਚ ਚਉ, ਸਚੇ ਸਿਉ ਲਿਵ ਲਾਇ ॥**
**ਬੋਲਿਆ ਤੇਰਾ ਥਾਇ ਪਵੈ, ਗੁਰਮੁਖਿ ਹੋਇ ਅਲਾਇ ॥**
**ਸਬਦੁ ਚੀਨਿ ਤਿਖ ਉਤਰੈ, ਮੰਨਿ ਲੈ ਰਜਾਇ ॥**.. [ਪੰਨਾ ੧੪੦੯

ਉਪਰੋਕਤ ਸਲੋਕ ਵਿਚ ਸ੍ਵਾਂਤੀ ਬੂੰਦ ਲਈ ਪ੍ਰਿਉ ਪ੍ਰਿਉ ਕਰਨ ਵਾਲੇ ਪਪੀਹੇ ਦੀ ਪੁਕਾਰ ਨੂੰ ਸਨਮੁਖ ਰਖ ਕੇ ਸਤਿਗੁਰਾਂ ਨੇ ਗੁਰਸਿਖ ਪੁੱਤਰਾਂ ਲਈ ਸਿਮਰਨ-ਸਨੇਹ ਦਾ ਮਾਰਗ ਦਰਸ਼ਨ ਕੀਤਾ ਹੈ। ਸਿੱਖ ਸਦਾ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ, ਸੁਰਤਿ ਜੋੜ ਕੇ ਭਾਵ ਇਕ ਮਨ ਇਕ ਚਿਤ ਹੋ ਕੇ "ਵਾਹਿਗੁਰੂ ਗੁਰ ਸਬਦ ਅਲਾਏ" ਵਾਲਾ ਨਿਰੰਤਰ ਸਿਮਰਨ ਕਰਦਾ ਰਹੇ, ਇਸ ਦੀ ਬਰਕਤ ਨਾਲ ਜਦੋਂ ਨਾਮ ਦੀ ਛਹਬਰ ਲਗਦੀ ਹੈ ਤਾਂ ਜੀਵ ਰੂਪ ਪਪੀਹੇ ਦੇ ਮੂੰਹ ਵਿਚ ਤੱਤ-ਬੂੰਦ ਪੈਂਦੀ ਹੈ ਜਿਸ ਨਾਲ ਸਾਰੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਬਬੀਹੇ ਦੇ ਬੋਲ ਵਿਚ ਪਰਿਵਰਤਨ ਆ ਜਾਂਦਾ ਹੈ ਭਾਵ ਅਡੋਲਤਾ ਵਿਚ ਟਿੱਕਾ ਜਾਂਦਾ ਹੈ:- "ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥" (ਪੰਨਾ ੪੭੮) ਦਾ ਅਨੁਆਈ ਬਣ ਕੇ ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਵੀ ਨਾਮ ਜਪਾਉਂਦਾ ਹੈ। ਇਹ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਅਮਰ ਮਰਿਯਾਦਾ ਹੈ।

ਸਹੀ ਅਰਥਾਂ ਵਿਚ ਨਾਮ ਸਿਮਰਨ ਦਾ ਸਨੇਹ ਉਨ੍ਹਾਂ ਜਗਿਆਸੂਆਂ ਨੂੰ ਨਸੀਬ ਹੁੰਦਾ ਹੈ ਜਿਹੜੇ ਜਗਿਆਸੂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਉਪਦੇਸ਼ "ਤਨੁ ਮਨੁ ਧਨੁ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ" ਅਨੁਸਾਰ ਆਪਣਾ ਜੀਵਨ ਬਿਤੀਤ ਕਰਦੇ ਹਨ। ਗੁਰਸਿਖ ਦੇ ਸਿਮਰਨ-ਸਨੇਹ ਦਾ ਦਰਸ਼ਨ ਹੇਠ ਲਿਖੀਆਂ ਪੰਕਤੀਆਂ ਚੋਂ ਭਲੀ ਭਾਂਤ ਹੋ ਜਾਂਦਾ ਹੈ:-

**ਝਖੜੁ ਝਾਗੀ ਮੀਹੁ ਵਰਸੈ, ਭੀ ਗੁਰੁ ਦੇਖਣ ਜਾਈ॥੧੩॥**
**ਸਮੁੰਦਰੁ ਸਾਗਰੁ ਹੋਵੈ ਬਹੁ ਖਾਰਾ,**
**ਗੁਰਸਿਖ ਲੰਘਿ ਗੁਰ ਪਹਿ ਜਾਈ॥੧੪॥**
**ਜਿਉ ਪ੍ਰਾਣੀ ਜਲਬਿਨੁ ਹੈ ਮਰਤਾ,**
**ਤਿਉ ਸਿਖ ਗੁਰ ਬਿਨੁ ਮਰਿ ਜਾਈ ॥੧੫॥** [ਪੰਨਾ ੭੫੭

ਇਸ ਸੰਦਰਭ ਵਿਚ ਚੰਦ-ਚਕੋਰ, ਮੀਨ-ਜਲ, ਅਲਿ ਕਮਲ, ਚਕਵੀ-ਸੂਰਜ, ਤਰੁਨਿ-ਭਰਤ, ਦੀਪਕ-ਪਤੰਗ ਆਦਿ ਕਈ ਜੀਆਂ ਦੀਆਂ ਪ੍ਰੀਤਿ ਉਦਾਹਰਨਾਂ ਦੁਆਰਾ ਜਗਿਆਸੂਆਂ ਨੂੰ ਸਿਮਰਨ ਸਨੇਹ ਲਈ ਪ੍ਰੇਰਿਆ ਜਾਂਦਾ ਹੈ ਪਰ ਇਹ ਪ੍ਰੀਤਾਂ ਵੀ ਇਕ ਅੰਗੀਆਂ ਹਨ। ਚਕੋਰ ਦਾ ਚੰਦ ਨਾਲ ਪਿਆਰ ਹੈ ਪਰ ਚੰਦ ਦਾ ਚਕੋਰ ਨਾਲ ਕੋਈ ਨੇਹ ਨਹੀਂ। ਮੱਛੀ ਪਾਣੀ ਲਈ ਤੜਫਦੀ ਹੈ, ਜਲ ਤੋਂ ਬਿਨਾ ਮਰਦੀ ਹੈ ਪਰ ਪਾਣੀ ਦਾ ਮੱਛੀ ਨਾਲ ਕੋਈ ਸਨੇਹ ਨਹੀਂ। ਹਾਂ, ਇਥੇ 'ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਇ' (ਪੰਨਾ ੧੩੬੫) ਆਖਣ ਵਾਲੇ ਕਬੀਰ ਜੀ ਵਰਗੇ ਸਮੂਹ ਭਗਤਾਂ ਦੀ ਬਿਪਤਾ ਸਮੇਂ ਪਰਮੇਸ਼ਰ ਬਹੁੜੀ (ਸਹਾਇਤਾ) ਕਰਦਾ ਰਿਹਾ। ਗੁਰਵਾਕ ਵੀ ਹਨ:-

**ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥**
**ਭਗਤਾ ਕਾ ਸਹਾਈ, ਜੁਗਿ ਜੁਗਿ ਜਾਣਿਆ ॥ [ਪੰਨਾ ੩੯੮**

ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾ ਫੁਰਮਾਨ 'ਸਤਿਗੁਰੂ ਫੁਰਮਾਇਆ ਕਾਰੀ ਏਹੁ ਕਰੇਹੁ' ਵਾਲਾ ਜੀਵਨ-ਉਦੇਸ਼ ਹਰੇਕ ਜਗਿਆਸੂ ਨੂੰ ਚੇਤੇ ਰਖਣਾ ਚਾਹੀਦਾ ਹੈ। ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ,

ਗੁਰਦੁਆਰੇ ਜਾਣਾ, ਸਾਧ ਸੰਗਤਿ ਦਾ ਦਰਸ਼ਨ ਕਰਨਾ, ਹਿਰਦੇ ਵਿਚ ਜਾਗਤਿ-ਜੋਤਿ ਦਾ ਧਿਆਨ ਧਰਨਾ। ਰਸਨਾ ਦੁਆਰਾ ਵਾਹਿਗੁਰੂ ਵਾਹਿਗੁਰੂ ਕਰਨਾ, ਇਹ ਅਭਿਆਸ ਸਾਈਂ ਨਾਲ ਸਚੇ ਸਨੇਹ ਦਾ ਪ੍ਰਤੀਕ ਹੈ। ਗੁਰੂ ਕਿਰਪਾ ਦਾ ਸਦਕਾ ਹੀ ਗੁਰਸਿਖ ਨਾਮ-ਸਿਮਰਨ ਵਿਚ ਰਬੀ ਦਰਸ਼ਨ ਦੀਆਂ ਝਲਕਾਂ ਦਾ ਅਨੰਦ ਮਾਣਦਾ ਹੈ। ਸ਼ੇਖ ਫਰੀਦ ਜੀ ਨੇ ਆਪਣੇ ਸਜਣ ਦੇ ਸਨੇਹ ਵਿਚ ਹੀ ਇਉਂ ਉਚਾਰਨ ਕੀਤਾ ਸੀ:-

**ਫਰੀਦਾ ਗਲੀਏ ਚਿਕੜੁ ਦੂਰਿ ਘਰਿ, ਨਾਲਿ ਪਿਆਰੇ ਨੇਹੁ॥**
**ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ॥੨੪॥**
**ਭਿਜਉ ਸਿਜਉ ਕੰਬਲੀ, ਅਲਾ ਵਰਸੈ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ॥੨੫॥**

[ਪੰਨਾ ੧੩੭੯

ਫਰੀਦ ਜੀ ਪ੍ਰੀਤਿ ਦੀ ਕਾਇਮੀ ਲਈ ਜੁਆਨੀ ਦੀ ਕੁਰਬਾਨੀ ਦੇਣੋ ਵੀ ਨਹੀਂ ਘਬਰਾਏ। ਨਾਮ ਦੇ ਪ੍ਰੀਤਵਾਨਾਂ ਦਾ ਨਿਸਚਾ ਹੈ ਕਿ ਜੁਆਨੀ ਸਦਾ ਰਹਿਣ ਵਾਲੀ ਚੀਜ਼ ਨਹੀਂ, ਜਦੋਂ ਕਿ ਪ੍ਰਭੂ ਦੀ ਪ੍ਰੀਤਿ ਸਦਾ ਜੁਆਨ ਰਹਿੰਦੀ ਹੈ। ਸਿਮਰਨ ਸਨੇਹੀ ਗੁਰਮੁਖਿ ਕਦੇ ਬੁੱਢੇ ਨਹੀਂ ਹੁੰਦੇ।

ਜਿਵੇਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛਤੇ ਦੁਆਲੇ ਘੁੰਮਦੀਆਂ ਰਹਿੰਦੀਆਂ ਹਨ, ਬਾਗਾਂ ਵਿਚ ਭੌਰੇ ਫੁੱਲਾਂ ਤੇ ਆਪਣੀ ਗੁੰਜਾਰ ਪਾਈ ਰਖਦੇ ਹਨ, ਪਤੰਗੇ, ਦੀਵੇ ਦੀ ਲਾਟ ਤੇ ਪਰਿਕਰਮਾ ਕਰਨੋਂ ਪਿਛੇ ਨਹੀਂ ਹੱਟਦੇ, ਇਸੇ ਤਰ੍ਹਾਂ ਰੂਹਾਨੀ ਚੇਤਨਤਾ ਵਿਚ ਇਹ ਗਿਆਨ ਦ੍ਰਿੜ੍ਹ ਹੁੰਦਾ ਹੈ ਕਿ ਸਿਮਰਨ ਸਨੇਹੀਆਂ ਦੀ ਬਿਬੇਕ-ਬ੍ਰਿਤੀ ਸਦਾ ਅੰਤਰਮੁਖੀ ਰਹਿੰਦੀ ਹੈ: 'ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ' (ਪੰਨਾ ੧੪੧੮) ਦੇ ਅਨੁਆਈ ਹੁੰਦੇ ਹਨ। ਉਹ ਆਤਮਿਕ ਸੰਸਾਰ ਵਿਚ ਨਾਮ ਦਾ ਵਾਪਾਰ ਕਰਦੇ ਹਨ ਅਤੇ ਉਨ੍ਹਾਂ ਦੀਆਂ ਰੂਹਾਂ ਸਰੀਰਕ ਕੈਦ ਤੋਂ ਸੁਤੰਤਰ ਹੁੰਦੀਆਂ ਹਨ। ਜਦੋਂ ਸਿਮਰਨ-ਸਨੇਹ ਦੇ ਫਲਸਰੂਪ ਦ੍ਵੈਤ ਭਾਵ ਵਾਲੀ ਦ੍ਰਿਸ਼ਟੀ ਖ਼ਤਮ ਹੋ ਜਾਂਦੀ ਹੈ, ਓਦੋਂ ਅੰਦਰ ਬਾਹਰ ਆਤਮਿਕ-ਗਿਆਨ ਦਾ

ਦੀਵਾ ਸੁਤੇ ਹੀ ਜਗ ਪੈਂਦਾ ਹੈ ਅਤੇ ਹਰ ਪਾਸੇ ਇਕ ਵਾਹਿਗੁਰੂ ਜੀ ਦਾ ਪ੍ਰਕਾਸ਼ ਹੀ ਦਿਸਣ ਲਗ ਪੈਂਦਾ ਹੈ:

**1- ਬਾਹਰਿ ਭੀਤਰਿ ਭਇਆ ਪ੍ਰਗਾਸੁ ॥**
**ਤਬ ਹੂਆ ਸਗਲ ਕਰਮ ਕਾ ਨਾਸੁ ॥ [ਪੰਨਾ ੩੪੪**

**2- ਸਾਧ ਸੰਗਤਿ ਉਪਜੈ ਬਿਸ੍ਵਾਸੁ ॥**
**ਬਾਹਰਿ ਭੀਤਰਿ ਸਦਾ ਪ੍ਰਗਾਸੁ ॥੪॥ [ਪੰਨਾ ੩੪੩**

ਸੋ, ਸਾਰੀ ਵੀਚਾਰ ਦਾ ਤੱਤ ਇਹ ਹੈ ਕਿ ਨਾਮ ਦਾ ਰਸਨਾ ਉਤੇ ਵਸਣਾ ਹੀ ਸਿਮਰਨ-ਸਨੇਹ ਦੀ ਸੁਗੰਧੀ ਹੈ ਜਿਸ ਨਾਲ ਸਤਿ ਚਿਤ ਅਨੰਦ ਸਰੂਪ ਵਾਹਿਗੁਰੂ ਜੀ ਦੀ ਸਰਬ ਵਿਆਪਕਤਾ ਦਾ ਸਦੀਵੀ ਰੰਗ ਮਾਣਿਆ ਜਾ ਸਕਦਾ ਹੈ। ਆਓ, ਮਨ ਪੰਖੀ ਨੂੰ ਗੁਰੂ ਦਾ ਉਪਦੇਸ਼ ਸੁਣਾ ਕੇ ਹਲੂਣਾ ਦੇਈਏ:-

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**
**ਮਿਲਿ ਸਾਧੂ ਸਰਣਿ ਗਹੁ ਪੂਰਨ,**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥ [ਪੰਨਾ ੨੦੪**

ਇਹ ਸਿਮਰਨ-ਸਨੇਹ ਦਾ ਅਦੁੱਤੀ ਦਰਸ਼ਨ ਹੈ। ਜਿਥੋਂ ਤੱਕ 'ਨਾਮ-ਦਰਸ਼ਨ' ਪੁਸਤਕ ਲਿਖਣ ਦਾ ਸੰਬੰਧ ਹੈ ਇਹ ਨਾਮ-ਸਿਮਰਨ ਦੇ ਸਨੇਹ ਨਾਲ ਭਰਪੂਰ ਹੈ। ਜਿਹੜੇ ਜਗਿਆਸੂ ਸਿਖ ਧਰਮ ਦੀ ਧਾਰਨਾ ਅਨੁਸਾਰ ਨਾਮ ਦੀ ਸਾਧਨਾ-ਅਰਾਧਨਾ ਦੇ ਅਭਿਲਾਸ਼ੀ ਹਨ, ਉਨ੍ਹਾਂ ਨੂੰ ਇਕ ਗਲ ਧਿਆਨ ਨਾਲ ਹਿਰਦੇ ਵਿਚ ਧਾਰਨ ਕਰਨੀ ਚਾਹੀਦੀ ਹੈ ਕਿ ਇਸ ਮਨ ਨੂੰ ਜੋ ਜਨਮਾਂ ਜਨਮਾਂ ਦੀ ਮੈਲ ਲਗੀ ਹੋਈ ਹੈ ਉਸ ਨਾਲ ਇਹ ਕੁਰੂਪ ਬਣਿਆ ਹੋਇਆ ਹੈ। ਮਨ ਅਤੇ ਅੰਤਸ਼ਕਰਨ ਦੀ ਸ਼ੁੱਧੀ ਤੋਂ ਬਿਨਾ ਸੁਰਤਿ ਦੀ ਸੂਈ ਸਿਮਰਨ ਵਲ ਨਹੀਂ ਜਾਂਦੀ। ਮਨੁੱਖੀ ਮਨ ਪੂਰਬਲੇ ਜਨਮਾਂ ਦੇ ਸੰਸਕਾਰਾਂ ਦੀਆਂ ਪੜਤਾਂ ਹੇਠ ਢਕਿਆ ਅਥਵਾ ਦਬਿਆ ਹੋਇਆ ਹੈ। ਅਜਿਹੀ ਦੀਨ-ਦਸ਼ਾ ਤੋਂ ਛੁਟਕਾਰਾ ਪਾਣ ਲ਼ਈ ਪਾਪਾਂ ਵਿਕਾਰਾਂ ਨਾਲ ਮੈਲੇ-ਕੁਚੈਲੇ ਮਨ ਨੂੰ ਗੁਰਸ਼ਬਦ ਰੂਪ ਸਾਗਰ ਵਿਚ ਇਸ਼ਨਾਨ ਕਰਾਉਣ ਦੀ

ਲੋੜ ਹੈ। ਜਦੋਂ ਅੰਤਸ੍ਕਰਨ ਨਿਰਮਲ ਹੋ ਗਿਆ ਫਿਰ 'ਮਹਲ ਮਹਿ ਬੈਠੇ ਅਗਮ ਅਪਾਰ' ਦੇ ਪਰਤੱਖ ਦਰਸ਼ਨ ਹੋ ਜਾਣਗੇ:-

**ਪਾਨੀ ਮਾਹਿ ਦੇਖ ਮੁਖੁ ਜੈਸਾ ॥**
**ਨਾਮੇ ਕੋ ਸੁਆਮੀ ਬੀਠੁਲ ਐਸਾ॥** [ਪੰਨਾ ੧੩੧੮

ਪ੍ਰਾਚੀਨ ਸਮੇਂ ਵਿਚ ਸਾਧੂ, ਸੰਤ, ਸਿਧ-ਜੋਗੀ ਤੇ ਨਾਮੀ ਪੁਰਸ਼ ਵਿਅਕਤੀਗਤਿ ਨਾਮ ਦਿੰਦੇ ਸਨ ਜਿਸ ਵਿਚ ਉਨ੍ਹਾਂ ਦੀ ਨਿਜੀ ਮਾਨਸਿਕਤਾ ਤੇ ਰਿਧੀ-ਸਿਧੀ ਦਾ ਪ੍ਰਗਟਾ ਹੁੰਦਾ ਸੀ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੀ ਬਿਧੀ ਪਰਵਾਨ ਨਹੀਂ ਕੀਤੀ। ਆਪ ਜੀ ਨੇ ਕੇਵਲ ਵਾਹਿਗੁਰੂ ਨਾਮ ਦਾ ਸ਼ਬਦ-ਸੁਰਤਿ ਰਾਹੀਂ ਅਭਿਆਸ ਕਰਨ ਵਾਲਾ ਮਾਰਗ ਹੀ ਪਰਦਰਸ਼ਤ ਨਹੀਂ ਕੀਤਾ ਸਗੋਂ ਸੀਸ ਭੇਟ ਦੇ ਕੇ ਨਾਮ ਪ੍ਰਾਪਤ ਕਰਨ ਵਾਲੇ ਗੁਰਮੁਖਾਂ ਨੂੰ ਪੰਜਾਂ ਪਿਆਰਿਆਂ ਦੀ ਪਦਵੀ ਨਾਲ ਸਨਮਾਨਤ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਉਨ੍ਹਾਂ ਨੂੰ ਨਾਮ ਦੇਣ ਦਾ ਅਧਿਕਾਰ ਵੀ ਸਉਂਪ ਦਿੱਤਾ।

ਵਰਤਮਾਨ ਸਮੇਂ ਵਿਚ ਆਮ ਲੋਕਾਂ ਦਾ ਸਨੇਹ ਪਦਾਰਥਾਂ ਦੇ ਖਾਣ ਪੀਣ ਵਿਚ, ਫੈਸ਼ਨ ਪ੍ਰਸਤੀ, ਟੀ.ਵੀ. ਟੇਪਾਂ, ਅਖ਼ਬਾਰਾਂ ਚੋਂ ਵਾਦ-ਵਿਵਾਦ ਵਾਲੇ ਸਮਾਚਾਰ ਪੜ੍ਹਨ ਵਿਚ ਹੈ। ਵੇਕਾਰਾਂ ਨਾਲ ਵੇੜਿਆ ਹੋਇਆ ਮਨ ਵੇਕਾਰਾਂ ਦੀ ਕਾਰ ਹੀ ਕਮਾਉਂਦਾ ਹੈ। ਪਰਵਾਰ ਦੇ ਪਿਆਰ ਦੀ ਐਨੀ ਪਕੜ ਵਧ ਗਈ ਹੈ ਕਿ ਪਰਮਾਤਮਾ ਦਾ ਨਾਮ ਤਾਂ ਇਕ ਪਾਸੇ ਹੀ ਰਹਿ ਗਿਆ ਹੈ। ਭਗਤ ਕਬੀਰ ਫੁਰਮਾਉਂਦੇ ਹਨ:-

**ਕਬੀਰ ਗਹਿਗਚਿ ਪਰਿਓ ਕੁਟੰਬ ਕੈ,**
**ਕਾਂਠੈ ਰਹਿ ਗਇਓ ਰਾਮੁ ॥**
**ਆਇ ਪਰੇ ਧਰਮਰਾਇ ਕੈ,**
**ਬੀਚਹਿ ਧੂਮਾ ਧਾਮ ॥** [ਪੰਨਾ ੧੩੭੨

ਰਾਮ-ਸਨੇਹੀ ਕੇਵਲ ਪ੍ਰੇਮਾ-ਭਗਤੀ ਦਾ ਭੁੱਖਾ ਹੁੰਦਾ ਹੈ, ਉਹ ਦੁਨਿਆਵੀ-ਮਾਇਆਵੀ ਰੋਲੇ ਗੋਲੇ ਵਿਚ ਖਚਿਤ ਨਹੀਂ ਹੁੰਦਾ ਕਿਉਂਕਿ ਉਸ ਨੂੰ 'ਇਕੁ ਰਾਮ ਭਜਨੁ ਲੈ ਲਾਹਾ' (ਪੰਨਾ ੪੦੨) ਦਾ ਗਿਆਨ ਹੋ ਜਾਂਦਾ ਹੈ।

'ਨਾਮ ਦਰਸ਼ਨ' ਪੁਸਤਕ ਵਿਚ 55 ਪਰਕਰਣ ਹਨ ਜੋ ਪਾਠਕਾਂ ਨੂੰ ਨਾਮ ਸਿਮਰਨ ਨਾਲ ਪਿਉਂਦ ਕਰਨ ਵਾਲੇ ਹਨ। ਇਹ ਪੁਸਤਕ ਕਲਪਨਾਤਮਿਕ ਬ੍ਰਿਤੀ ਨਾਲ ਨਹੀਂ, ਗੁਰੂ-ਕਿਰਪਾ ਸਦਕਾ 'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰੁ' (ਪੰਨਾ ੧੨੭੫) ਦੇ ਪ੍ਰਭਾਵ ਹੇਠ ਹੋਂਦ ਵਿਚ ਆਈ ਹੈ। ਇਕਾਗਰ ਚਿਤ ਨਾਲ ਅਧਿਐਨ ਕੀਤਿਆਂ ਨਾਮ ਦੇ ਸਾਰੇ ਪਖ ਉਜਾਗਰ ਹੋਣੇ ਸੁਭਾਵਿਕ ਹਨ।

ਜਿਥੋਂ ਤੱਕ ਇਸ ਪੁਸਤਕ ਦੇ ਸੰਪਨ ਹੋਣ ਦਾ ਸੰਬੰਧ ਹੈ, ਕਾਕਾ ਸ਼ਰਨਾਗਤ ਸਿੰਘ ਨੇ ਬੜੀ ਸੰਜੀਦਗੀ ਨਾਲ ਕੰਪਿਊਟਰ ਰਾਹੀਂ ਇਸ ਦਾ ਖਰੜਾ ਤਿਆਰ ਕੀਤਾ ਜਿਸ ਨੂੰ ਪ੍ਰੋ. ਗੁਰਮੁਖ ਸਿੰਘ ਜੀ ਸਾਬਕਾ ਪ੍ਰਿੰਸੀਪਲ ਗੁਰਮਤਿ ਕਾਲਜ ਪਟਿਆਲਾ ਅਤੇ ਪਰਮ ਸਨੇਹੀ ਵੀਰ ਭਾ.ਸ. ਜੀਵਨ ਸਿੰਘ ਜੀ ਨੇ ਸੋਧਿਆ। ਫਿਰ ਗੁਰੂ ਸਵਾਰੇ ਵੀਰ ਪ੍ਰੋ. ਆਤਮ ਸਿੰਘ ਜੀ ਨੇ ਬੜੀ ਰੀਝ ਨੀਝ ਨਾਲ ਖਰੜੇ ਨੂੰ ਵਾਚਿਆ, ਵੀਚਾਰਿਆ ਅਤੇ ਪੁਸਤਕ ਦੇ ਪ੍ਰਭਾਵ ਨੂੰ ਸੁਆਗਤੀ ਸ਼ਬਦਾਂ ਰਾਹੀਂ ਨਿਖਾਰਿਆ।

ਖਾਲਸਾ ਪੰਥ ਦੇ ਪ੍ਰਸਿਧ ਕੀਰਤਨੀਏ ਭਾ.ਸ. ਜਸਬੀਰ ਸਿੰਘ ਜੀ ਖੰਨੇ ਵਾਲਿਆਂ ਨੇ 'ਨਾਮ ਚੇਤਨਾ' ਰਾਹੀਂ ਆਪਣੇ ਵੀਚਾਰਾਂ ਨੂੰ ਭਾ. ਸ. ਗੁਰਦਾਸ ਜੀ ਦੀ 37ਵੀਂ ਵਾਰ ਦੀ 7ਵੀਂ ਪਉੜੀ ਤੇ ਅਧਾਰਤ ਬੱਚੇ ਦੇ ਰੋਣ ਵਾਲਾ ਰੂਪਕ ਬੜੀ ਰੌਚਿਕਤਾ ਨਾਲ ਨਿਰੂਪਣ ਕੀਤਾ ਹੈ।

ਦਾਸਰਾ ਸਮੂਹ ਸਹਯੋਗੀਆਂ ਦਾ ਦਿਲੋਂ ਅਭਾਰੀ ਹੈ। ਸਤਿਗੁਰੂ ਮਿਹਰ ਕਰਨ ਇਹ ਸੁਮੇਲ ਬਣਿਆ ਰਹੇ। ਭਾਵੇਂ ਆਪਣੇ ਵਲੋਂ ਸੁਧਾਈ ਲਈ ਪੂਰਾ ਯਤਨ ਕੀਤਾ ਹੈ, ਫਿਰ ਵੀ ਪ੍ਰਕਾਸ਼ਨਾ ਵਿਚ ਕਿਸੇ ਨਾ ਕਿਸੇ ਪਖੋਂ ਉਕਾਈ ਦਾ ਰਹਿਣਾ ਸੰਭਵ ਹੈ ਕਿਉਂਕਿ ਜੀਵ ਅਲਪਗ ਤੇ ਭੁਲਣਹਾਰ ਹੈ, ਸਰਬੱਗ ਨਹੀਂ। ਆਸ ਹੈ ਪਾਠਕ ਜਨ ਪੁਸਤਕ ਦਾ ਅਧਿਐਨ ਕਰਨ ਮਗਰੋਂ ਆਪਣੇ ਵੀਚਾਰਾਂ ਤੋਂ ਸੂਚਿਤ ਕਰਨਗੇ।

ਅੰਤ ਵਿਚ ਅਨਜਾਣ ਬੱਚੇ ਦੀ ਗੁਰਦੇਵ ਪਿਤਾ ਜੀ ਦੇ ਚਰਨਾਂ ਵਿਚ ਸ਼ਰਧਾ ਤੇ ਸਤਿਕਾਰ ਸਹਿਤ ਅਰਦਾਸਿ ਹੈ:-

**ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ,**

**ਇਹੁ ਬਿਸ੍ਰਾਮ ਨਿਧਿ ਪਾਈ ॥੧॥ [ਪੰਨਾ ੬੭੩**

ਅਜਿਹੇ ਸਦੀਵੀ ਸਿਮਰਨ-ਸਨੇਹ ਨਾਲੋਂ ਵਧੇਰੇ ਕੋਈ ਸੁੰਦਰ ਵਸਤੂ ਨਹੀਂ। ਕਿਰਪਾ ਨਿਧਾਨ ਜੀ! ਜੇ ਤੁੱਠੇ ਹੋ ਤਾਂ ਭੈ-ਭਾਵਨੀ ਸਹਿਤ ਅੰਮ੍ਰਿਤ ਵੇਲਾ, ਕੀਰਤਨ ਦੀ ਦਾਤਿ ਸ਼ਬਦ-ਪ੍ਰਬੀਨਤਾ, ਲਿਵਲੀਨਤਾ, ਆਤਮਿਕ-ਅਡੋਲਤਾ, ਸਿੱਖੀ-ਸਿਦਕ, ਸੇਵਾ, ਪ੍ਰੇਮ ਦਰਸ਼ਨ ਸਿਕ, ਚੜ੍ਹਦੀ ਕਲਾ ਵਾਲਾ ਜੀਵਨ ਅਤੇ ਅੰਤਰ-ਆਤਮੇ ਸਦੀਵੀ ਨਾਮ ਦਾ ਪ੍ਰਗਾਸ ਬਖਸ਼ ਕੇ ਨਿਹਾਲ ਨਿਹਾਲ ਨਿਹਾਲ ਕਰੋ ਜੀ:-

**ੳ- ਮੇਰੈ ਅੰਤਰਿ ਹੋਇ ਵਿਗਾਸ**
**ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥ [ਪੰਨਾ ੧੧੧੪**

**ਅ- ਉਦਮ ਕਰਉ ਦਰਸਨੁ ਪੇਖਨ ਕੌ,**
**ਕਰਮਿ ਪਰਾਪਤਿ ਹੋਇ ॥ [ਪੰਨਾ ੧੨੨੩**

ਸਭ ਤੇ ਵਡ ਸਮਰਥ ਗੁਰਦੇਵ ਜੀਓ!

ਇਹ ਮਹਾਨ ਕਾਰਜ ਆਪ ਜੀ ਦੀ ਦਇਆ ਦ੍ਰਿਸ਼ਟੀ ਨਾਲ ਸੰਪੂਰਨ ਹੋਇਆ ਹੈ ਜੋ ਸਰਬਤ ਖ਼ਾਲਸਾ ਜੀ ਨੂੰ ਤਿੰਨ ਸੋ ਸਾਲਾ ਸਾਜਨਾ ਦਿਵਸ ਤੇ ਸਮਰਪਿਤ ਹੈ:-

**ਤੂ ਭਾਰੋ ਸੁਆਮੀ ਮੋਰਾ ॥ ਇਹ ਪੁੰਨ ਪਦਾਰਥ ਤੇਰਾ॥[ਪੰਨਾ ੬੨੫**

ਕੋਟਿਨ ਕੋਟਾਨਿ ਧੰਨਵਾਦ। ਸ਼ੁਕਰ! ਸ਼ੁਕਰ!! ਸ਼ੁਕਰ!!!

ਨਾਮ ਦਰਸ਼ਨ ਦਾ ਕਾਂਖੀ

ਹਰਿਬੰਸ ਸਿੰਘ

*(ਹਰਿਬੰਸ ਸਿੰਘ)*

*ਗੁਰਮਤਿ ਨਿਰਣੈ ਭਵਨ* 20-12-1998

17-ਏ, ਡੋਗਰਾਂ ਸਟਰੀਟ, ਪਟਿਆਲਾ ।

# ਨਾਮੁ! ਨਾਮੁ!! ਨਾਮੁ!!!

**ਨਾਨਕ ਕੈ ਘਰਿ ਕੇਵਲ ਨਾਮੁ ॥** [ਪੰਨਾ ੧੧੩੬

--- ---

**ਕਿਆ ਜਾਨਾਂ ਕਿਆ ਕਰੈ ਕਰਾਵੈ ॥**
**ਨਾਮ ਬਿਨਾ ਤਨਿ ਕਿਛੁ ਨ ਸੁਖਾਵੈ॥** [ਪੰਨਾ ੧੩੩੧

'ਦਰਸਨ ਪਰਸਨ ਸਰਸਨ ਹਰਸਨ, ਰੰਗਿ ਰੰਗੀ ਕਰਤਾਰੀ ਰੇ' (ਪੰਨਾ ੪੦੪) ਵਾਲੀ ਰੂੜੀ ਗੁਰਬਾਣੀ ਦਾ ਅਧਿਐਨ ਕਰਦਿਆਂ 'ਨਾਮ-ਦਰਸ਼ਨ' ਬਾਰੇ ਜੋ ਬੋਧ ਹੁੰਦਾ ਹੈ, ਉਸ ਦਾ ਵਿਲਖਣ ਸਰੂਪ, ਸਥਾਨ ਤੇ ਵਿਸ਼ਾਲ ਪ੍ਰਭਾਵ ਆਪਣਾ ਹੀ ਹੈ। ਇਹ ਨਾਮ ਵਰਣਾਤਮਿਕ ਬੋਲੀ ਦਾ ਵਿਸ਼ਾ ਨਹੀਂ। 'ਨਾਮ' ਭਾਵੇਂ ਅਖਰਾਂ ਵਿਚ ਵਿਦਮਾਨ ਹੈ ਪਰ ਨਾਮ 'ਅਖਰ' ਨਹੀਂ। ਇਹ ਅਖਰ ਤਾਂ ਇਕ ਪੋਸ਼ਾਕ ਦੀ ਨਿਆਈਂ ਹਨ ਜਿਸ ਨੂੰ ਮਨੁੱਖ ਸਰੀਰ ਉਤੇ ਪਹਿਨਦਾ ਹੈ ਪਰ ਇਸ ਦੇ ਹਿਰਦੇ ਵਿਚ ਤਤ-ਵਸਤੂ ਰਬੀ-ਜੋਤਿ ਹੁੰਦੀ ਹੈ ਜਿਸ ਦੇ ਸਹਾਰੇ 'ਹਾਡ ਮਾਸ ਨਾੜੀ ਕੋ ਪਿੰਜਰ' ਵਾਲਾ ਢਾਂਚਾ ਖੜਾ ਹੈ। ਇਸੇ ਤਰ੍ਹਾਂ, ਅਖਰਾਂ ਅੰਦਰ ਗੁਪਤ ਰੂਪ ਵਿਚ ਗੁਰੂ-ਜੋਤਿ ਵਿਆਪਕ ਹੋ ਰਹੀ ਹੈ, ਜੋ ਨਾਮ-ਸਰੂਪ ਦੀ ਪ੍ਰਤੀਕ ਹੈ ਅਤੇ ਅਜਿਹੇ ਨਾਮ ਦੇ ਦਰਸ਼ਨ ਲਈ ਮਨ ਲੋਚਦਾ ਹੈ।

ਜੇ ਆਤਮਿਕ ਨੇਤਰਾਂ ਨਾਲ ਨਾਮ ਦੇ ਦਰਸ਼ਨ ਕਰੀਏ ਤਾਂ ਇਹ 'ਨਾਮ' ਨਿਰੰਕਾਰ ਜੀ ਦੀ ਅੰਸ ਹੈ। ਜਿਵੇਂ ਗੁਣੀ ਤੋਂ ਗੁਣਾਂ ਨੂੰ ਵਖਰਾ ਨਹੀਂ ਕੀਤਾ ਜਾ ਸਕਦਾ ਤਿਵੇਂ ਨਾਮੀ ਤੋਂ ਨਾਮ ਵਖਰਾ ਨਹੀਂ ਹੋ ਸਕਦਾ, ਸਗੋਂ ਵਿਆਪਕ ਰੂਪ ਵਿਚ ਹਰੇਕ ਹਿਰਦੇ ਵਿਚ ਸਮਾਇਆ ਹੁੰਦਾ ਹੈ। ਪਰ ਇਹ ਲਖਤਾ ਵੀ 'ਸਤਿਗੁਰੂ' ਜੀ ਦੀ ਨਦਰਿ ਤੋਂ ਬਿਨਾ ਨਹੀਂ ਹੋ ਸਕਦੀ। ਗੁਰਵਾਕ ਹਨ:-

**ੳ- ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ ॥**

**ਏਕੁ ਬਿਸਥੀਰਨੁ ਏਕੁ ਸੰਪੂਰਨੁ,**
**ਏਕੈ ਪ੍ਰਾਨ ਅਧਾਰਾ ॥੩॥** [ਪੰਨਾ ੮੨੧

**ਅ- ਨਾਮੁ ਨਿਰੰਜਨ ਅਲਖੁ ਹੈ,**
**ਕਿਉ ਲਖਿਆ ਜਾਈ ॥...** [ਪੰਨਾ ੧੨੪੨

ਨਾਮ ਅਸੀਮ ਹੈ, ਨਾਮ ਅਮੋਲਕ ਹੈ। ਇਸ ਲਈ ਨਾਮ ਤੋਂ ਵਾਰਨੇ ਬਲਿਹਾਰਨੇ ਜਾਣਾ ਹੀ ਜਗਿਆਸੂ ਦਾ ਕਰਤਬ ਹੋਣਾ ਚਾਹੀਦਾ ਹੈ:-

**ਬਾਰਨੈ ਬਲਿਹਾਰਨੈ ਲਖ ਬਰੀਆ ॥**
**ਨਾਮੋ ਹੋ ਨਾਮੁ ਸਾਹਿਬ ਕੋ, ਪ੍ਰਾਨ ਅਧਰੀਆ॥** [ਪੰਨਾ ੨੧੧

ਨਾਮ ਅਤੀ ਸੂਖਮ ਵਸਤੂ ਹੈ ਅਤੇ ਗੁਰੂ ਕਿਰਪਾ ਸਦਕਾ ਸੂਖਮ ਮਨ ਹੀ ਇਸ ਦਾ ਰਹੱਸ ਮਾਣ ਸਕਦਾ ਹੈ। ਜਿਵੇਂ ਜੌਹਰੀ ਦੇ ਦਸੇ ਬਿਨਾ ਰਤਨਾਂ ਦਾ ਪਾਰਖੂ ਬਣਨਾ ਸੰਭਵ ਨਹੀਂ ਤਿਵੇਂ ਗੁਰ-ਉਪਦੇਸ਼ ਅਥਵਾ ਸਤਿਗੁਰੂ ਜੀ ਦੇ ਯਥਾਰਥ ਗਿਆਨ ਤੋਂ ਬਿਨਾ ਨਾਮ-ਸਿਮਰਨ ਜਾਂ ਨਾਮ-ਦਰਸ਼ਨ ਦੇ ਮਾਰਗ ਵਲ ਦੁਲਾਂਘ ਪੁਟਣੀ ਔਖੀ ਹੈ। ਨਿਰਾ ਇਨਸਾਨੀ ਅਕਲ ਨਾਲ ਤੌਖਲਿਆ ਤੇ ਸ਼ੰਕਿਆਂ ਦੀ ਦੀਵਾਰ ਨਹੀਂ ਟੁਟਦੀ ਅਤੇ ਨਾ ਹੀ ਆਤਮ-ਮਾਰਗ ਵਿਚ ਪ੍ਰਗਤੀ ਹੋ ਸਕਦੀ ਹੈ। ਜਿਹੜਾ ਜਗਿਆਸੂ ਵਾਹਿਗੁਰੂ ਜੀ ਨੂੰ ਅੰਤਰਜਾਮੀ ਹਾਜ਼ਰ-ਹਜ਼ੂਰ ਸਮਝ ਕੇ ਨਾਮ-ਸਿਮਰਨ ਕਰਦਾ ਹੈ ਉਹ ਕਦੇ ਵੀ ਆਪਣੇ ਮਨ ਵਿਚ ਵਿਸ਼ੇ ਵਿਕਾਰ ਜਾਂ ਚੋਰੀ ਯਾਰੀ ਦਾ ਸੰਕਲਪ ਨਹੀਂ ਲਿਆਉਂਦਾ। ਕਿਉਂਕਿ ਗੁਰਵਾਕ ਹਨ:-

**ਨਿਕਟਿ ਬੁਝੈ, ਸੁ ਬੁਰਾ ਕਿਉ ਕਰੈ ॥** [ਪੰਨਾ ੧੧੩੯

ਜੋ ਜੀਵ ਪਰਮਾਤਮਾ ਨੂੰ ਨੇੜੇ ਭਾਵ ਨਾਲ ਵਸਦਾ ਜਾਣਦਾ ਹੈ ਕਦੇ ਕਿਸੇ ਦਾ ਬੁਰਾ ਨਹੀਂ ਕਰ ਸਕਦਾ। ਹਾਂ, ਜਦੋਂ ਤਕ ਜੀਵ ਭੈ ਤੇ ਵੈਰ ਤੋਂ ਰਹਿਤ ਨਹੀਂ ਹੁੰਦਾ, ਸਹੀ ਅਰਥਾਂ ਵਿਚ ਉਹ ਸਿਮਰਨ ਹਜ਼ੂਰੀ ਦਾ ਪ੍ਰਤੀਕ ਨਹੀਂ ਕਹਾ ਸਕਦਾ।

ਨਾਮ ਦੀ ਪੂਰਨ ਰੂਪ ਵਿਚ ਵਿਆਖਿਆ ਕਰਨੀ ਸੰਭਵ ਨਹੀਂ। ਹਾਂ, ਅਧਿਆਤਮਿਕ ਖੇਤਰ ਵਿਚ ਵਿਚਰਦਿਆਂ ਨਾਮ-ਮਾਰਗ ਦੀਆਂ ਸੋਧਾਂ, ਬਰਕਤਾਂ ਆਦਿ ਦਾ ਗਿਆਨ ਹੋ ਜਾਂਦਾ ਹੈ। ਨਾਮ ਸਿਮਰਨ ਦੀ ਜੁਗਤੀ,

ਨਾਮ ਨਾਲ ਸੰਬੰਧਤ ਸਮੂਹ ਪਖਾਂ ਨਾਲ ਪੱਕੀ ਸਾਂਝ ਬਣ ਜਾਂਦੀ ਹੈ। ਸਤਿਗੁਰੂ ਦੀ ਪਛਾਣ, ਨਾਮ ਦਾ ਅਭਿਆਸ, ਨਾਮ ਦੁਆਰਾ ਨਦਰਾਏ ਅਨੁਭਵੀ ਪੁਰਸ਼ਾਂ ਦੀ ਸੰਗਤਿ, ਸ਼ਬਦ-ਸੁਰਤਿ ਦਾ ਪਰਚਾ, ਸਾਧਨਾ ਅਤੇ ਅਰਾਧਨਾ ਦੀ ਰੂਪ ਰੇਖਾ, ਨਾਮ ਦੀ ਪ੍ਰੀਤਿ-ਰੀਤਿ, ਨਾਮ ਦੀ ਲਗਨ (ਮਸਤੀ) ਆਦਿ ਬਾਰੇ ਗੂਹੜ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ।

ਨਾਮ ਦੀ ਮਹਾਨ ਮਹਿਮਾ ਨੂੰ ਮੁਖ ਰਖਦੇ ਹੋਏ ਹਰੇਕ ਜਗਿਆਸੂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਮਨ ਦਾ ਰੁਖ਼ ਗੁਰ-ਪਰਮੇਸ਼ਰ ਨਾਲ ਪਿਉਂਦ ਕਰੇ। ਨਾਮ 'ਨਿਰੋਲ ਸਚੁ' ਹੈ। ਸਚ ਤੋਂ ਸਾਰੇ ਆਚਾਰ ਉਰੇ ਹਨ, ਸਭ ਆਚਾਰਾਂ ਦਾ ਸ਼੍ਰੋਮਣੀ ਆਚਾਰ 'ਸਚੁ' ਹੈ। ਜੇ ਫਿਰ ਵੀ ਕੋਈ ਨਾਮ ਤੇ ਬਾਣੀ ਦਾ ਅਭਿਆਸ ਕਰਨ ਦੇ ਨਾਲ ਆਪਣੀ 'ਕੂਰ ਕਿਰਿਆ' ਵੀ ਜਾਰੀ ਰਖੇ ਤਾਂ ਉਸ ਦਾ ਅਜਿਹਾ ਜੀਵਨ ਕਿਸ ਅਰਥ?

ਨਾਮ-ਆਚਾਰੀਆਂ ਨੇ ਇਹ ਤੱਤ ਕਢਿਆ ਹੈ ਕਿ ਪਹਿਲਾਂ ਆਚਰਨ ਸ਼ੁੱਧ ਹੋਵੇ ਫਿਰ ਨਾਮ ਜਪਣਾ ਚਾਹੀਦਾ ਹੈ ਪਰ ਇਹ ਠੀਕ ਨਹੀਂ ਜਾਪਦਾ ਕਿਉਂਕਿ ਨਾਮ ਨੇ ਤਾਂ ਆਚਰਨ ਘੜਨਾ ਹੈ ਅਤੇ ਨਾਮ ਨੇ ਜਾਤਿ ਪਾਤਿ ਦੇ ਬੰਧਨਾਂ ਚੋਂ ਬਾਹਰ ਕਢਣਾ ਹੈ। ਨਾਮ ਨੇ ਹੀ ਮਨੁਖ ਦਾ ਹਲਤ ਪਲਤ ਸਵਾਰਨਾ ਹੈ, ਇਸ ਨੇ ਹੀ ਜੀਵ ਦਾ ਜੰਮਣ ਮਰਣ ਕਟਣਾ ਹੈ। ਜਿਹੜੇ ਮਨੁੱਖ ਪਰਮੇਸ਼ਰ ਦੇ ਗੁਣ ਤੇ ਵਡਿਆਈਆਂ ਨੂੰ ਸਨਮੁਖ ਰਖ ਕੇ ਨਾਮ-ਸਿਮਰਨ ਕਰਦੇ ਹਨ, ਬੇਅੰਤ ਬੇਅੰਤ ਆਖ ਕੇ ਉਸ ਪ੍ਰਭੂ ਤੋਂ ਸਦਕੇ ਤੇ ਵਾਰਨੇ ਜਾਂਦੇ ਹਨ, ਉਨ੍ਹਾਂ ਨੂੰ ਅੰਤਰ-ਆਤਮੇ ਪਰਮਾਤਮਾ ਦੇ ਸਰੂਪ ਦੀ ਲਖਤਾ ਹੋ ਆਉਂਦੀ ਹੈ।

'ਦਰਸਨ' ਤੋਂ ਭਾਵ ਫਿਲਾਸਫੀ ਨਹੀਂ ਜਿਵੇਂ ਕਿ ਹਿੰਦੂ ਧਰਮ ਵਿਚ ਖਟ ਦਰਸ਼ਨ ਦੀ ਪ੍ਰਣਾਲੀ ਪ੍ਰਸਿਧ ਹੈ। ਗੁਰਬਾਣੀ ਵਿਚ ਅੰਕਿਤ ਹੈ:-

**ਖਟੁ ਦਰਸਨ ਵਰਤੈ ਵਰਤਾਰਾ ॥**

**ਗੁਰ ਕਾ ਦਰਸਨੁ ਅਗਮ ਅਪਾਰਾ ॥** [ਪੰਨਾ ੩੬੦

ਗੁਰ-ਦਰਸ਼ਨ ਗੁਰਸਿੱਖ ਦਾ ਜੀਵਨ ਆਧਾਰ ਹੈ, ਭੈ-ਸਾਗਰ ਤੋਂ ਪਾਰ ਕਰਨ ਵਾਲਾ ਹੈ। ਗੁਰਸਿਖ ਲਈ ਗੁਰੂ ਦਾ ਸ਼ਬਦ ਹੀ 'ਦਰਸਨ' ਹੈ। ਸੋ, 'ਨਾਮ

ਦਰਸਨ' ਤੋਂ ਭਾਵ 'ਸ਼ਬਦ-ਦਰਸ਼ਨ' ਦਾ ਹੀ ਲੈਣਾ ਹੈ।

ਆਪਣੇ ਵਲੋਂ ਸਾਰੇ ਹੀ ਨਾਮ ਪ੍ਰਾਪਤੀ ਦੇ ਚਾਹਵਾਨ ਹਨ ਪਰ ਨਾਮ ਸਿਮਰਨ ਦੀ ਦਾਤਿ ਜਣੇ ਖਣੇ ਨੂੰ ਨਹੀਂ ਮਿਲਦੀ। ਹਰਿ ਨਾਮ ਨੂੰ ਧਿਆਉਣ ਵਾਲੇ ਵਿਰਲੇ ਜਨ ਹੁੰਦੇ ਹਨ। ਇਹ ਅਮੋਲਕ ਦਾਤਿ 'ਹੁਕਮਿ ਰਜਾਈ ਚਲਣਾ' ਵਾਲੇ ਉਪਦੇਸ਼ ਉਤੇ ਅਮਲ ਕਰਨ ਵਾਲਿਆਂ ਨੂੰ ਨਸੀਬ ਹੁੰਦੀ ਹੈ:

**ਪ੍ਰਭੁ ਮਿਲਣੈ ਕੀ ਇਹੁ ਨੀਸਾਣੀ ॥**
**ਮਨਿ ਇਕੋ ਸਚਾ ਹੁਕਮੁ ਪਛਾਣੀ ॥** **[ਪੰਨਾ ੧੦੬**

ਗੁਰੂ ਪਿਆਰਿਓ! ਹਰਨ ਦੀ ਨਾਭੀ ਵਿਚ ਕਸਤੂਰੀ ਹੁੰਦੀ ਹੈ ਪਰ ਉਹ ਉਸ ਸੁਗੰਧੀ ਨੂੰ ਝਾੜੀਆਂ ਵਿਚੋਂ ਲਭਦਾ ਰਹਿੰਦਾ ਹੈ। ਇਸੇ ਤਰ੍ਹਾਂ ਨਾਮ ਘਟਾਂ ਘਟਾਂ ਵਿਚ ਵਸ ਰਿਹਾ ਹੈ ਪਰ ਲੋਕੀ ਜੰਗਲਾਂ, ਪਹਾੜਾਂ, ਦਰਿਆਵਾਂ ਦੇ ਕੰਢਿਆਂ ਤੇ ਨਾਮ ਲਭਣ ਲਈ ਭਟਕਦੇ ਫਿਰਦੇ ਹਨ। ਗੁਰੂ ਸਾਹਿਬ ਨੇ ਸਰਲ ਤੇ ਸਪਸ਼ਟ ਸ਼ਬਦਾਂ ਵਿਚ ਫੁਰਮਾਇਆ ਹੈ:-

**ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ॥**
**ਨਾਨਕ, ਘਰ ਹੀ ਬੈਠਿਆ ਸਹੁ ਮਿਲੈ,**
**ਜੇ ਨੀਅਤਿ ਰਾਸਿ ਕਰੇਇ ॥** **[ਪੰਨਾ ੧੩੮੩**

ਗੁਰੂ ਮਿਹਰ ਸਦਕਾ ਨਿਰੰਤਰ ਨਾਮ-ਅਭਿਆਸ ਕੀਤਿਆਂ ਨਾਮ-ਰੱਸ ਦਾ ਪਰਵਾਹ ਚਲ ਪੈਂਦਾ ਹੈ ਪਰ ਲੋਕਾਂ ਦੀ ਵਾਹ ਵਾਹ ਨਾਲ ਮਨ ਵਿਚ ਮਲਕੜੇ ਹੀ ਸੂਖਸ਼ਮ ਹਉਮੈ ਆ ਵੜਦੀ ਹੈ ਜੋ ਜੀਵਨ ਦੀ ਪ੍ਰਗਤੀ ਵਿਚ ਅੜਿਕਾ ਬਣ ਖਲੋਂਦੀ ਹੈ।

ਤੱਤ ਇਹ ਹੈ ਕਿ ਨਾਮ-ਰਸ ਦਾ ਸੌਦਾ ਸਾਈਂ ਦੀ ਨਦਰਿ ਦਾ ਹੈ ਪਰ ਨਾਮ-ਰਸ ਵੀ ਹਿਰਦੇ ਵਿਚ ਓਦੋਂ ਟਿਕਦਾ ਹੈ ਜਦੋਂ ਹਉਮੈ ਦਾ ਅਭਾਵ ਹੁੰਦਾ ਹੈ।

ਸੋ, ਨਾਮ ਸੂਖਸ਼ਮ ਹੈ ਜਦੋਂ ਹਉਮੈ ਭੀ ਸੂਖਮ ਰੂਪ ਵਿਚ ਆ ਜਾਵੇ ਤਾਂ ਨਾਮ-ਸਿਮਰਨ ਵਿਚ ਰੁਕਾਵਟ ਪੈਂਦੀ ਹੈ, ਨਾਲ ਹੀ 'ਗੁਰਸਿਖੀ ਬਾਰੀਕ ਹੈ', ਇਹਨਾਂ ਦਾ ਸਮਝਣਾ ਤੇ ਕਮਾਣਾ ਅਤਿ ਕਠਿਨ ਹੈ। 'ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ' (ਪੰਨਾ ੯੧੮) ਵਾਲਾ ਪਾਵਨ

ਵਾਕ ਭੀ ਪਰਮਾਰਥ ਦੀ ਇਸ ਕਠਨਾਈ ਨੂੰ ਵਿਅਕਤ ਕਰਦਾ ਹੈ। ਮਨੁੱਖ ਵਿਚ ਵੱਡੀ ਕਮਜ਼ੋਰੀ ਇਹ ਹੈ ਕਿ ਅੰਦਰੋਂ ਮੈਲਾ ਹੁੰਦਿਆਂ ਵੀ ਆਪਣੇ ਆਪ ਨੂੰ ਬਾਹਰੋਂ ਨਿਰਮਲ ਪ੍ਰਗਟ ਕਰਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਦਾ ਬਚਨ ਹੈ 'ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣ ਨਿਮਾਣਾ ਪਾਵੈ'। ਨਾਮ ਤਾਂ ਨਿਰਮਾਣਤਾ ਵਾਲਾ ਮਾਰਗ ਹੈ। ਜਿਸ ਹਿਰਦੇ ਵਿਚ ਨਾਮ ਦਾ ਵਾਸਾ ਹੈ ਉਥੇ ਨਿਮਰਤਾ ਹੈ, ਜਿਥੇ ਨਿਮਰਤਾ ਨਹੀਂ, ਓਥੇ ਮਾਣ (ਅਹੰਕਾਰ) ਹੈ, ਜੋ ਜੀਵਨ-ਮਾਰਗ ਵਿਚ ਰੋੜਾ ਬਣਿਆ ਰਹਿੰਦਾ ਹੈ।

ਸੰਸਾਰ ਵਿਚ ਨਾਮ ਦੇ ਬਰਾਬਰ ਬਿਸਮ ਕਰਨ ਵਾਲੀ ਕੋਈ ਵਸਤੂ ਨਹੀਂ। ਨਾਮ ਜਪਣ ਵਾਲੇ ਜਗਿਆਸੂਆਂ ਦੇ ਜੀਵਨ ਵਿਚ ਅਨਗਿਣਤ ਘਟਨਾਵਾਂ ਵਾਪਰਦੀਆਂ ਹਨ। ਜਿਨ੍ਹਾਂ ਜਿਨ੍ਹਾਂ ਜਗਿਆਸੂਆਂ ਨਾਮ-ਰਸ ਪੀਤਾ, ਓਹ ਮਸਤ ਹੋ ਗਏ। ਉਸ ਮਸਤੀ ਵਿਚ ਉਨ੍ਹਾਂ ਦੇ ਮਾਇਆਵੀ ਬੰਧਨ ਟੁਟ ਗਏ। ਅਸਲ ਵਿਚ ਮਾਇਆ ਦੀ ਮਮਤਾ ਹੀ ਰੱਜ ਨੂੰ ਨਿਰੱਸ ਕਰਨ ਵਾਲੀ ਹੈ। ਜਦੋਂ ਜੀਵ ਦੀ ਨਾਮ ਵਿਚ ਲਗਨ ਲਗਦੀ ਹੈ ਤਾਂ ਇਸ ਦੀ ਆਤਮਾ ਉਤੇ ਵੀ ਵਿਸਮਾਦੀ ਰੰਗ ਚੜ੍ਹ ਜਾਂਦਾ ਹੈ। ਗੁਰਬਾਣੀ ਵਿਚ ਨਾਮ ਦੇ ਅਕਥਨੀਜ ਰੱਸ ਦਾ ਜਿਥੇ ਵੀ ਜ਼ਿਕਰ ਆਇਆ ਹੈ ਉਥੇ ਬਿਸਮਾਦ ਭਰਪੂਰ ਹੈ:-

**ਬਿਸਮ ਭਈ ਪੇਖਿ ਬਿਸਮਾਦੀ, ਪੂਰਿ ਰਹੇ ਕਿਰਪਾਵਤ ॥**
**ਪੀਓ ਅੰਮ੍ਰਿਤ ਨਾਮੁ ਅਮੋਲਕ,**
**ਜਿਉ ਚਾਖਿ ਗੂੰਗਾ ਮੁਸਕਾਵਤ ॥** [ਪੰਨਾ ੧੨੦੫

ਨਾਮ ਬਿਰਹੁ ਭਰਪੂਰ ਹੈ। ਜਦੋਂ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਅੰਮ੍ਰਿਤ ਰਸਨਾ ਤੋਂ "ਮੇਰਾ ਬਿਰਹੀ ਨਾਮੁ ਮਿਲੈ, ਤਾ ਜੀਵਾ ਜੀਉ॥" (ਪੰਨਾ ੧੭੫) ਵਾਲੇ ਬਚਨ ਕੰਨੀ ਪੈਂਦੇ ਹਨ ਤਾਂ ਜੀਵ ਰੂਪੀ ਜਗਿਆਸੂ ਦਾ ਹਿਰਦਾ ਦ੍ਰਵ ਜਾਂਦਾ ਹੈ। ਸਤਿਗੁਰੂ ਪ੍ਰਭੂ ਦੇ ਨਾਮ ਦਾ ਬਿਰਹੀ (ਪ੍ਰੇਮੀ) ਹੈ ਅਤੇ ਸਤਿਗੁਰੂ ਤੋਂ ਬਿਨਾ ਆਤਮਿਕ ਬੈਰਾਗ ਪ੍ਰਾਪਤ ਹੀ ਨਹੀਂ ਹੋ ਸਕਦਾ। ਹਾਂ, ਜਦੋਂ ਸਾਈਂ ਦੀ ਬਖਸਿਸ਼ ਹੋਵੇ ਤਾਂ ਸਹਜੇ ਸਤਿਗੁਰੂ ਦਾ ਮਿਲਾਪ ਅਤੇ

ਹਿਰਦੇ ਵਿਚ ਰਬੀ-ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

ਜੇ ਗਿਆਨ ਚਖਸ਼ੂਆਂ ਨਾਲ ਵੇਖੀਏ ਤਾਂ ਸਾਰੇ ਸੰਸਾਰ ਵਿੱਚ ਅਗਿਆਨਤਾ ਦਾ ਹਨੇਰਾ ਛਾਇਆ ਹੋਇਆ ਹੈ। ਅਜਿਹੀ ਹਾਲਤ ਵਿੱਚ ਚੰਨ, ਸੂਰਜ, ਬਿਜਲੀ ਦਾ ਚਾਨਣ ਵੀ ਫੇਲ੍ਹ ਹੈ ਕਿਉਂਕਿ :-

**ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ,**
**ਗੁਰ ਬਿਨੁ ਘੋਰ ਅੰਧਾਰ ॥** [ਪੰਨਾ ੪੬੩

ਸਤਿਗੁਰੂ ਜੀ ਦੇ ਬਖਸ਼ੇ ਨਾਮ ਤੋਂ ਬਿਨਾ "ਅੰਧੇਰ ਅੰਧੀ ਵਾਪਰੇ, ਸਗਲ ਲੀਜੈ ਖੋਇ" (ਪੰਨਾ 1327) ਵਾਲੀ ਹਾਲਤ ਬਣੀ ਰਹਿੰਦੀ ਹੈ। ਜੇ ਨਾਮ-ਸ਼ਕਤੀ ਦੇ ਦਰਸ਼ਨ ਕਰਨੇ ਹੋਣ ਤਾਂ ਸ੍ਰਿਸ਼ਟੀ ਦੇ ਸਾਰੇ ਸੁੱਖਾਂ ਦੇ ਭਾਰ ਇਕ ਛਾਬੇ ਤੇ ਧਰੇ ਜਾਣ, ਦੂਜੇ ਛਾਬੇ ਤੇ ਨਾਮ ਧਰਿਆ ਹੋਵੇ, ਤਾਂ ਸਾਰੇ ਪਦਾਰਥ ਰੁੱਖੇ ਤੇ ਸਾਰੇ ਸੁੱਖ ਤੁੱਛ ਜਿਹੇ ਜਾਪਣਗੇ ਕਿਉਂਕਿ ਪਦਾਰਥਾਂ ਤੇ ਸੁੱਖਾਂ ਨਾਲ ਸਦੀਵੀ ਤੁੱਛ ਤੇ ਦੁੱਖਾਂ ਵਾਲੀ ਹਾਲਤ ਬਣੀ ਰਹਿੰਦੀ ਹੈ। ਜੇ ਸਮੂਹ ਇਛਾਵਾਂ ਪੂਰੀਆਂ ਕਰਨ ਵਾਲਾ ਕੋਈ ਪਦਾਰਥ ਹੈ ਤਾਂ ਉਹ ਕੇਵਲ 'ਨਾਮ' ਹੈ:-

**(ੳ) ਨਾਮੁ ਪਦਾਰਥੁ ਗੁਰ ਤੇ ਪਾਇਆ,**
**ਅਖੁਟ ਸਚੇ ਭੰਡਾਰੀ ॥** [ਪੰਨਾ ੯੧੧

**(ਅ) ਨਾਮੁ ਪਦਾਰਥੁ ਪਾਇਆ,**
**ਚਿੰਤਾ ਗਈ ਬਿਲਾਇ ॥** [ਪੰਨਾ ੬੫੩

ਜੀਵਨ ਦਾ ਅਸਲੀ ਮਨੋਰਥ 'ਨਾਮ' ਹੈ। ਜੀਵਾਤਮਾ ਲਈ ਨਾਮ ਹੀ ਗਿਆਨ, ਧਿਆਨ, ਇਜ਼ਤ, ਅਕਲ ਤੇ ਬਾਦਸ਼ਾਹਤ ਹੈ। ਜੇ ਸੁਰਤਿ ਵਿੱਚ ਨਾਮ ਹੈ ਤਾਂ ਗਰਮੀ ਸਰਦੀ ਧੁੱਪ ਛਾਂ ਵਲ ਧਿਆਨ ਹੀ ਨਹੀਂ ਜਾਂਦਾ। ਬੁੱਧੀ ਵਿੱਚ ਬਿਬੇਕ ਵੀਚਾਰ ਤੇ ਚੰਗੇ ਮੰਦੇ ਦੀ ਸੋਝੀ ਵੀ ਹੈ। ਇਹ ਭਲੇ ਬੁਰੇ ਦੀ ਛਾਣ ਬੀਣ ਕਰਨ ਦੀ ਸਮਰਥਾ ਰਖਦੀ ਹੈ। ਇਸ ਵਿੱਚ ਨਿਸ਼ਚੇ ਦਾ ਅੰਸ ਵੀ ਹੁੰਦਾ ਹੈ ਪ੍ਰੰਤੂ ਇਸ ਦੀ ਪਹੁੰਚ ਸੀਮਤ ਹੁੰਦੀ ਹੈ ਕਿਉਂਕਿ ਇਸ ਦੀ

ਸੂਝ ਬੂਝ ਪੰਜ ਗਿਆਨ ਇੰਦ੍ਰਿਆਂ ਤੇ ਅਧਾਰਤ ਹੁੰਦੀ ਹੈ। ਇਸ ਲਈ ਕੇਵਲ 'ਨਾਮ ਨਾਮ' ਦੀ ਰਟ ਲਾਉਣ ਨਾਲ ਗਲ ਸਿਰੇ ਨਹੀਂ ਚੜ੍ਹਦੀ, ਸ਼ਬਦ ਸੁਰਤਿ ਦੇ ਸੰਜੋਗ ਨੂੰ ਸਮਝਣ ਤੇ ਵਰਤੋਂ ਵਿੱਚ ਲਿਆਉਣਾ ਅਵੱਸ਼ਕ ਹੈ। ਮਨੁੱਖਾ ਦੇਹੀ ਪਾ ਕੇ ਵੀ ਮਨੁੱਖ ਗਿਆਨ-ਦੀਵੇ ਨਾਲ ਹਿਰਦਾ ਪ੍ਰਕਾਸ਼ਮਾਨ ਨਹੀਂ ਕਰਦਾ ਤਾਂ ਉਹ ਆਪ ਹੀ ਅਨੁਭਵ ਕਰੇ ਕਿ ਉਹ ਕਿਤਨਾ ਵੀਚਾਰਹੀਣ ਹੈ। ਭਗਤ ਕਬੀਰ ਜੀ ਦੇ ਬਚਨ ਹਨ:-

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥**
**ਬਿਧਵਾ ਕਸ ਨ ਭਈ, ਮਹਤਾਰੀ ॥ ੧ ॥**
**ਜਿਹ ਨਰ, ਰਾਮ ਭਗਤਿ ਨਹਿ ਸਾਧੀ ॥**
**ਜਨਮਤ ਕਸ ਨ ਮੁਓ ਅਪਰਾਧੀ॥੧॥ਰਹਾਉ॥ [ਪੰਨਾ ੩੨੮**

ਸੋ ਨਾਮ ਤੋਂ ਬਿਨਾ ਮਨੁੱਖ ਕੋਹੜੀਆਂ ਵਾਂਗ ਜੀਉ ਰਿਹਾ ਹੈ।

ਨਾਮ ਦਾ ਗਿਆਨ ਬਹੁਤ ਵਿਸ਼ਾਲ ਹੈ। ਇਸ ਬਾਰੇ ਕੇਵਲ ਓਹੀ ਬ੍ਰਹਮ-ਬੇਤਾ ਲੋੜੀਂਦਾ ਚਾਨਣ ਪਾ ਸਕਦਾ ਹੈ ਜੋ ਦਿਨ ਰਾਤ ਨਾਮ-ਰੱਸ ਵਿਚ ਆਪ ਮਗਨ ਰਹਿੰਦਾ ਹੋਵੇ। ਰਸਿ ਮਗਨ ਹੋਇਆ ਜੀਵ-ਆਤਮਾ ਬੇ-ਪਰਵਾਹ ਹੋ ਜਾਂਦਾ ਹੈ। ਗੁਰਬਾਣੀ ਵਿਚ ਇਸ ਬਾਰੇ ਬਹੁਤ ਸੁੰਦਰ ਸੰਕੇਤ ਉਪਲਬਧ ਹੈ:-

**ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ,**
**ਕਿਤੁ ਬਿਧਿ ਮਿਲੈ ਰਸੁ ਖਾਇ ॥**
**ਜਾਇ ਪੂਛਹੁ ਸੋਹਾਗਣੀ,**
**ਤੁਸੀ ਕਿਉ ਕਰਿ ਮਿਲਿਆ ਪ੍ਰਭੁ ਆਇ॥**
**ਓਇ ਵੇਪਰਵਾਹ ਨ ਬੋਲਨੀ,**
**ਹਉ ਮਲਿ ਮਲਿ ਧੋਵਾ ਤਿਨ ਪਾਇ॥ [ਪੰਨਾ ੪੧**

ਨਾਮ ਅਥਾਹ ਹੈ, ਇਸ ਦੇ ਤਲ ਤੱਕ ਪਹੁੰਚਣ ਦਾ ਸੁਭਾਗ ਕਿਸੇ ਵਿਰਲੇ ਮਰ-ਜੀਵੜੇ ਨੂੰ ਪ੍ਰਾਪਤ ਹੁੰਦਾ ਹੈ।

ਇਕ ਜੀਭ ਨਾਲ ਨਾਮ ਦਾ ਕਿਹੜਾ-2 ਗੁਣ ਬਿਆਨ ਕੀਤਾ

ਜਾਏ? 'ਮੇਰੇ ਲਾਲਨ ਕੀ ਸੋਭਾ' ਨੂੰ ਕਿਵੇਂ ਵਰਨਣ ਕੀਤਾ ਜਾਏ? ਅਸਲ ਵਿੱਚ ਆਪਣੇ ਵਸ ਵਿੱਚ ਕੋਈ ਗਲ ਵੀ ਨਹੀਂ। ਸੋ, ਅਨੁਭਵ ਪ੍ਰਕਾਸ਼ ਦੀ ਕਿਰਪਾ ਸਦਕਾ ਇਉਂ ਆਖਣਾ ਹੀ ਉਚਿਤ ਹੋਵੇਗਾ:-

**ਜੇਤੀ ਪ੍ਰਭੂ ਜਨਾਈ, ਰਸਨਾ ਤੇਤ ਭਨੀ ॥**
**ਅਨਜਾਨਤ ਜੋ ਸੇਵੈ,**
**ਤੇਤੀ ਨਹ ਜਾਇ ਗਨੀ ॥....** [ਪੰਨਾ ੪੫੬

ਆਓ ਅਗਲੇ ਪ੍ਰਕਰਣ ਵਿੱਚ 'ਨਾਮ-ਮਾਰਗ ਦਰਸ਼ਨ' ਦਾ ਗਿਆਨ ਚਖਸ਼ੂਆਂ ਰਾਹੀਂ ਅਧਿਐਨ ਕਰੀਏ।





## ਨਾਮ - ਮਾਰਗ ਦਰਸ਼ਨ

**ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥**
**ਕਰਉ ਸੇਵਾ ਗੁਰ ਲਾਗਉ ਚਰਨ,**
**ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥[ਪੰਨਾ ੬੮੭**

ਸੰਸਾਰ ਦਾ ਹਰ ਮਨੁੱਖ ਆਪਣੇ ਮਨ-ਇੱਛੇ ਮਨੋਰਥਾਂ ਦੀ ਪੂਰਤੀ ਲਈ ਤਾਂ ਚਿੰਤਤ ਹੈ ਪਰ ਗੋਵਿੰਦ ਜੀ ਦੇ ਨਾਮ-ਮਾਰਗ ਦੀ ਪਛਾਣ ਤੇ ਪ੍ਰਾਪਤੀ ਵਲੋਂ ਅਵੇਸਲਾ ਹੈ। ਜਿਸ ਵਸਤੂ ਬਾਰੇ ਜੀਵ ਨੂੰ ਗਿਆਨ ਹੀ ਨਹੀਂ, ਉਸ ਵਲ ਧਿਆਨ ਜਾਣ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ। ਸੰਸਾਰ ਵਿਚ ਕਈ ਧਰਮ ਅਤੇ ਕਈ ਫਿਰਕੇ ਹਨ। ਉਨ੍ਹਾਂ ਫ਼ਿਰਕਿਆਂ ਦਾ ਬਾਣਾ-ਤਾਣਾ ਆਪੋ ਆਪਣਾ ਹੈ ਨਾਮ ਤੇ ਨੇਮ ਭੀ ਵਖੋ ਵੱਖਰਾ ਹੈ। ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਅਤੇ ਪ੍ਰਭਾਤੀ ਰਾਗ ਵਿਚ ਇਸ ਬਾਰੇ ਸਪਸ਼ਟ ਸ਼ਬਦਾਂ ਵਿਚ ਬਿਆਨ ਕੀਤਾ ਹੈ:-

**੧- ਬਾਰਹ ਮਹਿ ਜੋਗੀ ਭਰਮਾਏ, ਸੰਨਿਆਸੀ ਛਿਅ ਚਾਰਿ॥**
**ਗੁਰ ਕੈ ਸਬਦਿ ਜੋ ਮਰਿ ਜੀਵੈ, ਸੋ ਪਾਏ ਮੋਖ ਦੁਆਰੁ॥**
**[ਪੰਨਾ ੯੪੧**

**੨- ਬਾਰਹ ਮਹਿ ਰਾਵਲ ਖਪਿ ਜਾਵਹਿ,**
**ਚਹੁ ਛਿਅ ਮਹਿ ਸੰਨਿਆਸੀ ॥**
**ਜੋਗੀ ਕਾਪੜੀਆ ਸਿਰਖੂਥੇ,**
**ਬਿਨੁ ਸਬਦੈ ਗਲਿ ਫਾਸੀ ॥ [ਪੰਨਾ ੧੩੩੨**

ਭਾਵ ਜੋਗੀ ਸੰਨਿਆਸੀ, ਬੈਰਾਗੀ, ਬ੍ਰਾਹਮਣ ਆਦਿ ਜੋ ਗੁਰੂ ਦੇ ਸ਼ਬਦ ਦਾ ਆਸਰਾ ਨਹੀਂ ਲੈਂਦੇ ਸਭ ਭਰਮਾਂ ਵਹਿਮਾਂ ਵਿਚ ਪਏ ਹੋਏ ਅਸਲੀਅਤ ਨੂੰ ਸਮਝਦੇ ਹੀ ਨਹੀਂ।

ਨਾਮ ਤੋਂ ਬਿਨਾ ਕੇਵਲ ਕਰਮ-ਕਾਂਡਾਂ ਵਾਲੀ ਭਗਤੀ ਨਿਰਬਲਤਾ ਤੇ

ਬੁਜ਼ਦਿਲੀ ਦਾ ਨਮੂੰਨਾ ਹੈ। **ਇਤਿਹਾਸ ਨੂੰ ਪੜਚੋਲਿਆਂ** ਪਤਾ ਲਗਦਾ ਹੈ ਕਿ ਭਾਰਤ ਦੀ ਧਰਤੀ ਰਿਸ਼ੀਆਂ ਮੁਨੀਆਂ, ਸੰਨਿਆਸੀਆਂ, ਜੋਗੀਆਂ, ਤਪੱਸਵੀਆਂ ਤੇ ਦਇਆਵਾਨਾਂ ਆਦਿ ਨਾਲ ਭਰੀ ਹੋਈ ਸੀ। ਥਾਂ ਥਾਂ ਤੇ ਇਨ੍ਹਾਂ ਦੇ ਡੇਰੇ, ਟਿਕਾਣੇ ਮੌਜੂਦ ਹਨ। ਪਰ ਜਦੋਂ ਇਨ੍ਹਾਂ ਦਾ ਵਾਹ ਉਤਰ, ਪੱਛਮ ਵਲੋਂ ਹਮਲਾਵਰ ਤੁਰਕਾਂ, ਪਠਾਣਾਂ ਨਾਲ ਪਿਆ, ਓਦੋਂ ਇਹਨਾਂ ਨੇ ਮੰਤ੍ਰ ਪੜ੍ਹਨ ਤੇ ਪੂਰਾ ਜ਼ੋਰ ਲਾ ਦਿੱਤਾ ਪਰ ਕੋਈ ਸਫਲਤਾ ਨਾ **ਮਿਲੀ। ਗੁਰੂ ਬਾਬਾ** ਜੀ ਦੇ ਪਾਵਨ ਬਚਨ ਹਨ:-

**ਕੋਈ ਮੁਗਲੁ ਨ ਹੋਆ ਅੰਧਾ,**
**ਕਿਨੈ ਨ ਪਰਚਾ ਲਾਇਆ ॥** [ਪੰਨਾ ੪੧੮

ਗਲ ਕੀ ਸ਼ਕਤੀ ਵਿਹੂਣੀ ਭਗਤੀ ਨਾਲ ਆਪਣੇ ਧਾਮ ਮੰਦਰ, ਗ੍ਰੰਥ ਅਤੇ ਬਹੂ ਬੇਟੀਆਂ ਦੀ ਇਜ਼ਤ ਤਕ ਨਾ ਬਚਾ ਸਕੀ, ਗ਼ੁਲਾਮ ਬਣਾ ਲਏ ਗਏ।

ਨਾਮ ਨਿਗੁਰਿਆਂ, ਆਪ-ਹੁਦਰਿਆਂ ਦਾ ਮਾਰਗ ਨਹੀਂ ਅਤੇ ਨਾ ਹੀ ਇਹ ਰਬ ਤੋਂ ਬੇ-ਮੁੱਖਾਂ ਮੀਣਿਆਂ ਅਤੇ ਨਿੰਦਕਾਂ ਦਾ ਮਾਰਗ ਹੈ। ਨਾਮ ਦੇ ਅਭਿਲਾਸ਼ੀ, ਨਾਮ ਦੇ ਵਾਪਾਰੀ ਤੇ ਅਧਾਰੀ ਜਾਣਦੇ ਹਨ ਕਿ ਨਾਮ ਸਤਿਵਾਦੀਆਂ, ਸਚਿਆਰਿਆਂ, **ਸੰਤੋਖੀਆਂ, ਸ਼ਰਧਾਵਾਨਾਂ,** ਹੁਕਮੀ ਬੰਦਿਆਂ, ਗੁਰਬਾਣੀ (ਸ਼ਬਦ-ਗੁਰੂ) ਨੂੰ ਨਮਸਕਾਰਨ, ਪਿਆਰਨ, ਵੀਚਾਰਨ ਵਾਲੇ ਗੁਰਮੁਖਾਂ ਦਾ ਮਾਰਗ ਹੈ। ਗੁਰੂ ਦੇ ਸਵਾਰੇ ਹੀ ਨਾਮ ਦੇ ਚਾਹਕ ਤੇ ਗਾਹਕ ਹਨ। ਉਨ੍ਹਾਂ ਲਈ ਨਾਮ ਹੀ ਨੇਮ ਹੈ, ਨਾਮ ਹੀ ਪ੍ਰੇਮ ਹੈ, ਨਾਮ ਹੀ **ਭਗਤੀ ਹੈ,** ਨਾਮ ਹੀ ਸ਼ਕਤੀ ਹੈ, ਨਾਮ ਹੀ ਰਾਗ ਹੈ, ਨਾਮ ਹੀ ਬੈਰਾਗ ਹੈ, ਨਾਮ ਹੀ ਭਾਗ ਹੈ, **ਨਾਮ ਹੀ ਸੁਹਾਗ** ਹੈ, ਗੱਲ ਕੀ ਨਾਮ ਹੀ ਉਨ੍ਹਾਂ ਦੇ ਜੀਵਨ ਦਾ ਮੂਲ ਹੈ:-

**ਪੂਰਾ ਮਾਰਗੁ ਪੂਰਾ ਇਸਨਾਨੁ ॥**
**ਸਭ ਕਿਛੁ ਪੂਰਾ ਹਿਰਦੈ ਨਾਮੁ ॥** [ਪੰਨਾ ੧੮੮

ਪਰਮਾਰਥੀ ਜੀਵਨ ਵਿਚ ਨਾਮ-ਮਾਰਗ ਨਿਰਧਾਰਤ ਕੀਤੇ ਬਿਨਾਂ ਜਗਿਆਸੂ ਦਾ ਆਪਣੀ ਮੰਜ਼ਲੇ ਮਕਸੂਦ ਤੇ ਪੁਜਣਾ ਕਠਿਨ ਹੀ ਨਹੀਂ, ਸਗੋਂ ਅਸੰਭਵ ਹੈ। 'ਸਿਧ ਗੋਸਟਿ' ਬਾਣੀ ਵਿਚ ਸਿੱਧਾਂ ਨੇ ਗੁਰੂ ਨਾਨਕ ਦੇਵ ਜੀ ਤੋਂ ਇਹ ਪ੍ਰਸ਼ਨ ਪੁਛਿਆ "ਕਵਨ ਤੁਮੇ੍ ਕਿਆ ਨਾਉ ਤੁਮਾਰਾ, ਕਉਨੁ ਮਾਰਗੁ ਕਉਨੁ

ਸੁਆਓ॥" ਅਤੇ "ਕਹ ਬੈਸਹੁ ਕਹ ਰਹੀਐ ਬਾਲੇ, ਕਹ ਆਵਹੁ ਕਹ ਜਾਹੋ॥" ਤਾਂ ਗੁਰੂ ਬਾਬਾ ਜੀ ਨੇ ਸਿਧਾਂ ਨੂੰ ਉਤਰ ਦਿੱਤਾ:-

**"...ਹਉ ਸੰਤ ਜਨਾ ਬਲਿ ਜਾਓ"**

ਅਤੇ **ਘਟਿ ਘਟਿ ਬੈਸਿ ਨਿਰੰਤਰਿ ਰਹੀਐ,**

**ਚਾਲਹਿ ਸਤਿਗੁਰ ਭਾਏ ॥** [ਪੰਨਾ ੯੩੮

ਜੋ ਹਰ ਹਿਰਦੇ ਵਿਚ ਬੈਠਾ ਹੈ ਅਸੀਂ ਉਸ ਵਿਚ ਇਕ ਰਸ ਹੋ ਕੇ ਵਸਦੇ ਹਾਂ, ਸਤਿਗੁਰੂ (ਅਕਾਲ ਪੁਰਖ) ਜੀ ਦੇ ਹੁਕਮ ਵਿਚ ਵਿਚਰਦੇ ਹਾਂ। ਭਾਵ ਗੁਰੂ ਨਾਨਕ ਦੇਵ ਜੀ ਦਾ ਸੱਚ ਰੂਪ ਮਾਰਗ ਹੈ। ਇਹ ਸੱਚ ਕੇਵਲ ਅਖਰਾਂ ਵਾਲਾ, ਬੋਲਣ ਵਾਲਾ ਸੱਚ ਨਹੀਂ ਜਿਸ ਦਾ ਰੂਪ ਕਈ ਵਾਰ ਸਮੇਂ ਅਨੁਸਾਰ ਬਦਲਦਾ ਰਹਿੰਦਾ ਹੈ। ਇਹ ਸਚੁ ਸੂਖਮ ਤੇ ਸਥੂਲ ਸਭ ਰੂਪਾਂ ਵਿੱਚ ਸਦੀਵੀ ਹੈ, ਸਰਬ ਵਿਆਪੀ ਹੈ, ਸਰਬ ਕਾਲੀ ਹੈ। ਇਹ ਸੱਚ ਸਾਰੀ ਸ੍ਰਿਸਟੀ ਅੰਦਰ ਵਿਆਪਕ, ਹਰੇਕ ਅੰਤਹਿਕਰਣ ਵਿਚ ਸਮੋਇਆ ਹੋਇਆ ਹੈ, ਅਤੇ ਇਸ ਦਾ ਸਰੂਪ ਜੁਗੋ ਜੁਗ ਅਟੱਲ ਹੈ:-

**ਆਦਿ ਸਚੁ ਜੁਗਾਦਿ ਸਚੁ॥**

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** [ਜਪੁ

ਇਸ ਸਚ ਦੀ ਜਾਣ-ਪਛਾਣ ਓਦੋਂ ਹੁੰਦੀ ਹੈ ਜਦੋਂ ਇਹ ਸਚੁ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ।

ਇਹ ਸੱਚੁ ਨਾਮ-ਸਿਮਰਨ ਵਾਲਾ ਮਾਰਗ ਰੋਸ਼ਨ ਕਰਦਾ ਹੈ:-

**੧- ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**

**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥** [ਪੰਨਾ ੪੮੮

**੨- ਬੋਲਹੁ ਸਾਚੁ, ਪਛਾਣਹੁ ਅੰਦਰਿ ॥**

**ਦੂਰਿ ਨਾਹੀ, ਦੇਖਹੁ ਕਰਿ ਨੰਦਰਿ ॥** [ਪੰਨਾ ੧੦੨੬

ਭਾਵ ਆਤਮਿਕ ਨੈਣਾਂ ਨਾਲ, ਦਿਲੀ-ਵਿਚਾਰ ਕਰਕੇ ਵੇਖੋ,ਉਹ ਦੂਰ ਨਹੀਂ ਹੈ, ਪਰਮਾਤਮਾ ਜਿਵੇਂ ਆਪ ਸੂਖਮ ਤੇ ਅਪਹੁੰਚ ਹੈ, ਇਸੇ ਤਰ੍ਹਾਂ ਉਸ ਦਾ 'ਨਾਮ ਮਾਰਗ' ਵੀ ਸੂਖਮ ਹੈ।

ਨਾਮ ਮਾਰਗ ਉਤੇ ਸੂਖਮ ਰੂਪ ਵਿਚ ਸ਼ਬਦ ਸੁਰਤਿ ਰਾਹੀਂ ਹੀ 'ਬੇਗਮਪੁਰਾ ਸਹਰ ਕੋ ਨਾਉ' (ਪੰਨਾ ੩੪੫) ਵਿਚ ਅਪੜਿਆ ਜਾ ਸਕਦਾ ਹੈ। ਹਾਂ, ਜੇ ਨਾਮ ਮਾਰਗੀ ਆਪਣੇ ਨਾਲ ਕੋਈ ਬੋਝਲ ਵਸਤੂ ਲੈ ਟੁਰੇ ਤਾਂ ਉਸ ਲਈ ਟੁਰਨਾ ਮੁਹਾਲ ਹੋ ਜਾਂਦਾ ਹੈ।

ਨਾਮ ਮੇਰ-ਤੇਰ ਵਾਲਾ ਮਾਰਗੁ ਨਹੀਂ ਹੈ, ਇਹ ਪ੍ਰੇਮਾ-ਭਗਤੀ ਵਾਲਾ ਮਾਰਗ ਹੈ। ਸਚਾਈ ਇਹ ਹੈ:-

**ਬਿਨੁ ਗੁਰ ਪੰਥ ਨ ਸੂਝਈ,**
**ਕਿਤੁ ਬਿਧਿ ਨਿਰਬਹੀਐ ॥੨॥** [ਪੰਨਾ ੨੨੯

ਜਿਸ ਜਗਿਆਸੂ ਪਾਸ ਗੁਰੂ ਦਾ ਗਿਆਨ ਨਹੀਂ, ਉਸ ਨੂੰ ਨਾ ਤਿਆਗ ਬਾਰੇ ਬੋਧ ਹੈ, ਨਾ ਉਹ ਅਨੁਰਾਗ ਦਾ ਜਾਣੂੰ ਹੈ। ਤਿਆਗਣਾ ਕੀ ਹੈ?-

**੧- ਤਿਆਗਿ ਮਾਨੁ ਝੂਠੁ ਅਭਿਮਾਨੁ ॥**
**ਜੀਵਤ ਮਰਹਿ ਦਰਗਹ ਪਰਵਾਨੁ ॥** [ਪੰਨਾ ੧੭੬

**੨- ਤਿਆਗਿ ਸਿਆਣਪ ਚਾਤੁਰੀ,**
**ਤੂੰ ਜਾਣੁ ਗੁਪਾਲਹਿ ਸੰਗਿ ਰੀ ॥** [ਪੰਨਾ ੪੦੦

**੩- ਤਿਆਗਨਾ ਤਿਆਗਨੁ ਨੀਕਾ,**
**ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥** [ਪੰਨਾ ੧੦੧੮

**੪- ਤਿਆਗੇਂ ਮਨ ਕੀ ਮਤੜੀ, ਵਿਸਾਰੇਂ ਦੂਜਾ ਭਾਉ ਜੀਉ ॥**
**ਇਉ ਪਾਵਹਿ ਹਰਿ ਦਰਸਾਵੜਾ,**
**ਨਹ ਲਗੈ ਤਤੀ ਵਾਉ ਜੀਉ ॥** [ਪੰਨਾ ੭੬੩

ਉਪਰੋਕਤ ਤਿਆਗਾਂ **ਮਗਰੋਂ ਹੀ** ਜਗਿਆਸੂ ਗੁਰਮੁਖਿ ਪਦਵੀ ਦਾ ਅਧਿਕਾਰੀ ਬਣਦਾ ਹੈ।

'ਨਾਮ-ਮਾਰਗ' ਰਬੀ ਭੈ-ਭਾਵਨੀ 'ਮਨ ਚਾਉ ਨ ਹੁਟਇ','ਆਗਾਹ ਕੂ ਤ੍ਰਾਘ ਪਿਛਾ ਫੇਰਿ ਨ ਮੁਹਡੜਾ' ਭਾਵ ਅਡੋਲ ਦ੍ਰਿੜਤਾ ਵਾਲਾ ਮਾਰਗ ਹੈ। ਨਾਮ-ਮਾਰਗ ਤੇ ਚਲਣ ਵਾਲੇ ਦੇ ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਉਸ ਨੂੰ ਦਿਸਦਾ ਜਗਤ, ਮਨੁੱਖੀ ਤਨ-ਧਨ ਸਾਰਾ ਪਸਾਰਾ ਕਾਗਜ਼ ਦੇ ਕਿਲ੍ਹੇ ਸਮਾਨ ਪ੍ਰਤੀਤ ਹੁੰਦਾ

ਹੈ ਜੋ ਪਾਣੀ ਦੀ ਬੂੰਦ ਪੈਣ ਨਾਲ ਜਾਂ ਹਨੇਰੀ ਝੁਲਣ ਨਾਲ ਢਹਿ ਢੇਰੀ ਹੋ ਜਾਂਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ਕਬਿਤ ਨੰਬਰ ੨੬੧ ਰਾਹੀਂ ਨਾਮ ਮਾਰਗ ਤੇ ਚਲਣ ਵਾਲੇ ਗੁਰਸਿਖ ਦੀ ਬਹੁਤ ਵਡਿਆਈ ਕੀਤੀ ਹੈ।

ਇਸ ਵਿਚ ਸੰਦੇਹ ਨਹੀਂ ਕਿ 'ਹਰਿ ਕਾ ਮਾਰਗੁ ਸਦਾ ਪੰਥੁ ਬਿਖੜਾ' ਹੈ ਪਰ ਗੁਰੂ ਦੀ ਕਿਰਪਾ ਨਾਲ ਨਾਮ-ਅਭਿਆਸ ਦੀ ਕਮਾਈ ਕੀਤਿਆਂ ਸੰਸਾਰ ਸਾਗਰ ਬੜੀ ਆਸਾਨੀ ਨਾਲ ਤਰਿਆ ਜਾ ਸਕਦਾ ਹੈ।

ਮੋਹ ਮਾਇਆ ਅਤੇ ਜਮ ਦੀ ਜਾਲੀ ਨਾਮ ਜਪਿਆਂ ਹੀ ਤੁੱਟਦੀ ਹੈ। ਜਦੋਂ ਗੁਰੂ ਦੀ ਸਿਖਿਆ ਬਿਰਤੀ ਵਿਚ ਸਮੋਅ ਜਾਵੇ, ਤਦੋਂ ਜੀਵ ਮਾਇਕ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਦੇਖਾ ਦੇਖੀ ਜਾਂ ਰਿਵਾਜ ਅਨੁਸਾਰ ਅਖਾਉਤੀ ਗੁਰੂ ਧਾਰਨ ਕਰਕੇ ਸਿਖਿਆ ਲੈਣ ਨਾਲ ਜੀਵਨ-ਮਾਰਗ ਰੌਸ਼ਨ ਨਹੀਂ ਹੋ ਸਕਦਾ। ਗੁਰੂ ਸਾਹਿਬ ਫੁਰਮਾਉਂਦੇ ਹਨ:-

**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥**
**ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥** [ਪੰਨਾ ੩੫੬

ਸੰਤ ਦਾ ਮਾਰਗ ਅਤੇ ਧਰਮ ਦੀ ਪਉੜੀ ਕੋਈ ਵਡਭਾਗੀ ਪੁਰਸ਼ ਹੀ ਪ੍ਰਾਪਤ ਕਰਦਾ ਹੈ। ਗੁਰਬਾਣੀ ਵਿਚ ਦਿੱਤੀ ਜੀਵਨ ਸਿਖਿਆ ਵਰਤੋਂ ਵਿਚ ਲਿਆਉਣ ਨਾਲ ਹੀ ਜੀਵਨ ਦੀ ਪ੍ਰਗਤੀ ਹੁੰਦੀ ਹੈ।

ਗੁਰੂ ਦੀ ਸਿਖਿਆ ਸ੍ਰਵਣ ਕਰਕੇ ਜੇ ਉਸ ਅਨੁਸਾਰ ਆਪਣਾ ਜੀਵਨ ਢਾਲਿਆ ਜਾਏ ਤਾਂ ਹੀ ਮਾਰਗ-ਦਰਸ਼ਨ ਵਿਚ ਪੂਰਨ ਸਫਲਤਾ ਪ੍ਰਾਪਤ ਹੁੰਦੀ ਹੈ। ਗੁਰੂ ਜੀ ਦੇ ਕਹੇ ਹੋਏ ਅੰਮ੍ਰਿਤ ਬਚਨ ਚੰਗੀ ਤਰ੍ਹਾਂ ਪਲੇ ਬੰਨ੍ਹਣੇ ਚਾਹੀਦੇ ਹਨ। ਪੂਰੇ ਗੁਰੂ ਦਾ ਬਚਨ ਮੰਨਣ ਵਾਲੀ ਬੁੱਧੀ ਤੇ ਭਾਵਨਾ ਜੇ ਦੋਵੇਂ ਮਿਲ ਕੇ ਇਕ ਸਾਰ ਚਲਣ ਤਾਂ ਗੁਰ-ਸ਼ਬਦ ਦੀ ਰਮਜ਼, ਅਥਵਾ ਨਾਮ-ਮਾਰਗ ਦਾ ਗਿਆਨ ਪ੍ਰਾਪਤ ਹੁੰਦਾ ਹੈ। ਪਰ ਇਸ ਸਾਰੀ ਕਰਣੀ ਤੋਂ ਪਹਿਲਾਂ ਸਤਿਗੁਰਾਂ ਪਾਸੋਂ ਨਾਮ-ਦੀਖਿਆ ਲੈਣੀ ਜ਼ਰੂਰੀ ਹੈ।

ਜੇ ਕੋਈ ਜਗਿਆਸੂ ਇਹ ਆਖੇ ਕਿ ਨਾਮ-ਮਾਰਗ ਦੀ ਪਛਾਣ ਨਹੀਂ ਹੋ

ਸਕਦੀ ਤਾਂ ਅਜਿਹੀ ਕਥਨੀ ਅਗਿਆਨਤਾ ਦੇ ਟੋਏ ਵਿਚ ਡੇਗਣ ਵਾਲੀ ਹੈ। ਜਿਵੇਂ ਧੂੰਆਂ ਵੇਖ ਕੇ ਲਗੀ ਅੱਗ ਦਾ ਅਨੁਮਾਨ ਲਾਇਆ ਜਾ ਸਕਦਾ ਹੈ, ਬਦਲ ਵੇਖ ਕੇ ਵਰਖਾ ਦਾ ਅੰਦਾਜ਼ਾ ਲਗ ਸਕਦਾ ਹੈ, ਨਬਜ਼ ਵੇਖ ਕੇ ਵੈਦ ਮਰੀਜ਼ ਦੀ ਬੀਮਾਰੀ ਦੀਆਂ ਨਿਸ਼ਾਨੀਆਂ ਦਸ ਦੇਂਦਾ ਹੈ, ਤਿਵੇਂ ਜਿਸ ਜੀਵ ਨੇ ਨਾਮ ਬਾਣੀ ਨੂੰ ਆਪਣਾ ਜੀਵਨ ਆਧਾਰ ਬਣਾ ਲਿਆ ਹੋਵੇ, ਉਸ ਦੀ ਨਿਰਾਲੀ ਚਾਲ ਅਤੇ ਛੋਹ ਤੋਂ ਨਾਮ-ਮਾਰਗ ਬਾਰੇ ਪੂਰਾ ਚਾਨਣ ਹੋ ਜਾਂਦਾ ਹੈ।

ਨਾਮ ਮਾਰਗ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਪਾਪਾਂ ਵਿਚ ਡਿੱਗੇ ਹੋਏ, ਆਚਰਨ ਹੀਣ ਲੋਕ ਨਾਮ ਸਿਮਰਨ ਦਾ ਸਦਕਾ ਕੇਵਲ ਪਵਿੱਤਰ ਹੀ ਨਹੀਂ ਹੋ ਜਾਂਦੇ ਸਗੋਂ ਲੋਕ ਪਰਲੋਕ ਦੀ ਸੋਭਾ ਖਟ ਕੇ ਮੁਕਤ ਹੋ ਜਾਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ:-

**ਅਜਾਮਲੁ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ,**
**ਤੈ ਭੀ ਉਤਰਹਿ ਪਾਰਾ ॥** [ਪੰਨਾ ੬੩੨

ਭਗਤ ਰਵਿਦਾਸ ਜੀ ਦੇ ਬਚਨ ਹਨ:-

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ, ਗਏ ਹਰਿ ਕੈ ਪਾਸਿ॥**
**ਐਸੇ ਦੁਰਮਤਿ ਨਿਸਤਰੇ,**
**ਤੂ ਕਿਉ ਨ ਤਰਹਿ ਰਵਿਦਾਸ ॥੩॥੧॥** [ਪੰਨਾ ੧੧੨੪

ਅੰਤ ਵਿੱਚ ਜੀਵਨ ਭਰ ਇਸ ਗੱਲ ਤੇ ਪਹਿਰਾ ਦੇਣਾ ਹੈ ਕਿ ਨਾਮ-ਮਾਰਗ ਵਿਚ ਪਰਵਿਰਤ ਹੋਣ ਲਈ ਅਕਾਲ ਪੁਰਖ ਜੀ ਪਾਸ ਅਰਦਾਸਿ ਜਾਰੀ ਰਹੇ। ਇਸ ਮਾਰਗ ਤੇ ਚਲਣ ਬਾਰੇ ਗੁਰਬਾਣੀ ਨੇ ਜੋ ਸੇਧ ਬਖਸ਼ੀ ਹੈ ਉਸ ਤੇ ਅਮਲ ਕਰਨ ਦੀ ਲੋੜ ਹੈ:-

**ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ,**
**ਗੁਰਿ ਚਾਲ ਦਿਖਾਈ ਹਰਿ ਚਾਲ ॥**
**ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ,**
**ਨਿਹ ਕਪਟ ਕਮਾਵਹੁ ਹਰਿ ਕੀ ਹਰਿ ਘਾਲ,**

ਨਿਹਾਲ ਨਿਹਾਲ ਨਿਹਾਲ ॥੧॥ [ਪੰਨਾ ੯੭੮

ਕਈ ਮਨੁੱਖ ਮੁੜ ਮੁੜ ਵਾਹਿਗੁਰੂ ਵਾਹਿਗੁਰੂ ਆਖਣਾ ਪਸੰਦ ਨਹੀਂ ਕਰਦੇ। ਉਹ ਕਹਿੰਦੇ ਹਨ ਕਿ ਇਸ ਤਰ੍ਹਾਂ ਨਾਮ ਦਾ ਰੱਟਾ ਲਾਉਣ ਦਾ ਕੀ ਲਾਭ ਹੈ? ਉਨ੍ਹਾਂ ਦੇ ਭਾਣੇ ਇਹ ਥਕਾ ਦੇਣ ਵਾਲਾ ਕਾਰਜ ਹੈ। ਪ੍ਰੋ. ਪੂਰਨ ਸਿੰਘ ਜੀ ਲਿਖਦੇ ਹਨ "ਕਿਸੇ ਚਿੰਤਾ ਗ੍ਰਸਤ ਸੂਝਵਾਨ ਲਈ ਤਾਂ ਸ਼ਾਇਦ ਅਜਿਹਾ ਹੀ ਹੋਵੇ। ਪਰ ਕਿਸੇ ਕਵੀ ਲਈ ਤਾਂ ਕਿਸੇ ਅਪਹੁੰਚ ਜੰਗ ਵਿਚੋਂ ਪਗਡੰਡੀਆਂ ਬਣਾਉਂਦੇ ਜਾ ਰਹੇ ਲੋਕਾਂ ਦੇ ਪੈਰਾਂ ਦੀ ਨਿਰੰਤਰ ਠਕ ਠਕ ਕਿੰਨੀ ਪਿਆਰੀ ਹੈ। ਜਿਵੇਂ ਲੋਕਾਂ ਦੇ ਚਲਦੇ ਪੈਰ ਪੈੜਾਂ ਬਣਾਉਂਦੇ ਹਨ, ਇਸ ਤਰ੍ਹਾਂ ਮੇਰੇ ਬੁਲ ਉਸਦੇ ਨਾਮ ਨੂੰ ਬਾਰ ਬਾਰ ਲੈਂਦੇ, ਮੇਰੀ ਰੂਹ ਲਈ ਇਕ ਮਾਰਗ ਬਣਾਉਂਦੇ ਹਨ।"

ਸੋ, ਲੋੜ ਤਾਂ ਨਿਰੰਤਰ ਨਾਮ ਮਾਰਗ ਤੇ ਚਲਣ ਦੀ ਹੈ ਅਤੇ ਇਹੋ ਹੀ ਨਾਮ-ਮਾਰਗ ਦਾ ਸਫਲ ਸਿਧਾਂਤ ਹੈ।



# ਨਾਮ ਮਾਰਗ - ਪਛਾਣ

**ਇਹੁ ਮਨੁ ਤੈ ਕੂੰ ਡੇਵਸਾ,**
**ਮੈ ਮਾਰਗੁ ਦੇਹੁ ਬਤਾਇ ਜੀਓ ॥** [ਪੰਨਾ ੭੬੩

ਕਰਤਾਰੀ ਤੇ ਸੰਸਾਰੀ ਮਾਰਗ ਤੇ ਚਲਣ ਵਾਲਿਆਂ ਦੀ ਵੀਚਾਰ ਧਾਰਾ ਦਾ ਪਰਸਪਰ ਮੇਲ ਹੋਣਾ ਅਤੀ ਕਠਿਨ ਹੈ ਕਿਉਂਕਿ ਇਸ ਵਿੱਚ ਧਰਤੀ ਤੋਂ ਆਕਾਸ਼ ਜਿਤਨਾ ਅੰਤਰ ਹੈ। ਇਕ ਮੈਦਾਨੀ ਸਿਧਾ ਤੇ ਪਧਰਾ ਮਾਰਗ ਹੈ ਅਤੇ ਦੂਜਾ ਮਾਰਗ ਬਿਖੜਾ ਪੈਂਡਾ ਤੇ ਅਉਖੀ ਘਾਟੀ ਵਾਲਾ ਹੈ ਜਿਸ ਵਿਚ ਦੁੱਖਾਂ ਦੇ ਕੰਡੇ ਬਿਖਰੇ ਹੋਏ ਹਨ।

ਭਗਤੀ ਦਾ ਮਾਰਗ ਇਕ ਲੰਮੀ ਉਚੀ ਖਜੂਰ ਤੇ ਚੜ੍ਹਨ ਸਮਾਨ ਹੈ ਜਿਸ ਨੂੰ ਭਗਤ ਕਬੀਰ ਜੀ ਨੇ ''ਇਕ ਅਵਘਟ ਘਾਟੀ-ਰਾਮ ਕੀ, ਤਿਹ ਚੜਿ ਰਹਿਓ ਕਬੀਰ॥ (ਪੰਨਾ ੧੩੭੩) ਕਹਿਆ ਹੈ। ਇਸ ਖਜੂਰ ਤੇ ਜਿਹੜਾ ਚੜ੍ਹ ਜਾਂਦਾ ਹੈ, ਉਹ ਪ੍ਰੇਮ-ਰਸ ਪੀਂਦਾ ਹੈ, ਜਿਹੜਾ ਟੀਸੀ ਤੇ ਚੜ੍ਹ ਕੇ ਫਿਰ ਮਾਇਆ ਰਸ ਹਿਤ ਹੇਠਾਂ ਡਿਗਦਾ ਹੈ, ਉਹ ਚਿਕਨਾ ਚੂਰ ਹੋ ਜਾਂਦਾ ਹੈ। ਜਿਨ੍ਹਾਂ ਨੇ ਭਗਤੀ ਮਾਰਗ ਨੂੰ ਅਪਨਾਇਆ ਨਾਮ ਦੀ ਕਮਾਈ ਨਾਲ ਆਕਾਸ਼ੀ ਮੰਡਲਾਂ ਨੂੰ ਛੋਹਿਆ ਭਾਵ ਆਤਮਿਕ ਉਡਾਰੀਆਂ ਦੁਆਰਾ ''ਦਸਮ ਦੁਆਰ'' ਦਾ ਥਹੁ ਪਤਾ ਲਗਾਇਆ, ਉਨ੍ਹਾਂ ਵਿਚੋਂ ਭਗਤ ਬੇਣੀ ਜੀ ਨੇ ਇਸ ਅਸਥਾਨ ਦੀਆਂ ਨਿਸ਼ਾਨੀਆਂ ਨੂੰ ਰਾਮਕਲੀ ਰਾਗ ਵਿਚ ਇਉਂ ਨਿਰੂਪਣ ਕੀਤਾ ਹੈ:-

**ਦਸਮ ਦੁਆਰਾ* ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ, ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ॥੪॥...**
**ਚਉਮੁਖ ਦੀਵਾ ਜੋਤਿ ਦੁਆਰ ॥**
**ਪਲੂ ਅਨਤ ਮੂਲੁ ਬਿਚਕਾਰਿ ॥**

---

*ਹੋਰ ਵਿਸਥਾਰ ਲਈ ਵੇਖੋ ''ਅਨਹਦ ਸ਼ਬਦ - ਦਸਮ ਦੁਆਰ'' ।

**ਸਰਬ ਕਲਾ ਲੇ ਆਪੇ ਰਹੈ ॥**

**ਮਨੁ ਮਾਣਕ ਰਤਨਾ ਮਹਿ ਗੁਹੈ ॥੮॥....** [ਪੰਨਾ ੯੭੪

ਇਸ ਵਿਚ ਸੰਦੇਹ ਨਹੀਂ ਕਿ ਸੰਸਾਰ ਵਿਚ ਅਨੇਕ ਪ੍ਰਕਾਰ ਦੇ ਮਤ ਹਨ। ਹਰੇਕ ਮਤ ਦਾ ਵਿਸ਼ਵਾਸ਼ ਵਖੋ ਵਖਰਾ ਹੈ। ਕੋਈ ਸਰਗੁਣ ਦਾ ਪੁਜਾਰੀ ਹੈ ਤੇ ਕੋਈ ਨਿਰਗੁਣ ਦਾ। ਗੁਰਮਤਿ ਮਾਰਗੀਆਂ ਨੇ ਕੇਵਲ ਨਿਰੰਕਾਰ, ਅਕਾਲ ਪੁਰਖ ਜੀ ਦਾ ਧਿਆਨ ਸਿਮਰਨ ਪਰਵਾਨਿਆ ਹੈ। ਆਦਿ ਕਾਲ ਤੋਂ ਹੀ ਮਨੁੱਖ ਅੰਦਰ ਪ੍ਰਭੂ ਦੇ ਜਾਣਨ ਪਛਾਣਨ ਵਾਲੀ ਰੁਚੀ ਭਾਰੂ ਰਹੀ ਹੈ ਪਰ ਜੀਵ ਉਸ ਪਰਮ ਜੋਤਿ ਨਾਲ ਆਪਣੀ ਸਾਂਝ ਪਾਣ ਤੋਂ ਘੁੱਥਾ ਰਿਹਾ ਹੈ। ਜਿਸ ਵਸਤੂ ਦਾ ਬੋਧ ਨਾ ਹੋਵੇ, ਕੋਈ ਜਾਣ-ਪਛਾਣ ਨਾ ਹੋਵੇ, ਬਿਨਾ ਕਿਸੇ ਪਤੇ ਦੇ, ਉਸ ਦੀ ਪ੍ਰਾਪਤੀ ਲਈ ਇਧਰ ਉਧਰ ਟਪਲਾਉਣ ਦਾ ਕੋਈ ਲਾਭ ਨਹੀਂ ਹੁੰਦਾ। ਗੁਰਬਾਣੀ ਦੇ ਪਾਵਨ ਵਾਕ ਹਨ:-

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥** [ਪੰਨਾ ੧੪੧੦

ਜਦੋਂ ਤੱਕ ਜੀਵ ਪ੍ਰਭੂ ਨਾਲੋਂ (ਵਿਛੋੜਾ) ਮਹਿਸੂਸ ਨਹੀਂ ਕਰਦਾ, ਉਦੋਂ ਤੱਕ ਇਸ ਦੇ ਹਿਰਦੇ ਚੋਂ ਮਿਲਾਪ ਲਈ ਰੁਚੀ ਉਠਣੀ ਹੀ ਸੰਭਵ ਨਹੀਂ। ਇਸ ਇਕ ਦੀ ਆਸ ਅਤੇ ਇਕ ਦੀ ਟੇਕ ਨੇ 'ਇਕ ਪਛਾਣੂ ਜੀਅ ਕਾ' ਨਾਲ ਸਾਂਝ ਬਣਾਉਣੀ ਹੈ:-

**ਇਕੁ ਪਛਾਣੂ ਜੀਅ ਕਾ, ਇਕੋ ਰਖਣਹਾਰੁ ॥** [ਪੰਨਾ ੪੫

ਗੁਰੂ ਪਾਤਿਸ਼ਾਹ ਜੀਵ ਦੀ ਬ੍ਰਿਤੀ ਨੂੰ ਇਕ ਪਰਮੇਸ਼ਰ ਨਾਲ ਜੋੜਨ ਹਿਤ ਇਉਂ ਆਦੇਸ਼ ਦਿੰਦੇ ਹਨ:-

**ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ ॥** [ਪੰਨਾ ੧੧੦੧

ਸੋ, ਇਕ ਨੂੰ ਜਾਣਨ, ਪਛਾਣਨ ਵਾਲੇ ਆਦੇਸ਼ ਦੀ ਅਮਲੀ ਜੀਵਨ ਵਿਚ ਵਰਤੋਂ ਕਰਨੀ ਗੁਰਮਤਿ ਦੇ ਮੂਲ ਸਿਧਾਂਤ ਨਾਲ ਇਕਮਿਕ ਹੋਣਾ ਹੈ।

ਮਨ, ਤਨ ਤੇ ਬਾਣੀ ਕਰਕੇ ਪ੍ਰਭੂ ਨੂੰ ਅਰਾਧੀਏ ਤਾਂ ਮਨੁੱਖੀ ਮਨ ਉਤੇ ਜੋ ਹੰਗਤਾ ਤੇ ਮਮਤਾ ਦਾ ਰੰਗ ਚੜ੍ਹਿਆ ਹੋਇਆ ਹੈ, ਉਤਰ ਜਾਂਦਾ ਹੈ। ਜਦੋਂ ਤਕ ਮੋਹ-ਮਾਇਆ ਦੀ ਜਾਲੀ ਨਹੀਂ ਤੁੱਟਦੀ, ਬਿਰਤੀ ਗੁਰੂ ਦੀ ਸਿਖਿਆ ਵਿਚ

ਪਰਵਿਰਤ ਨਹੀਂ ਹੁੰਦੀ, ਓਦੋਂ ਤੱਕ ਜੀਵ ਬੰਧਨਾਂ ਤੋਂ ਕਿਵੇਂ ਮੁਕਤ ਹੋ ਸਕਦਾ ਹੈ?।

'ਮਨਿ ਤਨਿ ਪ੍ਰਭੁ ਆਰਾਧੀਐ, ਮਿਲਿ ਸਾਧ ਸਮਾਗੈ' (ਪੰਨਾ ੮੧੭) ਭਾਵ ਸਾਧ-ਸਮਾਗਮ ਵਿਚ ਸਾਧਨਾ ਅਰਾਧਨਾ ਕਰਨ ਮਗਰੋਂ ਨਾਮ-ਮਾਰਗ ਦੀ ਸਹੀ ਪਛਾਣ ਹੋਵੇਗੀ। 'ਮਤਿ ਵਿਚਿ ਰਤਨ ਜਵਾਹਰ ਮਾਣਿਕ' ਮੌਜੂਦ ਹਨ ਪਰ ਕੇਵਲ ਇਹ ਪੰਕਤੀ ਪੜ੍ਹ ਲੈਣ ਨਾਲ ਤਾਂ ਰਤਨ ਜਵਾਹਰ ਪ੍ਰਾਪਤ ਨਹੀਂ ਹੋ ਜਾਣੇ। ਪੂਰੇ ਗੁਰੂ ਦਾ ਬਖਸ਼ਿਆ ਬਚਨ (ਉਪਦੇਸ਼) ਪਲੇ ਬੱਧਿਆਂ ਭਾਵ ਨਾਮ ਵਸਤੂ ਦੀ ਪਛਾਣ ਕਰਕੇ ਦ੍ਰਿੜ ਕੀਤਿਆਂ ਹੀ ਜੀਵਨ ਵਿਚ ਸਫਲਤਾ ਪ੍ਰਾਪਤ ਹੋ ਸਕਦੀ ਹੈ:

**ਬਚਨੁ ਗੁਰੂ ਜੋ ਪੂਰੈ ਕਹਿਆ,**
**ਮੈ ਛੀਕਿ ਗਾਂਠਰੀ ਬਾਧਾ ॥੧॥** [ਪੰਨਾ ੧੨੦੪

ਪੂਰੇ ਗੁਰੂ ਦੇ ਬਚਨਾਂ ਨੂੰ ਮੰਨਣ ਵਾਲੀ ਬੁੱਧੀ ਤੇ ਭਾਵਨਾ ਦੋਹਾਂ ਨੇ ਮਿਲ ਕੇ ਇਕਸਾਰ ਚਲਣਾ ਹੈ, ਤਾਂ ਗੁਰ-ਸ਼ਬਦ ਦੀ ਰਮਜ਼, ਨਾਮ ਦਾ ਗਿਆਨ ਅਥਵਾ ਗੁਰਮਤਿ ਮਾਰਗ ਦੀ ਸੂਝ-ਬੂਝ ਪ੍ਰਾਪਤ ਹੋਵੇਗੀ। ਜਦੋਂ ਤੱਕ ਸਿੱਖ ਨੂੰ ਗੁਰੂ ਪਾਸੋਂ ਅੰਮ੍ਰਿਤ ਨਾਮ ਦੀ ਦਾਤਿ ਪ੍ਰਾਪਤ ਨਹੀਂ ਹੁੰਦੀ ਓਦੋਂ ਤੱਕ 'ਮਾਇਆ ਤਪਤਿ ਬੁਝਿਆ ਅੰਗਿਆਰੁ' ਵਾਲੀ ਕਲਾ ਨਹੀਂ ਵਰਤ ਸਕਦੀ। ਓਹੀ ਪੁਰਸ਼ ਨਿਰਭਉ ਤੇ ਨਿਰਵੈਰ, ਭਰਮ ਤੋਂ ਰਹਿਤ ਹੋਇਆ ਹੈ, ਜਿਸ ਨੂੰ ਸਤਿਗੁਰੂ ਜੀ ਨੇ ਨਾਮ-ਅੰਮ੍ਰਿਤ ਦੀ ਦਾਤਿ ਬਖਸ਼ਿਸ਼ ਕੀਤੀ ਹੈ:-

**ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ,**
**ਓਹ ਮਰੈ ਨ ਆਵੈ ਜਾਈ ॥** [ਪੰਨਾ ੪੯੭

ਪਰਮੇਸ਼ਰ ਜੀ ਦੇ ਬੇਅੰਤ ਨਾਮ ਹਨ ਪਰ ਓਹ ਕਰਮ ਨਾਮ ਜਾਂ ਗੁਣ ਵਾਚਕ ਨਾਮ ਹਨ, ਸਾਰੇ ਨਾਮਾਂ ਵਿਚੋਂ ਨਾਮ ਦੀ ਪਛਾਣ ਕਿਵੇਂ ਹੋਵੇ, ਤੇ ਉਸ ਨਾਮੀ ਨਾਲ ਅਟੁੱਟ ਸਾਂਝ ਕਿਵੇਂ ਬਣੇ?

ਵਿਦਵਾਨਾਂ ਨੇ ਨਾਮ-ਸਿਮਰਨ ਦੀਆਂ ਚਾਰ ਅਵਸਥਾਵਾਂ ਦਰਸਾਈਆਂ ਹਨ:-

***ਪਹਿਲੀ ਅਵਸਥਾ***- ਰਸਨਾ ਦੁਆਰਾ ਪਰਮੇਸ਼ਰ ਦਾ ਨਾਮ ਉਚੀ ਉਚੀ ਉਚਾਰਨਾ ਤੇ ਰਿਦੇ ਤੋਂ ਅਚੇਤ ਰਹਿਣਾ। ਭਾਵੇਂ ਇਹ ਸਾਧਾਰਨ ਜਿਹੀ ਗਲ ਹੈ ਪਰ ਗੁਣ ਤੋਂ ਸਖਣੀ ਨਹੀਂ ਕਹੀ ਜਾ ਸਕਦੀ। ਜਦ ਰਸਨਾ ਝੂਠ ਤੇ ਵਾਦ-ਵਿਵਾਦ ਕਰਕੇ

ਗਾਲੀ ਗਲੋਚ ਵਿਚ ਗ੍ਰਿਸੀ ਹੋਵੇ, ਓਦੋਂ ਪਰਮਾਤਮਾ ਦਾ ਨਾਮ ਉਚਾਰਨਾ ਨਿਰਸੰਦੇਹ ਉਤਮ ਹੈ।

***ਦੂਜੀ ਅਵਸਥਾ:*** ਚਿਤ ਵਿਚ ਭਜਨ ਕਰਨਾ। ਜਦ ਭਜਨ ਕਰਨ ਲਈ ਮਨ ਤਨ ਦੀ ਰੁਚੀ ਨਾ ਹੋਵੇ ਤਾਂ ਵੀ ਹੱਠ ਕਰਕੇ ਸੰਕਲਪ ਦੀ ਪੂਰਤੀ ਹਿਤ ਇਛਾ ਹੋਣੀ, ਇਹ ਮਧਮ ਜਿਹੀ ਅਵਸਥਾ ਹੈ।

***ਤੀਜੀ ਅਵਸਥਾ:*** ਭਜਨ ਦਾ ਰਹੱਸ ਇਤਨਾ ਪ੍ਰਬਲ ਹੋਵੇ ਕਿ ਜਦ ਕੋਈ ਕਾਰਜ ਆਵਸ਼ਕ ਨਾ ਹੋਵੇ ਤਾਂ ਵੀ ਜਤਨ ਕਰਕੇ ਚਿਤ ਨੂੰ ਭਜਨ ਵਿਚ ਲਾਈ ਰਖਣਾ, ਇਹ ਉਤਮ ਅਵਸਥਾ ਹੈ।

***ਚਉਥੀ ਅਵਸਥਾ:*** ਜਿਸ ਦਾ ਸਿਮਰਨ ਕਰੀਦਾ ਹੈ ਉਸ ਵਿਚ ਚਿਤ ਦਾ ਪੂਰੀ ਤਰ੍ਹਾਂ ਲੀਨ ਹੋਣਾ। ਅਜਪਾ ਜਾਪ ਨ ਵੀਸਰੈ'' ਵਾਲੀ ਚਿਤਵਨਾ ਨੂੰ ਚਿਤਵਦੇ ਰਹਿਣਾ। ਭਜਨ ਤੇ ਜਾਪ ਜੋ ਅਖਰਾਂ ਨਾਲ ਹੁੰਦਾ ਹੈ ਉਸ ਦਾ ਸੰਕਲਪ ਤੇ ਅਖਰਾਂ ਦਾ ਅਭਾਵ ਹੋਵੇ। ਸੁਰਤਿ ਵਿਚ ਕੇਵਲ ਬ੍ਰਹਮ-ਸਤਾ ਦੀ ਇਸਥਿਤੀ ਹੋਵੇ, ਸੰਸਾਰਕ ਪਦਾਰਥਾਂ ਵਾਲੇ ਝੁਕਾਵਾਂ ਤੋਂ ਮੁਕਤਿ ਹੋ ਕੇ 'ਪੂਰਨ ਪ੍ਰੇਮ ਪ੍ਰਤੀਤ ਸਜੈ' ਵਾਲੀ ਅਵਸਥਾ ਦਾ ਧਾਰਨੀ ਬਣਿਆ ਜਾਵੇ।

ਮਨ ਦਾ ਚਾਉ ਅਤੇ ਸੁਰਤਿ ਦਾ ਚੜ੍ਹਾਉ ਜਿਗਿਆਸੂ ਨੂੰ ਸਤਿ ਚਿਤ ਅਨੰਦ ਵਿੱਚ ਲੀਨ ਕਰ ਦਿੰਦਾ ਹੈ। ਅਜਿਹੀ ਅਵਸਥਾ ਵਿੱਚ ਹੀ ਹਿਰਦੇ ਵਿੱਚ ਨਾਮ-ਸਿਮਰਨ ਦੀਆਂ ਵਿਸਮਾਦੀ ਲਹਿਰਾਂ ਉਠਦੀਆਂ ਹਨ। 'ਰਸਨਾ ਜਪਤੀ ਤੂਹੀ ਤੂਹੀ' ਦੇ ਅਖੰਡ ਅਭਿਆਸ ਸਦਕਾ ਕਈ ਵਾਰੀ ਸਰੀਰ ਵਿੱਚ ਨਿੰਮ੍ਹੀ ਨਿੰਮ੍ਹੀ ਕੰਬਣੀ ਵੀ ਛਿੜ ਜਾਂਦੀ ਹੈ ਜੋ ਪਰਮਾਤਮਾ ਨੂੰ ਪਰਸਣ ਦੀ ਪ੍ਰਤੀਕ ਹੁੰਦੀ ਹੈ, ਇਸ ਅਵਸਥਾ ਨੂੰ ਹੀ 'ਚਰਨ ਕਮਲ ਕੀ ਮਉਜ' ਆਖਿਆ ਜਾਂਦਾ ਹੈ। ਨਾਮ ਜਪਣ ਵਾਲਾ ਅਜਿਹਾ ਗੁਰਮੁਖ ਜੋ ਨਾਮ ਦੀ ਪੂਰਨ (ਸਹਜ) ਅਵਸਥਾ ਵਿੱਚ ਵਿਚਰ ਰਿਹਾ ਹੋਵੇ, ਵੀਚਾਰਾਂ ਦੀ ਸਾਂਝ ਕੀਤਿਆਂ ਜੀਵਨ ਦੀ ਗੁਰਮੁਖੀ ਚਾਲ ਅਤੇ ਨਾਮ-ਮਾਰਗ ਦੀ ਜਾਣ-ਪਛਾਣ ਬਾਰੇ ਸਹਜੇ ਹੀ ਲੋੜੀਂਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ ਅੰਦਰ ਨਾਮ-ਜਪ ਬਾਰੇ ਚਾਰ

ਪਉੜੀਆਂ ਦਸੀਆਂ ਹਨ; ''ਗਾਵੀਐ ਸੁਣੀਐ, ਮਨਿ ਰਖੀਐ ਭਾਉ॥ ਅਤੇ 'ਇਕ ਦੂ ਜੀਭੌ ਲਖ ਹੋਹਿ, ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ॥ ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ'' ਦਾ ਵਖਿਆਨ ਕੀਤਾ ਹੈ। ਇਹ ਵੀ ਨਾਮ-ਮਾਰਗ ਦੀ ਪਛਾਣ ਵਿਚ ਸਹਾਈ ਹੁੰਦਾ ਹੈ। ਗੁਰਬਾਣੀ ਦੀ ਅਗਵਾਈ ਲੈ ਕੇ ਨਾਮ-ਮਾਰਗ ਦੀ ਪਛਾਣ ਲਈ ਕਈ ਪੜਾਵਾਂ ਚੋਂ ਲੰਘਣਾ ਪੈਂਦਾ ਹੈ। ਨਾਮ ਸਿਮਰਨ ਦੀ ਸਿਖਰ ਨੂੰ ਛੂਹਣਾ ਕੋਈ ਆਸਾਨ ਕੰਮ ਨਹੀਂ ਹੈ। ਗੁਰਬਾਣੀ ਦਾ ਅਧਿਐਨ ਕਰਦਿਆਂ ਨਾਮ-ਸਿਮਰਨ ਬਾਰੇ ਸਾਨੂੰ ਕਿਤਨਾ ਸੁੰਦਰ ਆਦੇਸ਼ ਮਿਲਦਾ ਹੈ:-

**ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥[ਪੰ. ੮੩੮**

ਭੈ-ਭਾਵਨੀ ਵਾਲੇ ਜਗਿਆਸੂ ਹੀ ਇਸ ਮਾਰਗ ਦੇ ਪਛਾਣੂੰ ਹੁੰਦੇ ਹਨ। ਜਿਵੇਂ ਮਾਂ ਪੁਤਰਾਂ ਨੂੰ ਵੇਖ ਕੇ ਪ੍ਰਸੰਨ ਹੁੰਦੀ ਹੈ ਅਰਥਾਤ ਜੀਉਂਦੀ ਹੈ, ਤਿਵੇਂ ਹਰੀ ਦੇ ਸੇਵਕ ਆਪਣੇ ਪਿਤਾ ਪਰਮਾਤਮਾ ਨਾਲ ਤਾਣੇ ਪੇਟੇ ਵਾਕਰ ਰਚੇ ਰਹਿੰਦੇ ਹਨ।

ਵਾਹਿਗੁਰੂ ਜੀ ਦੇ ਹੋਰ ਸਾਰੇ ਨਾਮ ਇਕ ਪਾਸੇ ਰਖ ਕੇ ਜੇ ਉਸ ਦੇ ਸਫ਼ਾਤੀ ਨਾਮ ''ਸਤਿ ਸੁਹਾਣੁ ਸਦਾ ਮਨਿ ਚਾਉ'' ਵਲ ਇਕ ਟਕ ਧਿਆਨ ਲਾਇਆ ਜਾਵੇ ਤਾਂ ਉਸ ਦੇ ਮੂਲ ਰੂਪ ਦੀ ਸਮੀਪਤਾ ਅਥਵਾ ਨਾਮ ਮਾਰਗ ਦੀ ਜਾਣ-ਪਛਾਣ ਹੋ ਜਾਂਦੀ ਹੈ। 'ਸਵਈਏ ਮਹਲੇ ਚਉਥੇ ਕੇ' ਵਿਚ ਜੋ ਧਿਆਨ ਦੀ ਉਪਮਾ ਕੀਤੀ ਹੈ, ਉਸ ਤੋਂ ਜਾਣੂੰ ਹੋਣਾ ਵੀ ਹਰੇਕ ਅਭਿਆਸੀ ਦਾ ਫਰਜ਼ ਬਣਦਾ ਹੈ:-

**ਗੁਰੂ ਗੁਰੂ ਗੁਰੂ ਕਰੁ ਮਨ ਮੇਰੇ ॥**
**ਤਾਰਣ ਤਰਣ ਸਮ੍ਰਥੁ ਕਲਿਜੁਗਿ,**
**ਸੁਨ ਸਮਾਧਿ ਸਬਦ ਜਿਸੁ ਕੇਰੇ ॥**
**ਫੁਨਿ ਦੁਖਨਿ ਨਾਸੁ, ਸੁਖਦਾਯਕ ਸੂਰਉ,**
**ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥**
**ਪੂਰਉ ਪੁਰਖੁ ਰਿਦੈ ਹਰਿ ਸਿਮਰਤ,**
**ਮੁਖੁ ਦੇਖਤ ਅਘ ਜਾਹਿ ਪਰੇਰੇ ॥**
**ਜਉ ਹਰਿ ਬੁਧਿ ਰਿਧਿ ਸਿਧਿ ਚਾਹਤ,**

**ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥੫॥੯॥** [ਪੰਨਾ ੧੪੦੦

ਮਨੁੱਖ ਦੀ ਇਹ ਫ਼ਿਤਰਤ ਬਣ ਚੁੱਕੀ ਹੈ ਕਿ ਜਿਥੋਂ ਤਕ ਇਸ ਦੀ ਆਪਣੀ ਬੁੱਧੀ ਨਹੀਂ ਪਹੁੰਚਦੀ, ਉਥੇ ਵਰਤਣ ਵਾਲੇ ਰਬੀ ਕ੍ਰਿਸ਼ਮਿਆਂ ਨੂੰ ਮੰਨਣ ਤੋਂ ਵੀ ਮੁਨਕਰ ਹੋ ਜਾਂਦਾ ਹੈ। ਸੋ, ਨਾਮ ਦੀ ਪਛਾਣ ਵਾਲਾ ਮਾਰਗ ਨਿਰਾ ਬੁਧੀਵਾਨ ਦਾ ਨਹੀਂ। ਇਹ ਤਾਂ ਨਿਰਮਲ ਗਿਆਨ ਤੇ ਨਿਰਮਲ ਧਿਆਨ ਵਾਲੇ ਬ੍ਰਹਮ ਬੇਤਿਆਂ ਦਾ ਹੈ, ਓਹ ਜੋ ਬਚਨ ਬੋਲਦੇ ਹਨ, ਨਿਰੋਲ ਸਚ ਰੂਪ ਹੁੰਦੇ ਹਨ ਕਿਉਂਕਿ ਓਹ ਆਪਣੇ ਨੇਤਰਾਂ ਨਾਲ ਵੇਖਦੇ ਹਨ:-

**ਸੰਤਨ ਕੀ ਸੁਣਿ ਸਾਚੀ ਸਾਖੀ ॥**
**ਸੋ ਬੋਲਹਿ ਜੋ ਪੇਖਹਿ ਆਖੀ ॥** [ਪੰਨਾ ੮੯੪

ਨਾਮ ਮਾਰਗ ਦੀ ਸਹੀ ਪਹਿਚਾਨ ਇਸ ਮਾਰਗ ਤੇ ਚਲਣ ਵਾਲੇ ਉਨ੍ਹਾਂ ਜਗਿਆਸੂਆਂ ਤੋਂ ਹੁੰਦੀ ਹੈ ਜਿਨ੍ਹਾਂ ਦਾ ਪ੍ਰੇਮ ਪਰਮੇਸ਼ਰ ਦੇ ਚਰਨ ਕਮਲਾਂ ਨਾਲ ਹੁੰਦਾ ਹੈ ਜਿਸ ਦੇ ਫਲ ਸਰੂਪ ਓਹ ਕਿਸੇ ਸ਼ਸਤਰ ਨਾਲ ਕੱਟੇ ਨਹੀਂ ਜਾ ਸਕਦੇ। ਓਹ ਹਰੀ ਦੇ ਦਰਸ਼ਨ ਵਿਚ ਇਤਨੇ ਮਗਨ ਹੁੰਦੇ ਹਨ ਕਿ ਉਹ ਕਿਸੇ ਰੱਸੀ ਨਾਲ ਬੰਨ੍ਹੇ ਨਹੀਂ ਜਾ ਸਕਦੇ। ਅਜਿਹੇ ਜਗਿਆਸੂਆਂ ਨੂੰ ਅਗਨੀ ਸਾੜ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ। ਇਥੋਂ ਤੱਕ ਕਿ ਉਨ੍ਹਾਂ ਦੇ ਰੋਗ, ਦੋਖ ਅਤੇ ਮੋਹ ਆਦਿ ਵਿਕਾਰ ਹਰਿ ਨਾਮ ਰੂਪੀ ਖੰਡੇ ਨਾਲ ਟੋਟੇ ਟੋਟੇ ਹੋ ਜਾਂਦੇ ਹਨ। ਇਸ ਤਰ੍ਹਾਂ ਨਾਮ-ਮਾਰਗ ਨਾਮ-ਸ਼ਕਤੀ ਨੂੰ ਨਿਰੂਪਣ ਕਰਨ ਦਾ ਵੀ ਮੁਦਈ ਹੈ। ਗਲ ਕੀ ਇਸ ਮਾਰਗ ਤੇ ਚਲਦਿਆਂ ਨਾਮ ਦੀਆਂ ਅਨੇਕਾਂ ਬਰਕਤਾਂ ਦਾ ਗਿਆਨ ਹੋ ਜਾਂਦਾ ਹੈ। ਇਹ ਦ੍ਰਿੜ੍ਹ ਵਿਸ਼ਵਾਸ਼ ਹੋ ਜਾਂਦਾ ਹੈ ਕਿ ਵਾਹਿਗੁਰੂ ਹਰ ਥਾਂ ਅਉਖੀ ਘਾਟੀ ਤੋਂ ਬਚਾਉਣ ਵਾਲਾ ਹੈ:-

**ਕਹਿ ਕਬੀਰ ਕੋਊ ਸੰਗ ਨ ਸਾਥ ॥**
**ਜਲ ਥਲ ਰਾਖਨ ਹੈ ਰਘੁਨਾਥ ॥੩॥** [ਪੰਨਾ ੧੧੬੨



# ਨਾਮ ਸਿਮਰਨ-'ਅਰਦਾਸਿ'

ਸ਼ਬਦ ਦਾ ਅਖਰੀ ਸਥੂਲ ਰੂਪ ਅੱਖਾਂ ਨਾਲ ਵੇਖਿਆ ਜਾ ਸਕਦਾ ਹੈ ਪਰ ਸੂਖਮ ਰੂਪ ਸਥੂਲ ਅੱਖਾਂ ਦੇ ਵੇਖਣ ਦਾ ਵਿਸ਼ਾ ਨਹੀਂ। ਇਹ ਕੰਨਾਂ ਨਾਲ ਧੁਨੀ ਰੂਪ ਸੁਣਿਆ ਜਾ ਸਕਦਾ ਹੈ। ਨਾਮ-ਸਿਮਰਨ ਨਾਲ ਸਚਾ ਪਿਆਰ ਤੇ ਸਾਈ ਨਾਲ ਸਾਂਝ ਪਾਉਣ ਦਾ ਜੇ ਕੋਈ ਪਕਾ ਵਸੀਲਾ ਬਣ ਸਕਦਾ ਹੈ ਤਾਂ ਉਹ ਕੇਵਲ 'ਅਰਦਾਸਿ' ਹੈ। ਇਕਾਗਰ ਚਿਤ ਹੋ ਕੇ ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਕੀਤੀ ਅਰਦਾਸਿ ਸਿਮਰਨ ਦਾ ਹੀ ਵਿਸ਼ੇਸ਼ ਅੰਗ ਹੈ। ਸ਼ੁੱਧ ਹਿਰਦੇ ਨਾਲ ਜਿਉਂ ਜਿਉਂ ਬ੍ਰਿਹੋਂ ਭਰਪੂਰ ਅਰਦਾਸਿ ਕਰੀਦੀ ਹੈ, ਤਿਉਂ ਤਿਉਂ ਨਾਮ-ਸਿਮਰਨ ਵਿਚ ਵਾਧਾ ਹੁੰਦਾ ਹੈ ਅਤੇ ਜੀਵਨ ਵਿਚ ਪਰਿਵਰਤਨ ਆਉਂਦਾ ਹੈ। ਮਨ ਉਤੇ ਨਾਮ ਦਾ ਗੂੜ੍ਹਾ ਰੰਗ ਚੜ੍ਹਦਾ ਹੈ, ਮਨ ਦਾ ਸੁਭਾਉ ਬਦਲ ਜਾਂਦਾ ਹੈ ਅਤੇ ਆਤਮਿਕ ਅਵਸਥਾ ਉਚੀ ਹੁੰਦੀ ਹੈ। ਇਸ ਦੇ ਫਲ ਸਰੂਪ 'ਹਰਿ ਸਿਮਰਨ ਮਹਿ ਆਪਿ ਨਿਰੰਕਾਰਾ' ਦਾ ਝਲਕਾਰਾ ਵਜਦਾ ਹੈ।

ਜਦੋਂ ਤਕ ਤਨ ਮਨ ਬੇ-ਰੁੱਖਾ ਤੇ ਬੇ-ਰੱਸਾ ਹੈ ਓਦੋਂ ਤੱਕ ਜੀਵ ਉਤੇ ਤੰਤਰਾਂ, ਮੰਤਰਾਂ, ਜੰਤਰਾਂ ਤੇ ਬਦਨਜ਼ਰਾਂ ਦਾ ਸਾਇਆ ਹਾਵੀ ਰਹਿੰਦਾ ਹੈ ਪਰ ਨਿਤ ਜਾਗ੍ਰਣ ਨਾਲ, ਨਾਮ-ਸਿਮਰਨ ਦੇ ਅਭਿਆਸ ਨਾਲ ਕਿਸੇ ਪ੍ਰਕਾਰ ਦੀ ਬਿਪਤਾ ਨੇੜੇ ਨਹੀਂ ਆ ਸਕਦੀ। ਗੁਰਵਾਕ ਹਨ:-

**ਰਾਮ ਨਾਮੁ ਜੋ ਜਨੁ ਜਪੈ, ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ, ਤਿਤੁ ਚਾਖੁ ਨ ਲਾਗੈ ॥ [ਪੰਨਾ ੮੧੮**

ਅਰਦਾਸਿ ਘੱਟੋ ਘੱਟ ਸਵੇਰੇ ਤੇ ਸ਼ਾਮ ਨੂੰ ਪਾਠ ਕਰਨ ਮਗਰੋਂ ਕਰਕੇ ਵਾਹਿਗੁਰੂ ਜੀ ਨਾਲ ਪਛਾਣ ਪਾਉਣੀ ਹੈ। ਅਰਦਾਸਿ ਕਰਨ ਤੋਂ ਪਹਿਲਾਂ ਏਦਾਂ ਕੋਈ ਸ਼ਬਦ ਹੋਵੇ, ਪਕਾਉਣਾ ਹੈ ਕਿ ਹੇ ਵਾਹਿਗੁਰੂ! ਤੂੰ ਸਰਬ ਵਿਆਪੀ ਹੈਂ, ਤੂੰ ਸਰਬ ਸ਼ਕਤੀ ਮਾਨ ਹੈਂ, ਤੂੰ ਮੇਰਾ ਪਿਤਾ ਹੈਂ, ਮਾਤਾ ਹੈਂ, ਸੁਖ ਸਰੂਪ ਹੈਂ, ਮਹਾਂ ਅਨੰਦ ਦਾ ਦਾਤਾ ਹੈਂ। ਹੇ ਵਾਹਿਗੁਰੂ! ਤੇਰੇ ਵਿਚ ਨਿਰੇ ਗੁਣ ਹੀ ਗੁਣ ਹਨ, ਤੂੰ

ਸਦੀਵੀ ਹੈਂ। ਤੂੰ ਅਮਿਟ ਤੇ ਬੇਅੰਤ ਹੈਂ, ਤੇਰੇ ਪਾਸ ਕਿਸੇ ਪਦਾਰਥ ਦੀ, ਕਿਸੇ ਸੁਖ ਦੀ ਥੁੜ ਨਹੀਂ, ਜੋ ਮੰਗੀਏ ਤੈਥੋਂ ਓਹੀ ਪ੍ਰਾਪਤ ਹੋ ਜਾਂਦੀ ਹੈ:—

**ਜੋ ਮੰਗੀਐ ਸੋਈ ਪਾਈਐ, ਨਿਧਾਰਾ ਆਧਾਰੁ ॥ [ਪੰਨਾ ੪੭**

ਮਾਇਆ ਧਨ ਪਦਾਰਥ ਤਾਂ ਲੋੜੀਂਦੇ ਹਨ ਪਰ ਇਹ ਮਾਇਆ, ਕਾਮ-ਕ੍ਰੋਧ, ਲੋਭ-ਮੋਹ ਆਦਿ ਦੇ ਰੂਪ ਵਿਚ ਦੁਖਦਾਈ ਹੁੰਦੀ ਹੈ। ਮਾਇਆ ਸੁਖਾਂ ਦਾ ਘਰ ਨਹੀਂ, ਦੁਖਾਂ ਤੇ ਤਕਲੀਫਾਂ ਦਾ ਘਰ ਹੈ। ਦਰਖਤਾਂ ਦੇ ਪਰਛਾਵੇਂ ਵਾਂਗੂੰ ਢਲਣ ਵਾਲੀ ਹੈ, ਇਹ ਚੰਚਲ ਹੈ, ਮਿੰਟਾਂ ਵਿਚ ਆ ਜਾਂਦੀ ਹੈ ਤੇ ਮਿੰਟਾਂ ਵਿਚ ਚਲੀ ਜਾਂਦੀ ਹੈ, ਇਹ ਛੱਲਣ ਵਾਲੀ ਤੇ ਮਿੰਟਾਂ ਵਿਚ ਅਲੋਪ ਹੋ ਜਾਣ ਵਾਲੀ ਹੈ।

ਜਿਥੇ ਵਾਹਿਗੁਰੂ ਜੀ ਦਾ ਹਜੂਰੀ ਦਾ ਚਾਨਣ ਹੋ ਜਾਵੇ ਉਥੇ ਮਾਇਆ ਦੀ ਕਾਲੀ ਬੋਲੀ ਰਾਤ ਨਹੀਂ ਠਹਿਰ ਸਕਦੀ। ਸੋ ਵਾਹਿਗੁਰੂ ਜੀ ਨਾਲ ਅਸਲੀ ਨਾਤਾ ਅਰਦਾਸਿ ਕਰਕੇ ਕਾਇਮ ਕਰਨਾ ਹੈ। ਵਾਹਿਗੁਰੂ ਵਾਹਿਗੁਰੂ ਕਰਦਿਆਂ ਵੈਰਾਗ ਆ ਜਾਵੇ, ਜਾਂ ਵਿਛੋੜੇ ਵਿਚ ਅਖਾਂ ਚੋਂ ''ਮੈ ਨੀਰ ਵਹੈ ਵਹਿ ਚਲੈ ਜੀਉ'' ਵਾਲੀ ਹਾਲਤ ਬਣ ਜਾਵੇ ਤਾਂ ਅਸਲੀ ਬ੍ਰਹਮ ਗਿਆਨ ਦਾ ਦਰਸ਼ਨ ਹੋ ਜਾਣਾ ਆਰੰਭ ਹੁੰਦਾ ਹੈ। ਵਾਹਿਗੁਰੂ ਜੀ ਅਜਿਹੀ ਹਸਤੀ ਤੇ ਸ਼ਕਤੀ ਹਨ ਜੋ ਕਦੇ ਵੀ ਕਿਸੇ ਥਾਂ ਤੇ ਵੀ ਗ਼ੈਰ-ਹਾਜ਼ਰ ਨਹੀਂ ਹੁੰਦੇ। ਹਰ ਰੋਜ਼ ਜਾਪ ਸਾਹਿਬ ਵਿਚ ਪੜ੍ਹਦੇ ਹਾਂ:—

**ਕਿ ਜਾਹਰ ਜਹੂਰ ਹੈ ॥ ਕਿ ਹਾਜ਼ਰ ਹਜ਼ੂਰ ਹੈ ॥**

ਹੇ ਪ੍ਰਭੂ! ਮੈਂ ਤੇਰਾ ਬੰਦਾ ਹਾਂ, ਤੇਰੀ ਬਖਸ਼ਿਸ਼ ਦੇ ਸਦਕੇ ਹੀ ਮੈਂ ਚਲਦਾ ਫਿਰਦਾ ਹਾਂ। ਸਭ ਤੇਰੇ ਨੂਰ ਦਾ ਹੀ ਜ਼ਹੂਰ ਹੈ। ਜਿਸ ਤਰ੍ਹਾਂ ਸੂਰਜ ਦੀ ਕਿਰਨ ਵਿਚ ਸੂਰਜ ਦੇ ਸਾਰੇ ਗੁਣ ਹਨ, ਓਹ ਸਾਰੇ ਤੇਰੇ ਪ੍ਰਕਾਸ਼ ਕਰਕੇ ਹੀ ਹਨ।

ਭਾ. ਸ. ਵੀਰ ਸਿੰਘ ਜੀ ਨੇ ਬਾਬਾ ਨੌਧ ਸਿੰਘ ਵਿਚ ਇਕ ਬਹੁਤ ਸੁੰਦਰ ਸੋਧ ਦਿਤੀ ਹੈ, ਉਸ ਨੂੰ ਮਨੁੱਖ ਜੇ ਆਪਣੇ ਜੀਵਨ ਵਿਚ ਅਪਨਾਅ ਲਵੇ ਤਾਂ ਸਚ ਜਾਣੋ ਕਿਸੇ ਪ੍ਰਕਾਰ ਦਾ ਦੁਖ ਦਰਦ ਨੇੜੇ ਨਹੀਂ ਆ ਸਕਦਾ। ਭਾਈ ਸਾਹਿਬ ਨੇ ਲਿਖਿਆ ਹੈ ਕਿ ਜਦੋਂ ਕੋਈ ਬੀਮਾਰੀ ਆਵੇ ਤਾਂ ਉਸ ਨੂੰ ਗੁਰਬਾਣੀ ਦੇ ਬਚਨਾ ਦੁਆਰਾ ਬਾਹਰ ਨਿਕਲ ਜਾਣ ਦਾ ਹੁਕਮ ਦਿਓ:—

**ਨਸਿ ਵੰਞਹੁ ਕਿਲਵਿਖਹੁ, ਕਰਤਾ ਘਰਿ ਆਇਆ॥ [ਪੰਨਾ ੪੬੦**

ਅਰਦਾਸਿ ਬਾਰ ਬਾਰ ਕਰਨੀ ਤੇ ਬੇਨਤੀ ਦੇ ਸ਼ਬਦ ਪੜ੍ਹ ਕੇ ਕਠੋਰ ਮਨ ਨੂੰ ਕੋਮਲਤਾਈ ਵਿਚ ਲਿਆਉਣਾ ਬਹੁਤ ਲਾਹੇਵੰਦਾ ਸੌਦਾ ਹੈ। ਇਸ ਵਿਚ ਕਿਸੇ ਪਖ-ਪਾਤ ਦੀ ਲੋੜ ਨਹੀਂ, ਝੂਠ ਨਾ ਬੋਲੋ, ਪਾਪ ਨ ਕਰੋ। ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਉਂ ਅਰਦਾਸ ਕਰੋ:-

**ਤੂ ਅਥਾਹੁ ਅਪਾਰ ਅਤਿ ਊਚਾ, ਕੋਈ ਅਵਰੁ ਨ ਤੇਰੀ ਭਾਤੇ ॥**
**ਇਹ ਅਰਦਾਸਿ ਹਮਾਰੀ ਸੁਆਮੀ,**
**ਵਿਸਰੁ ਨਾਹੀ ਸੁਖ ਦਾਤੇ॥...** [ਪੰਨਾ ੭੪੭

ਨਾਮ-ਸਿਮਰਨ ਦੇ ਆਰੰਭ ਵਿਚ 'ਨਾਮੁ ਸਿਮਰਾਵਹੁ ਸਰਨਿ ਸੂਰੇ' ਅਤੇ ਸਮਾਪਤੀ ਸਮੇਂ ਸ਼ੁਕਰਾਨਾ ਰੂਪ ਵਿਚ 'ਅਰਦਾਸਿ'* ਕਰਨੀ ਅਤਿ ਸੁਖਦਾਈ ਸਿਧ ਹੁੰਦੀ ਹੈ। 'ਅਰਦਾਸਿ' ਜੀਵਨ ਦਾ ਇਕ ਅਨਿਖੜਵਾਂ ਅੰਗ ਹੈ, ਇਸ ਨੂੰ ਅਪਨਾਉਣਾ ਚੜ੍ਹਦੀ ਕਲਾ ਦਾ ਪ੍ਰਤੀਕ ਹੈ।



---

*'ਅਰਦਾਸਿ' ਬਾਰੇ ਵਿਸਥਾਰ ਸਹਿਤ ਕੀਤੀ ਵਿਆਖਿਆ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਅਰਦਾਸਿ ਪਰੰਪਰਾ ਅਤੇ ਸ਼ਕਤੀ'।

# ਨਾਮ ਇਕ ਵਿਰਸਾ

**ਪੀਉ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**ਤਾ ਮੇਰੈ ਮਨਿ ਭਇਆ ਨਿਧਾਨਾ ॥**

[**ਗਉੜੀ ਮਹਲਾ ੫, ੧੮੬**

ਸੰਸਾਰ ਵਿਰ ਵਸਦਿਆਂ ਭਾਵੇਂ ਕਿਸੇ ਮਨੁੱਖ ਦੀ ਸੁਚੱਜੀ ਸੰਤਾਨ ਹੋਵੇ, ਉਸ ਪਾਸ ਰਹਿਣ ਲਈ ਸੁੰਦਰ ਮਕਾਨ, ਭੋਗਣ ਲਈ ਮਨ ਭਾਉਂਦੇ ਪਦਾਰਥ, ਪਹਿਨਣ ਲਈ ਕੀਮਤੀ ਬਸਤਰ, ਦਿਲ ਪਰਚਾਵੇ ਲਈ ਮਨੋਰੰਜਨ ਸਾਧਨ ਆਦਿ ਪ੍ਰਾਪਤ ਹੋਣ ਪਰ ਇਹਨਾਂ ਨਾਲ ਮਨ ਦੀ ਸੰਤੁਸ਼ਟੀ ਨਹੀਂ ਹੁੰਦੀ ਕਿਉਂਕਿ ਮਨ ਵਿਚ ਕੋਈ ਨ ਕੋਈ ਸੰਕਲਪ ਵਿਕਲਪ ਉਠਦਾ ਰਹਿੰਦਾ ਹੈ।

ਮਨੁੱਖ ਜਿਸ ਸਰੀਰ ਉਪਰ ਸੁੰਦਰ ਸੁਗੰਧੀਆਂ ਮਲਦਾ ਹੈ, ਅਤਿ ਦਾ ਪਿਆਰ ਕਰਦਾ ਹੈ, ਅਤੇ ਅਹੰਕਾਰ ਵੀ ਕਰਦਾ ਹੈ ਪਰ ਇਹ ਗਲ ਨਹੀਂ ਸੋਚਦਾ ਕਿ ਉਪ੍ਰੋਕਤ ਸਾਰੀਆਂ ਵਸਤਾਂ ਇਸ ਦਾ ਆਪਣਾ ਵਿਰਸਾ ਨਹੀਂ ਕਿਉਂਕਿ ਅੰਤ ਸਮੇਂ ਇਸ ਦੇ ਨਾਲ ਪਰਲੋਕ ਵਿਚ ਨਹੀਂ ਜਾਂਦੀਆਂ, ਇਥੇ ਹੀ ਰਹਿ ਜਾਂਦੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:-

**ਆਪਨ ਤਨੁ ਨਹੀ, ਜਾ ਕੋ ਗਰਬਾ ॥**
**ਰਾਜ ਮਿਲਖ ਨਹੀ ਆਪਨ ਦਰਬਾ ॥੧॥**
**ਆਪਨ ਨਹੀ, ਕਾ ਕਉ ਲਪਟਾਇਓ।**
**ਆਪਨ ਨਾਮੁ ਸਤਿਗੁਰ ਤੇ ਪਾਇਓ ॥** [ਪੰਨਾ ੧੮੭

ਨਾਮ ਤੋਂ ਬਿਨਾ ਸੋਨਾ, ਚਾਂਦੀ, ਹਾਥੀ ਘੋੜੇ ਕਿਸ ਅਰਥ?

ਨਾਮ ਕਿਉਂ ਆਪਣਾ ਹੈ? ਕਿਉਂਕਿ ਸੂਖਮ ਹੋਣ ਕਾਰਨ ਅੰਤਰ ਆਤਮੇ ਵਿਚ ਪਰਵੇਸ਼ ਕਰ ਜਾਂਦਾ ਹੈ। ਇਸ ਲਈ ਸਤਿਗੁਰੂ ਜੀ ਜੀਵ ਰੂਪੀ ਜਗਿਆਸੂ ਨੂੰ ਸਮਝਾਉਂਦੇ ਹੋਏ ਉਪਦੇਸ਼ ਕਰਦੇ ਹਨ:-

**ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥**

**ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ ॥ [ਪੰਨਾ ੪੫**

ਨਾਮ ਸਿਮਰਨ ਹਰੇਕ ਗੁਰਸਿਖ ਲਈ ਆਤਮਿਕ ਸੁਖ ਅਤੇ ਬੇਅੰਤ ਸ਼ਕਤੀਆਂ ਨੂੰ ਨਿਰੂਪਣ ਕਰਨ ਵਾਲਾ ਅਮੋਲਕ ਵਿਰਸਾ ਹੈ। ਇਹ ਵਿਰਸਾ ਜੋਤਿ ਰੂਪ ਵਿਚ ਹਰ ਥਾਂ ਉਤੇ, ਹਰੇਕ ਹਿਰਦੇ ਵਿਚ ਵਿਦਮਾਨ ਹੈ, ਪਰ ਅਗਿਆਨਤਾ ਕਾਰਨ ਮਨੁਖ ਇਸ ਅੰਬਰੀ ਜੋਤਿ ਦੇ ਦਰਸ਼ਨ ਤੋਂ ਵਾਂਝਿਆ ਹੋਇਆ ਹੈ। ਮਨਮੁਖ ਜੀਵ, 'ਰੰਧਿਣ ਵੈਣਿ ਰਤਾ ਹਿਤਕਾਰੀ, ਸਬਦੈ ਸੁਰਤਿ ਨ ਆਈ' (ਪੰਨਾ ੫੯੬) ਵਾਲੀ ਹਾਲਤ ਵਿਚ ਫਸਿਆ ਹੋਣ ਕਰਕੇ ਆਪਣੇ ਮੂਲਿਕ ਵਿਰਸੇ ਤੋਂ ਅਵੇਸਲਾ ਹੈ। ਅਸਲ ਵਿਚ ਇਸ ਦੀ ਰੁਚੀ ਦਾ ਝੁਕਾਅ ਵਿਸ਼ੇ ਵਿਕਾਰਾਂ ਵਲ ਹੈ। ਗੁਰਮੁਖ ਜੀਉੜੇ ਦੀ ਸੁਰਤਿ ਵੇਖੋ, ਉਸ ਦਾ ਹਿਰਦਾ ਹਰ ਵੇਲੇ ਇਕ ਵਿਲਖਣ ਭਾਵਨਾ ਨਾਲ ਭਰਪੂਰ ਹੁੰਦਾ ਹੈ ਜਿਵੇਂ ਕਿ:-

**ਸੇਵੀ ਸਤਿਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣ ॥**
**ਆਪੁ ਤਿਆਗਿ ਸਰਣੀ ਪਵਾਂ,**
**ਮੁਖਿ ਬੋਲੀ ਮਿਠੜੇ ਵੈਣ ॥** [ਪੰਨਾ ੧੩੬

ਗੁਰਬਾਣੀ ਦੇ ਮਿਠੇ ਬੋਲਾਂ ਦੇ ਫਲ ਸਰੂਪ ਹੀ 'ਮਿਠ ਬੋਲੜੇ ਸਜਣ' ਨਾਲ ਸਬੰਧ ਕਾਇਮ ਹੁੰਦਾ ਹੈ। ਉਸ ਜੀਅ-ਦਾਨ ਦੇਣ ਵਾਲੇ ਦਾਤੇ ਦੀ ਅੰਮ੍ਰਿਤ ਝਲਕ, ਇਕ ਪਲਕ ਵਿਚ ਜੀਵਨ ਪਲਟ ਦੇਂਦੀ ਹੈ। ਆਤਮਿਕ ਨੈਣਾਂ ਵਿਚ ਗਿਆਨ-ਅੰਜਨ ਦਾ ਇਕ ਤੁਪਕਾ 'ਜੋਤਿ ਰੂਪ ਹਰਿ ਆਪਿ, ਗੁਰੂ ਨਾਨਕੁ ਕਹਾਇਓ' (ਪੰਨਾ ੧੪੦੮) ਦਾ ਦਰਸ਼ਨ ਕਰਵਾ ਦਿੰਦਾ ਹੈ। ਇਸ ਦਰਸ਼ਨ-ਝਲਕਾਰੇ ਵਿਚ ਦਿਬ ਦ੍ਰਿਸ਼ਟੀ ਨਾਲ ਕੀ ਦਿਸਦਾ ਹੈ?

**ਸਤਿਗੁਰੂ ਹੈ ਬੋਹਿਥਾ, ਸਬਦਿ ਲੰਘਾਵਣਹਾਰੁ ॥**
**ਤਿਥੈ ਪਵਣੁ ਨ ਪਾਵਕੋ, ਨਾ ਜਲੁ ਨ ਆਕਾਰੁ ॥**
**ਤਿਥੈ ਸਚਾ ਸਚਿ ਨਾਇ, ਭਵਜਲ ਤਾਰਣਹਾਰ॥[ਪੰਨਾ ੧੦੦੯**

ਪਰਮਾਤਮਾ ਦਾ ਨਾਮ 'ਵਾਹਿਗੁਰੂ' ਸਾਰੇ ਜਗਤ ਲਈ ਇਕ ਮਹਾਨ ਵਿਰਸਾ ਹੈ। ਇਸ ਵਿਰਸੇ ਦੀ ਕਿਹੜੀ ਕਿਹੜੀ ਵਡਿਆਈ ਕਰੀਏ? 'ਨਹ ਜਾਈ ਗਣੀਆ'। ਨਾਮ-ਨਿਵਾਸ ਨਾਲ ਜਿਉਂ ਜਿਉਂ ਵਿਰਸੇ ਵਿਚ ਵਾਧਾ ਹੁੰਦਾ ਹੈ ਤਿਉਂ

ਤਿਉਂ ਮਨੁਖ ਆਪਣੇ ਆਪ ਨੂੰ ਨਿਰਬਲ ਜੋਂ ਲਾਚਾਰ ਸਮਝਣ ਦੀ ਬਜਾਏ, ਸ਼ਕਤੀ-ਸ਼ਾਲੀ ਅਨੁਭਵ ਕਰਨ ਲਗ ਜਾਂਦਾ ਹੈ। ਨਾਮ ਦੀ ਕਮਾਈ ਜੀਵ ਦੀ ਸੁਰਤਿ ਨੂੰ ਆਤਮ-ਰੰਗਾਂ ਵਿਚ ਤਬਦੀਲ ਕਰ ਦਿੰਦੀ ਹੈ। 'ਨਾ ਕੋ ਬੈਰੀ ਨਾਹਿ ਬੇਗਾਨਾ, ਸਗਲ ਸੰਗਿ ਹਮ ਕਉ ਬਨਿਆਈ' (ਪੰਨਾ ੧੨੯੯) ਅਥਵਾ 'ਸਭੁ ਕੋ ਮੀਤ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ' (ਪੰਨਾ ੬੭੧) ਵਾਲੀ ਭਾਵਨਾ ਦ੍ਰਿੜ ਹੋਣ ਨਾਲ ਮਨ ਦਾ ਵਿਛੋੜਾ ਦੂਰ ਹੋ ਜਾਂਦਾ ਹੈ ਅਤੇ ਸਚੇ ਪਾਤਿਸ਼ਾਹ ਜੀ ਨਾਲ ਸੁੰਦਰ ਮਿਲਾਪ ਹੋ ਜਾਂਦਾ ਹੈ।

ਜਿਨ੍ਹਾਂ ਮਨੁੱਖਾਂ ਨੂੰ ਸਤਿਗੁਰੂ ਦਾ ਮਿਲਾਪ ਨਹੀਂ ਹੋਇਆ ਓਹ ਝੂਠਾ ਧਨ ਕਮਾਉਣ ਵਿਚ ਲਗੇ ਹੋਏ ਹਨ। ਹਰ ਹੀਲੇ ਵਸੀਲੇ ਤੇ ਹੇਰਾ-ਫੇਰੀ ਨਾਲ ਕੱਚਾ ਧਨ ਇਕੱਠਾ ਕਰਨ ਦੀ ਵਾਦੀ ਵਿਚ ਵਾਧਾ ਹੋ ਰਿਹਾ ਹੈ। ਇਸ ਧਨ-ਦੌਲਤ ਦੀ ਦੌੜ ਨੇ ਲੋਕਾਂ ਨੂੰ ਅਸਲੀ ਨਾਮ-ਵਿਰਸੇ ਤੋਂ ਵੰਚਿਤ ਕਰ ਦਿਤਾ ਹੈ। ਜੇ ਸੰਸਾਰ ਵਿਚ ਨਿਗਾਹ ਮਾਰੀਏ ਤਾਂ ਪੂਰੀ ਮਿਹਨਤ ਤੇ ਜਤਨ ਕਰਨ ਦੇ ਵਾਜੂਦ ਵੀ ਕਿਸੇ ਨੂੰ ਥੋੜਾ ਤੇ ਕਿਸੇ ਨੂੰ ਅਗਲਾ ਧਨ ਪ੍ਰਾਪਤ ਹੈ ਪਰ ਸੰਤੁਸ਼ਟੀ ਦੋਹਾਂ ਹਾਲਤਾਂ ਵਿਚ ਨਹੀਂ:-

**੧- ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ ॥ [ਪੰਨਾ ੨੭੮**
**੨- ਧਨਵੰਤਾ ਇਵਹੀ ਕਹੈ ਅਵਰੀ ਧਨ ਕਉ ਜਾਉ ॥**
**ਨਾਨਕੁ ਨਿਰਧਨੁ ਤਿਤੁ ਦਿਨਿ,**
**ਜਿਤੁ ਦਿਨਿ ਵਿਸਰੈ ਨਾਉ ॥ [ਪੰਨਾ ੧੨੪੪**

ਮਾਇਆ ਦੀ ਹਿਰਸ ਨੇ ਮਨੁੱਖ ਨੂੰ ਆਪਣੇ ਵਿਰਸੇ ਨਾਲੋਂ ਵਿਛੋੜਿਆ ਹੋਇਆ ਹੈ। ਇਸ ਲਈ ਗੁਰਦੇਵ ਪਿਤਾ ਜੀ ਮੁੜ ਮੁੜ ਮਨੁੱਖ ਨੂੰ ਸਮਝਾਉਂਦੇ ਹਨ:-

**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥**
**ਕਾਚੀ ਢਹਗਿ ਦਿਵਾਲ, ਕਾਹੇ ਗਚੁ ਲਾਵਹੁ॥[ਪੰਨਾ ੧੧੭੧**

ਜਿਵੇਂ ਬਿਜਲੀ ਦੇ ਨਿਯਮਾਂ ਤੋਂ ਜਾਣੂੰ ਇੰਜੀਨੀਅਰ ਆਪਣੀ ਇਛਾ ਅਨੁਸਾਰ ਬਿਜਲੀ ਦੇ ਕੰਮ-ਕਾਰ ਉਤੇ ਆਪਣੀ ਹਕੂਮਤ ਕਰ ਸਕਦਾ ਹੈ, ਤਿਵੇਂ ਵਾਹਿਗੁਰੂ

ਨਾਮ-ਸਿਮਰਨ ਦਾ ਅਭਿਆਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਨਿਯਮਾਂ ਦੀ ਪਾਲਨਾ ਕਰਕੇ ਅਮੁਕ ਸ਼ਕਤੀ ਪ੍ਰਾਪਤ ਕਰ ਕੇ ਨਾਮ-ਵਿਰਸੇ ਦੇ ਹਰ ਪਹਿਲੂ ਤੇ ਰੋਸ਼ਨੀ ਪਾ ਸਕਦਾ ਹੈ।

ਜਦੋਂ ਤੱਕ ਮਨੁਖ ਸਰੀਰ ਤੋਂ ਉਪਰ ਨਹੀਂ ਉਠਦਾ ਉਸ ਨੂੰ ਇਹ ਅਨਭਵ ਨਹੀਂ ਹੋ ਸਕਦਾ ਹੈ ਕਿ ਵਾਹਿਗੁਰੂ ਹੀ ਸਾਡਾ ਮਾਤਾ, ਪਿਤਾ, ਬੰਧਪ ਤੇ ਭਰਾਤਾ ਆਦਿ ਹੈ। ਉਹ ਸਾਰੀ ਸ੍ਰਿਸ਼ਟੀ ਦਾ ਦਾਤਾ ਹੈ, ਮਹਾਂ ਅਨੰਦ ਰੂਪ ਹੈ, ਬਖਸ਼ਿੰਦ ਹੈ। ਨਾਮ-ਸਿਮਰਨ ਦਾ ਸਾਬਣ ਜਨਮਾਂ ਜਨਮਾਤਰਾਂ ਦੇ ਪਾਪਾਂ ਦੀ ਮੈਲ ਨੂੰ ਧੋ ਦਿੰਦਾ ਹੈ, ਫਿਰ ਸੁਤੇ ਹੀ ਮਨ ਤੇ ਤਨ ਵਿਚ ਨਾਮ ਦੀ ਪਵਿਤਰਤਾ ਪਰਵੇਸ਼ ਕਰ ਜਾਂਦੀ ਹੈ, ਭਾਵ 'ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਇ, ਨ ਧੀਰ ਧਰੋਆ। (ਭਾ. ਗੁਰਦਾਸ ਜੀ) ਵਾਲੀ ਹਾਲਤ ਵਰਤ ਜਾਂਦੀ ਹੈ। ਨਾਮ-ਅਭਿਆਸ ਦੁਆਰਾ ਜਦੋਂ ਹਿਰਦੇ ਵਿਚ ਵਿਗਾਸ ਹੋ ਜਾਂਦਾ ਹੈ, ਵਿਰਸੇ ਵਿਚ ਅਜਿਹੀ ਕਲਾ ਵਰਤ ਜਾਂਦੀ ਹੈ ਜਿਸ ਨਾਲ ਵੱਡੀਆਂ ਜਾਨ-ਲੇਵਾ ਬੀਮਾਰੀਆਂ, ਈਰਖਾ-ਦ੍ਵੈਤ ਦੇ ਸਾੜਿਆਂ, ਤੇ ਹੋਰ ਘਾਟਿਆਂ ਦਾ ਸੁਤੇ ਹੀ ਅਭਾਵ ਹੋ ਜਾਂਦਾ ਹੈ। ਜਦੋਂ ਸੁਰਤਿ ਵਿਚ 'ਵਾਹਿਗੁਰੂ' ਸ਼ਬਦ ਦਾ ਆਵੇਸ਼ ਹੋ ਜਾਂਦਾ ਹੈ, ਦ੍ਰਿਸ਼ਟੀ ਬਦਲ ਜਾਂਦੀ ਹੈ, 'ਦੁਨੀਆ ਮੁਕਾਮੇ ਫਾਨੀ' ਆਪਣਾ ਸਰੀਰ, ਮਾਤਾ ਪਿਤਾ ਤੇ ਕੁਟੰਬ ਸਭ ਮਿਥਿਆ ਰੂਪ ਹੀ ਦਿਸਣ ਲਗ ਜਾਂਦੇ ਹਨ:-

**ਮਿਥਿਆ ਤਨ ਧਨੁ ਕੁਟੰਬ ਸਬਾਇਆ ॥**
**ਮਿਥਿਆ ਹਉਮੈ ਮਮਤਾ ਮਾਇਆ ॥** [ਪੰਨਾ ੨੬੮

ਨਾਮ ਦੇਂ ਵਣਜਾਰੇ ਵੀਰੋ! ਆਓ ਆਪਣੇ ਵਿਰਸੇ ਨਾਲ ਜੁੜੀਏ। ਗੁਰੂ ਵਾਲੇ ਬਣੀਏ, ਖੰਡੇ ਦਾ ਅੰਮ੍ਰਿਤ ਛਕੀਏ, ਰਹਣੀ-ਰਹਿਤ ਵਿਚ ਪਰਪੱਕ ਹੋਈਏ, ਸੁਆਸਾਂ ਨੂੰ ਨਾਮ ਰੂਪ ਰਾਸਿ ਸੰਚਣ ਲਈ ਵਰਤੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਪਠਨ-ਪਾਠਨ ਤੇ ਵੀਚਾਰ ਸਿਦਕ ਤੇ ਸ਼ਰਧਾ ਨਾਲ ਕਰੀਏ। 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' (ਪੰਨਾ ੩੯੪) ਵਾਲੇ ਪਾਵਨ ਉਪਦੇਸ਼ ਨੂੰ ਸਦਾ ਚੇਤੇ ਰਖੀਏ, ਰਾਹ-ਪੈਂਡੇ, ਘਰ ਵਿਚ ਸਦਾ ਹੀ ਇਸ ਵਿਰਸੇ ਦੇ ਅਨੁਆਈ ਬਣੀਏ। ਇਸ ਪਾਵਨ ਵਿਰਸੇ ਨੂੰ ਪ੍ਰਾਪਤ ਕਰਨ ਵਾਲੇ ਪੂਰਨ ਧਿਆਨ ਨਾਲ ਗੁਰੂ

ਚਰਨਾਂ ਵਿਚ ਅਰਦਾਸਿ ਕਰਨੀ ਹੈ, ਇਹ ਅਰਦਾਸਿ ਕੇਵਲ ਰਟਾ ਨਾ ਹੋਵੇ, ਸੁਰਤਿ ਵਿਚ ਅਪੜੇ, ਉਥੋਂ ਨਿਰੰਕਾਰ ਜੀ ਦੇ ਦੇਸ਼ ਵਿਚ ਜਾਏ। ਭਟਕਦੀ ਹੋਈ ਮਨ-ਬ੍ਰਿਤੀ ਨੂੰ ਟਿਕਾਉਣ ਦੀ ਇਕੋ ਜੁਗਤੀ ਹੈ ਕਿ ਸਤਿਗੁਰੂ ਜੀ ਪੂਰਨ ਕਿਰਪਾ ਦਾ ਪਾਤਰ ਬਣਨਾ ਹੈ:-

**ਦਸ ਦਿਸ ਖੋਜਤ ਮੈ ਫਿਰਿਓ, ਜਦ ਦੇਖਉ ਤਤ ਸੋਇ ॥**
**ਮਨੁ ਬਸਿ ਆਵੈ ਨਾਨਕਾ,**
**ਜੇ ਪੂਰਨ ਕਿਰਪਾ ਹੋਇ ॥ [ਪੰਨਾ ੨੯੮**

ਇਕ ਗਲ ਹਰੇਕ ਜਗਿਆਸੂ ਨੂੰ ਪਲੇ ਬੰਨਣੀ ਚਾਹੀਦੀ ਹੈ ਕਿ ਉਹ 'ਵਾਹਿਗੁਰੂ' ਸ਼ਬਦ ਦੁਆਰਾ ਆਪਣੇ ਵਿਰਸੇ ਨਾਲ ਜੁੜਿਆ ਰਹੇ। ਜੇ ਉਸ ਦੀ ਆਸ ਅਪੂਰਨ ਵੀ ਹੁੰਦੀ ਹੈ ਤਾਂ ਵੀ ਉਹ ਨਿਰਾਸ ਨਾ ਹੋਵੇ, ਨਾਮ ਦਾ ਜਾਪ ਤੇ ਜਪੁ ਜਾਰੀ ਰਖੇ। ਇਕ ਮਨ ਇਕ ਚਿਤ ਹੋ ਕੇ ਕੀਤਾ ਸਿਮਰਨ ਹੀ ਸਾਈਂ ਦੇ ਦਰਬਾਰ ਵਿਚ ਪਰਵਾਨ ਹੁੰਦਾ ਹੈ। ਸੋ 'ਕੇਸੋ ਕੇਸੋ' ਕੂਕਣਾ ਨਾ ਛੱਡੇ, ਆਸਵੰਦ ਰਹੇ:-

**ਕਬੀਰ ਕੇਸੋ ਕੇਸੋ ਕੂਕੀਐ, ਨਾ ਸੋਈਐ ਆਸਾਰ॥**
**ਰਾਤਿ ਦਿਵਸ ਕੇ ਕੂਕਨੇ**
**ਕਬਹੂ ਕਿ ਸੁਨੈ ਪੁਕਾਰਿ ॥ [ਪੰਨਾ ੧੩੭੬**

ਸੋ, ਸੱਚੇ ਹਿਰਦੇ ਨਾਲ ਜਗਿਆਸੂ ਇਉਂ ਜੋਦੜੀ ਕਰਦਾ ਰਹੇ - ''ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ, ਹਰਿ ਕਰਿ ਕਿਰਪਾ ਮਨਿ ਵਸੁ ਜੀਉ॥'' (ਪੰਨਾ ੧੭੩)। ਬਸ, ਜਦੋਂ ਵਾਹਿਗੁਰੂ ਹਿਰਦੇ ਵਿਚ ਵਸ ਗਿਆ, ਜਾਣੋ, ਇਹ 'ਵਿਰਸਾ' ਬਣ ਗਿਆ।



# ਅਚਰਜ ਨਾਮ - ਇਕ ਅਨੁਭਵ

ਖੂਬੁ ਖੂਬੁ ਖੂਬੁ ਖੂਬੁ, ਖੂਬੁ ਤੇਰੋ ਨਾਮੁ ॥
ਝੂਠੁ ਝੂਠੁ ਝੂਠੁ ਝੂਠੁ, ਦੁਨੀ ਗੁਮਾਨੁ॥੧॥ਰਹਾਉ॥
ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥
ਨਾਮ ਬਿਨਾ ਸਭ ਦੁਨੀਆ ਛਾਰੁ ॥੧॥
ਅਚਰਜ ਤੇਰੀ ਕੁਦਰਤਿ, ਤੇਰੇ ਕਦਮ ਸਲਾਹ॥
ਗਨੀਵ ਤੇਰੀ ਸਿਫਤਿ, ਸਚੇ ਪਾਤਿਸਾਹ ॥੨॥
ਨੀਧਰਿਆ ਧਰ ਪਨਹ ਖੁਦਾਇ ॥
ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥੩॥
ਨਾਨਕ ਕਉ ਖੁਦਿ ਖਸਮ ਮਿਹਰਵਾਨ ॥
ਅਲਹੁ ਨ ਵਿਸਰੈ ਦਿਲ ਜੀਅ ਪਰਾਨ॥੪॥੧੦॥

[ਭੈਰਉ ਮਹਲਾ ੫- ਪੰਨਾ ੧੧੩੯

ਇਕ ਵਾਰੀ ਨਹੀਂ ਪੰਜ ਵਾਰੀ ਨਾਮ ਨੂੰ 'ਖੂਬੁ ਖੂਬੁ' ਆਖਣਾ, ਨਾਮ ਤੋਂ ਬਿਨਾ ਸਾਰੀ ਦੁਨੀਆ ਨੂੰ ਸੁਆਹ ਸਮਝਣਾ ਕੋਈ ਸਾਧਾਰਨ ਗਲ ਨਹੀਂ। ਇਹ 'ਖੁਦਿ ਖਸਮ ਮਿਹਰਵਾਨ' ਹੋਣ ਦੀ ਪਰਤਖ ਨਿਸ਼ਾਨੀ ਹੈ। ਜਿਸ ਦੇ ਮਨ ਵਿਚ 'ਨਾਮੁ' ਵਸ ਗਿਆ, ਉਸ ਨੂੰ ਹੀ ਨਾਮ ਦਾ ਰਸ ਆਇਆ ਅਤੇ ਉਸ ਨੇ ਹੀ ਆਖਿਆ:–

(ੳ) ਅਚਰਜ ਰੂਪੁ ਨਿਰੰਜਨੋ,
ਗੁਰਿ ਮੇਲਾਇਆ ਮਾਇ ॥ [ਪੰਨਾ ੪੬

(ਅ) ਸੁਨਹੁ ਲੋਕਾ, ਮੈ ਪ੍ਰੇਮ ਰਸੁ ਪਾਇਆ ॥
ਦੁਰਜਨ ਮਾਰੇ ਵੈਰੀ ਸੰਘਾਰੇ,
ਸਤਿਗੁਰਿ ਮੋਕਉ ਹਰਿਨਾਮੁ ਦਿਵਾਇਆ॥ [ਪੰਨਾ ੩੭੦

**(ੲ) ਅੰਮ੍ਰਿਤ ਕਾ ਰਸੁ ਆਇਆ, ਮਨਿ ਵਸਿਆ ਨਾਉ ॥**

**[ਪੰਨਾ ੧੦੯੨**

ਸਤਿਗੁਰੂ ਜੀ ਦੀ ਕਿਰਪਾ ਨਾਲ ਜਿਸ ਸਿਖ ਨੂੰ ਨਾਮੁ ਪ੍ਰਾਪਤ ਹੋ ਗਿਆ, ਉਸ ਦੇ ਮੁਖਾਰਬਿੰਦ ਚੋਂ 'ਖ਼ੂਬੁ ਖ਼ੂਬੁ' ਜਾਂ ਵਾਹੁ ਵਾਹੁ' ਵਾਲੀ ਧੁਨੀ ਦਾ ਅਸਰ ਨਾਲ ਬੈਠੀਆਂ ਸੰਗਤਾਂ ਤੇ ਪੈਣਾ ਵੀ ਸੁਭਾਵਿਕ ਹੈ।

ਨਾਮ ਵਿਚ ਰੰਗੀ ਹੋਈ ਜਿਸ ਰੂਹ ਦੇ ਹਿਰਦੇ ਵਿਚ ਨਾਮ-ਸਿਮਰਨ ਦਾ ਚਾਉ ਹੋਵੇ, ਪ੍ਰੇਮ ਪ੍ਰਭਾਉ ਵੀ ਹੋਵੇ, ਉਹ ਰੂਹ ਗੁਰੂ ਦੇ ਬਚਨ ਸੁਣਨ ਸੁਣਾਉਣ ਵਿਚ ਸਦਾ ਖੀਵੀ ਹੋਈ ਰਹਿੰਦੀ ਹੈ। ਗੁਰਮਤਿ ਮਾਰਗ ਦੇ ਪਾਂਧੀ ਇਹਨਾਂ ਰਮਜ਼ਾਂ ਤੋਂ ਜਾਣੂੰ ਹੁੰਦੇ ਹਨ ਕਿ ਨਾਮ ਦੀ ਗੁਹਜ ਕਥਾ ਦਾ ਗਿਆਨ ਅਤੇ ਆਤਮਿਕ ਰਹੱਸ ਗੁਰੂ ਦੀ ਨਦਰਿ ਨਾਲ ਮਾਣਿਆ ਜਾਂਦਾ ਹੈ। 'ਦਰਸਨ ਨਾਮ ਕਉ ਮਨੁ ਆਛੈ' (ਪੰਨਾ ੫੩੩) ਵਾਲੀਆਂ ਦਰਸ-ਪਿਆਸੀਆਂ ਰੂਹਾਂ ਜਿਥੇ "ਨਾਮੁ ਨਾਵਣੁ ਨਾਮੁ ਰਸ ਖ਼ਾਣੁ ਅਰੁ ਭੋਜਨੁ ਨਾਮ ਰਸੁ, ਸਦਾ ਚਾਯ ਮੁਖਿ ਮਿਸ੍ਟ ਬਾਣੀ" ਅਤੇ "ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ॥" (ਪੰਨਾ ੪੫੭) ਵਾਲੀ ਹੁੱਬ ਰਖਦੀਆਂ ਹਨ, ਉਥੇ 'ਖ਼ੁਨਕ ਨਾਮੁ ਖ਼ੁਦਾਇਆ' ਦੀ ਬਰਕਤ ਨਾਲ ਸਾਰਾ ਵਾਤਾਵਰਨ ਸੀਤਲ ਤੇ ਸ਼ਾਂਤਮਈ ਬਣਾ ਦੇਂਦੀਆਂ ਹਨ। ਓਹ "ਊਂਦਰ ਦੂੰਦਰ ਪਾਸਿ ਧਰੀਜੈ॥" (ਪੰਨਾ ੯੦੫) ਵਾਲੀ ਭਾਵਨਾ ਅਨੁਸਾਰ ਮਨ ਵਿਚ ਵਿਕਾਰ ਪੈਦਾ ਕਰਨ ਵਾਲੇ ਸੰਕਲਪਾਂ ਨੂੰ ਨੇੜੇ ਨਹੀਂ ਲਗਣ ਦੇਂਦੀਆਂ। ਸਖੀਆਂ ਸਹੇਲੀਆਂ ਜਦੋਂ ਵਜਦ ਵਿਚ ਆ ਕੇ ਆਪਣੇ ਸ਼ਾਹ ਦੀਆਂ ਸੁਹੇਲੀਆਂ ਬਾਤਾਂ, ਅਥਵਾ ਸੁਆਮੀ ਕੰਤ ਦੀਆਂ ਅਕਥ ਕਹਾਣੀਆਂ ਕਰਦੀਆਂ ਹਨ ਤਾਂ ਸਾਈਆਂ ਜੀਓ ਦੇ ਬੈਰਾਗ ਰਸ ਵਿਚ ਭਿੱਜੀਆਂ ਹੋਈਆਂ ਦਰਸ਼ਨ ਪਰਸਨ ਲਈ ਇਉਂ ਤਰਲਾ ਕਢਦੀਆਂ ਹਨ:–

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ ॥**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ,**
**ਅਪਰ ਅਪਾਰਾ ਰਾਮ ॥**

**ਗੋਪਾਲ ਦਇਆਲ ਗੋਬਿੰਦ ਲਾਲਨ,**
**ਮਿਲਹੁ ਕੰਤ ਨਿਮਾਣੀਆ॥**
**ਨੈਨ ਤਰਸਨ ਦਰਸ ਪਰਸਨ,**
**ਨਹ ਨੀਦ ਰੈਣਿ ਵਿਹਾਣੀਆ॥**
**ਗਿਆਨ ਅੰਜਨ ਨਾਮ ਬਿੰਜਨ, ਭਏ ਸਗਲ ਸੀਗਾਰਾ ॥**
**ਨਾਨਕੁ ਪਇਅੰਪੈ ਸੰਤ ਜੰਪੈ, ਮੇਲਿ ਕੰਤੁ ਹਮਾਰਾ ॥ ੧ ॥**
**[ਰਾਗੁ ਬਿਹਾਗੜਾ ਮਹਲਾ ੫- ਪੰਨਾ ੫੪੨**

ਕਿਹੜਾ ਜਗਿਆਸੂ ਹੈ ਜੋ ਨਾਮੀ ਤੇ ਨਾਮ ਦੇ ਦਰਸ਼ਨ ਦੀ ਤਾਂਘ ਨਹੀਂ ਰਖਦਾ? ਵਿਸ਼ੇਸ਼ ਕਰਕੇ ਜਦੋਂ ਜਗਿਆਸੂ ਗੁਰਬਾਣੀ ਦਾ ਪਾਠ ਕਰਦਿਆਂ ਪੜ੍ਹਦਾ ਹੈ:--

**ਈਧਨੁ ਅਧਿਕ ਸਕੇਲੀਐ ਭਾਈ, ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ,**
**ਨਾਨਕ ਮਿਲਣੁ ਸੁਭਾਇ ॥ [ਪੰਨਾ ੬੩੭**

ਭਾਵ ਜਿਸ ਤਰ੍ਹਾਂ, ਬਾਲਣ ਇਕੱਠਾ ਕਰੀਏ ਅਤੇ ਉਸ ਨੂੰ ਰਤਾ ਭਰ ਅੱਗ ਲਾ ਦੇਈਏ ਤਾਂ ਉਹ ਲਕੜਾਂ ਦਾ ਢੇਰ ਇਕ ਪਲ ਘੜੀ ਵਿਚ ਸੜ ਕੇ ਸੁਆਹ ਹੋ ਜਾਂਦਾ ਹੈ, ਇਸੇ ਤਰ੍ਹਾਂ ਜੇ ਛਿਨ ਭਰ ਹਰੀ ਦਾ ਨਾਮ ਮਨ ਵਿਚ ਵਸ ਜਾਏ ਤਾਂ ਜਨਮਾਂ ਜਨਮਾਂਤਰਾ ਦੇ ਸਾਰੇ ਪਾਪ ਸੜ ਜਾਂਦੇ ਹਨ ਅਤੇ ਸੁਭਾਵਿਕ ਹੀ ਵਾਹਿਗੁਰੂ ਜੀ ਦਾ ਮਿਲਾਪ ਹੋ ਜਾਂਦਾ ਹੈ, ਨਾਮ ਦੀ ਅਜਿਹੀ ਮਹਿਮਾ ਸੁਣ ਕੇ ਜਗਿਆਸੂ ਦੇ ਹਿਰਦੇ ਵਿਚ ਨਾਮ ਕੀ ਹੈ? ਦੇ ਦਰਸ਼ਨ ਕਰਨ ਦੀ ਲੋਚਾ ਲਗਦੀ ਹੈ।



# ਨਾਮ ਕੀ ਹੈ?- ਇਕ ਰਹੱਸ

ਨਾਮ ਕੀ ਹੈ? ਦਾ ਪਰਕਰਣ ਲਿਖਣ ਤੋਂ ਪਹਿਲਾਂ ਇਕ ਵਾਰੀ ਲੇਖਕ ਨੇ 'ਸੋ ਦਰੁ' ਬਾਣੀ ਦਾ ਪਾਠ ਕੀਤਾ, ਮਗਰੋਂ ਗੁਰੂ-ਪਰਮੇਸ਼ਰ ਜੀ ਦੇ ਚਰਨਾ ਵਿਚ ਅਰਦਾਸਿ ਕੀਤੀ:—

**ਮਲਿਨ ਭਈ ਮਤਿ ਮਾਧਵਾ, ਤੇਰੀ ਗਤਿ ਲਖੀ ਨ ਜਾਇ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ, ਮੈ ਸੁਮਤਿ ਦੇਹੁ ਸਮਝਾਇ ॥੨॥**

[ਪੰਨਾ ੩੪੬

ਸਾਈਆਂ ਜੀਓ ਨੇ ਆਪਣੀ ਐਸੀ ਕਲਾ ਵਰਤਾਈ ਕਿ ਪਹਿਰ ਰਾਤ ਰਹਿੰਦੀ ਜਗਾ ਦਿੱਤਾ, ਸਾਵਧਾਨ ਏਕਾਗਰ ਚੀਤ ਕਰਕੇ "ਵਾਹਿਗੁਰੂ ਵਾਹਿਗੁਰੂ" ਗੁਰਮੰਤ੍ਰ ਸਿਮਰਨ ਦੀ ਕਾਰ ਵਿਚ ਲਾ ਕੇ ਅਜਿਹਾ ਰੱਸ ਬਖਸ਼ ਦਿਤਾ ਕਿ ਮਨ ਚਾਉ ਨਾਲ ਮਸਤੀ ਵਿਚ ਆ ਕੇ ਹੇਠ ਲਿਖੀ ਪੰਕਤੀ ਨੂੰ ਗਾਉਣ ਲਗ ਪਿਆ:-

**ਹਉ ਵਾਰੀ ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ ॥** [ਪੰਨਾ ੭੧

ਸਿਕਦਾਰੀਆਂ ਤੇ ਦਰਬਾਰੀਆਂ ਅੰਦਰ ਮਾਣ ਵਡਿਆਈ ਦੀ ਚਾਹਨਾ ਹੁੰਦੀ ਹੈ ਪਰ ਨਾਮ ਦੇ ਬਿਉਪਾਰੀਆਂ ਅੰਦਰ ਪ੍ਰੀਤਮ ਦੇ ਮਿਲਾਪ ਲਈ ਤੀਬਰ ਸਿੱਕ ਹੁੰਦੀ ਹੈ। ਇਹ ਸਿਕ ਹੀ ਸਹਜੇ ਸਹਜੇ ਨਾਮ ਰਹੱਸ ਦਾ ਰੂਪ ਧਾਰਨ ਕਰ ਲੈਂਦੀ ਹੈ। ਜੀਵ ਰੂਪ ਜਗਿਆਸੂ ਬੇਨਤੀ ਕਰਦਾ ਹੈ:-

**ੳ- ਸੁਭ ਚਿੰਤਨ ਗੋਬਿੰਦ ਰਮਣ, ਨਿਰਮਲ ਸਾਧੂ ਸੰਗੁ ॥**
**ਨਾਨਕ, ਨਾਮੁ ਨ ਵਿਸਰਉ ਇਕ ਘੜੀ,**
**ਕਰਿ ਕਿਰਪਾ ਭਗਵੰਤ ॥** [ਪੰਨਾ ੫੨੨

**ਅ- ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**ਹਉ ਖਿਨੁ ਖਿਨੁ ਕਰੀ ਨਮਸਕਾਰੁ,**
**ਮੇਰਾ ਗੁਰੂ ਪੂਰਾ ਕਿਉ ਮਿਲੈ ॥** [ਪੰਨਾ ੧੬੮

ਬਸ, 'ਹਉ ਖਿਨੁ ਖਿਨੁ ਕਰੀ ਨਮਸਕਾਰੁ' ਵਾਲੇ ਕੀਰਤਨ ਅਤੇ ਅੰਤਰ-ਆਤਮੇ ਦੀ ਧੁਨੀ ਵਾਲੀ ਨਮਸਕਾਰ ਦੇ ਪਰਸਪਰ ਸੁਮੇਲ ਨੇ ਆਤਮਾ ਉਤੇ ਨਾਮ-ਰਸ ਦਾ ਗੂੜਾ ਰੰਗ ਚਾੜ੍ਹ ਦਿਤਾ। ਜਿਉਂ ਜਿਉਂ ਕੀਰਤਨੀਏ ਸਿੰਘ ਨਮਸਕਾਰ ਵਾਲੀ ਪੰਕਤੀ ਮੁੜ ਮੁੜ ਦੁਹਰਾਉਣ ਤਿਉਂ ਤਿਉਂ 'ਹਿਆਉ ਮਹਿੰਡਾ ਠੰਡੜਾ' ਹੋਈ ਜਾਵੇ, ਭਾਵ ਅਨੰਦ ਹੀ ਅਨੰਦ ਦਾ ਵਾਤਾਵਰਨ ਬਣੀ ਜਾਏ। ਹੇਠ ਲਿਖੇ ਸ਼ਬਦ ਨੇ ਮੇਰਾ ਮਨ ਮੋਹ ਲਿਆ:—

**ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮਪਦੁ ਲਹੀਐ॥੧॥**
**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**ਹਉ ਖਿਨੁ ਖਿਨੁ ਕਰੀ ਨਮਸਕਾਰੁ,**
**ਮੇਰਾ ਗੁਰੁ ਪੂਰਾ ਕਿਉ ਮਿਲੈ ॥ ੧ ॥ ਰਹਾਉ ॥**
**ਕਰਿ ਕਿਰਪਾ ਹਰਿ ਮੇਲਿਆ, ਮੇਰਾ ਸਤਿਗੁਰੁ ਪੂਰਾ ॥**
**ਇਛ ਪੁੰਨੀ ਜਨ ਕੇਰੀਆ, ਲੇ ਸਤਿਗੁਰ ਧੂਰਾ ॥ ੨ ॥**
**ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ,**
**ਤਿਸੁ ਸਤਿਗੁਰ ਮਿਲੀਐ ॥**
**ਤੋਟਾ ਮੂਲਿ ਨ ਆਵਈ, ਹਰਿ ਲਾਭੁ ਨਿਤਿ ਦ੍ਰਿੜੀਐ ॥੩॥**
**ਜਿਸ ਕਉ ਰਿਦੈ ਵਿਗਾਸੁ ਹੈ, ਭਾਉ ਦੂਜਾ ਨਾਹੀ ॥**
**ਨਾਨਕ, ਤਿਸੁ ਗੁਰ ਮਿਲਿ ਉਧਰੈ,**
**ਹਰਿ ਗੁਣ ਗਾਵਾਹੀ ॥੪॥੮॥੧੪॥੫੮॥** [ਪੰਨਾ ੧੬੮

ਨਾਮ ਸਮਝਣ ਲਈ 'ਮੈਂ ਸੁਮਤਿ ਦੇਹੁ ਸਮਝਾਇ' ਵਾਲੀ ਭਾਵ-ਭਿੰਨੀ ਅਰਦਾਸਿ ਨੇ ਇਤਨਾ ਰੰਗ ਤੇ ਖੇੜਾ ਬਖਸ਼ਿਆ ਕਿ ਸਵੇਰ ਦੀ ਸੈਰ ਤੇ ਜਾਣ ਸਮੇਂ ਵੀ ਹਿਰਦਾ ਨਾਮ-ਰਸ ਦੇ ਚਾਉ ਨਾਲ ਭਰਪੂਰ ਤੇ ਮਖ਼ਮੂਰ ਹੋਇਆ ਰਹਿਆ। ਸੈਰ ਤੋਂ ਮੁੜਨ ਸਮੇਂ ਵੀ ਵਾਹਿਗੁਰੂ ਵਾਹਿਗੁਰੂ ਦੀ ਓਹੀ ਵਿਸਮਾਦਿਕ ਧੁਨੀ ਆਪ ਮੁਹਾਰੇ ਜਾਰੀ ਰਹੀ:-

**ਬਾਹਰਿ ਰਾਖਿਓ ਰਿਦੈ ਸਮਾਲਿ ॥**

**ਘਰਿ ਆਏ ਗੋਵਿੰਦੁ ਲੈ ਨਾਲਿ ॥** [ਪੰਨਾ ੧੯੭

ਘਰ ਆ ਕੇ ਅਲਪ ਅਹਾਰ ਕਰਨ ਮਗਰੋਂ ਫਿਰ ਨਾਮ ਤੇ ਨਾਮ ਦੀਆਂ ਸਿਫਤਾਂ ਲਿਖਣ ਬਾਰੇ ਆਪਣੇ ਆਸਣ ਤੇ ਜਾ ਬੈਠਾ। ਸਤਿਗੁਰਾਂ ਨੇ ਆਪਣੀ ਕਲਾ ਵਰਤਾ ਕੇ ਇਹ ਪ੍ਰੇਰਨਾ ਦਿਤੀ:-

**ਭਗਤਿ ਭੰਡਾਰ ਗੁਰਬਾਣੀ ਲਾਲ ॥**
**ਗਾਵਤ ਸੁਨਤ ਕਮਾਵਤ ਨਿਹਾਲ ॥੨॥** [ਪੰਨਾ ੩੭੬

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਮਾਨਵਤਾ ਲਈ ਸਚ ਧਰਮ ਤੇ ਗਿਆਨ ਦਾ ਧੁਰਾ ਹੈ, ਇਹ ਸਰਬ ਸਾਂਝੀਵਾਲਤਾ, ਕੁਦਰਤਿ, ਪਿਆਰ ਦੇ ਰੰਗਾਂ ਨਾਲ ਭਰਪੂਰ ਹੈ। ਇਸ ਵਿਚ ਸਤਿਗੁਰੂ ਦੇ ਤੇਜੱਸਵੀ ਨੂਰ ਤੇ ਆਤਮ ਪ੍ਰਕਾਸ਼ ਦਾ ਸੋਮਾ ਮੌਜੂਦ ਹੈ ਜਿਸ ਤੋਂ ਨਾਮ ਦੀ ਸੇਧ ਮਿਲਦੀ ਹੈ। ਗੁਰਬਾਣੀ ਦੀ ਰਸਮਈ ਕਿਰਨ ਮਨੁੱਖੀ ਆਤਮਾਂ ਦੀ ਅਗਿਆਨਤਾ ਰੂਪ ਕੋਠੀ ਨੂੰ ਆਪਣੇ ਅਦੁਤੀ ਚਾਨਣ ਨਾਲ ਰੁਸ਼ਨਾਉਣ ਦੇ ਸਮਰਥ ਹੈ। ਜਗਿਆਸੂ ਨੂੰ ਨਾਮ ਦੀ ਸੋਝੀ ਲਈ "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨ ਮਾਨੈ, ਪਰਤਖਿ ਗੁਰੂ ਨਿਸਤਾਰੇ॥" (ਪੰਨਾ ੯੮੨) ਦੇ ਸਨਮੁਖ ਖੜੇ ਹੋ ਕੇ ਪਹਿਲਾਂ ਇਉਂ ਜਾਚਨਾ ਕਰਨੀ ਬਣਦੀ ਹੈ:-

**ਹਉ ਮਾਗਉ ਤੁਝੈ ਦਇਆਲ, ਕਰਿ ਦਾਸਾ ਗੋਲਿਆ ॥**
**ਨਉ ਨਿਧਿ ਪਾਈ ਰਾਜੁ, ਜੀਵਾ ਬੋਲਿਆ ॥**
**ਅੰਮ੍ਰਿਤ ਨਾਮੁ ਨਿਧਾਨੁ, ਦਾਸਾ ਘਰਿ ਘਣਾ॥**
**ਤਿਨ ਕੈ ਸੰਗਿ ਨਿਹਾਲੁ, ਸ੍ਰਵਣੀ ਜਸੁ ਸੁਣਾ ॥**
**ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥**
**ਪਖਾ ਪਾਣੀ ਪੀਸਿ, ਬਿਗਸਾ ਪੈਰ ਧੋਇ ॥**
**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ॥੩॥**

**[ਰਾਗੁ ਗੂਜਰੀ ਕੀ ਮਾਰ ਮਹਲਾ ੫- ਪੰਨਾ ੫੧੮**

ਇਸ ਪਉੜੀ ਵਿਚ ਪ੍ਰਭੂ ਦੇ ਦਾਸਾਂ ਦਾ ਲਾਲਾ-ਗੋਲਾ ਬਣਨ ਦੀ ਮੰਗ

ਦਾ ਮਨੋਰਥ ਹੀ ਨਾਮ-ਸਿਮਰਨ, ਸੇਵਾ, ਸੰਗਤੀ ਗੁਣਾਂ ਦੀ ਸਾਂਝ, ਜਾਣ-ਪਛਾਣ, ਅਤੇ ਨੂਰੀ ਨਦਰਿ ਦੀ ਨਿਹਾਲਣਾ ਨੂੰ ਪ੍ਰਾਪਤ ਕਰਨਾ ਹੈ। ਨਾਮ-ਅਭਿਆਸੀਆਂ ਦੀ ਸੰਗਤਿ ਕੀਤਿਆਂ ਜਦੋਂ ਬਦੀਆਂ ਵਾਲਾ ਸੁਭਾਅ ਬਦਲ ਜਾਂਦਾ ਹੈ ਅਤੇ ਸੇਵਾ-ਸਿਮਰਨ, ਕੀਰਤਨ ਆਦਿ ਅਮੋਲਕ ਵਸਤਾਂ ਦਾਨ ਵਜੋਂ ਪਰਾਪਤ ਹੋ ਜਾਂਦੀਆਂ ਹਨ ਤਾਂ ਨਿਰਸੰਦੇਹ ਸਾਰਾ ਜੀਵਨ ਹੀ ਸਫਲ ਹੋ ਜਾਂਦਾ ਹੈ। ਭਾ. ਨੰਦ ਲਾਲ ਜੀ ਨੇ ਵੀ ਕਲਗੀਧਰ ਪਿਤਾ ਪਾਸੋਂ ਨਦਰਿ ਨਿਹਾਲੀਐ ਵਾਲੀ ਮੰਗ ਹੀ ਮੰਗੀ ਸੀ:-

**ਯਕ ਨਿਗਾਹੇ ਜਾਂ ਫਿਜ਼ਾਇਸ਼,**
**ਬਸ ਬਵਦ ਦਰਕਾਰੇ ਮਾ ॥** [ਗਜ਼ਲ ਭਾ. ਸ. ਨੰਦ ਲਾਲ ਜੀ

ਆਓ 'ਸੁਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ' (ਪੰਨਾ ੮੨੦) ਦੇ ਵਾਕ ਅਨੁਸਾਰ ਆਪਣੇ ਹਿਰਦੇ ਦੀ ਹੂਕ ਆਪਣੇ ਗੁਰ-ਪਰਮੇਸ਼ਰ ਜੀ ਦੇ ਚਰਨਾ ਵਿਚ ਧਰੀਏ। ਹੇ ਨਦਰੀ ਨਦਰਿ ਨਿਹਾਲ ਕਰਨ ਵਾਲੇ ਪਿਤਾ ਜੀਓ! ਜਿਸ ਨਾਮ ਦੀ ਮਹਿਮਾ ਬਾਰੇ ਆਪ ਜੀ ਦੇ ਅੰਮ੍ਰਿਤ ਬਚਨ ਹਨ:–

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥**
**ਸਗਲ ਭਗਤ ਜਾ ਕੀ ਕਰਦੇ ਸੇਵਾ ॥**
**ਅਨਾਥਾ ਨਾਥੁ ਦੀਨ ਦੁਖਭੰਜਨੁ,**
**ਸੋ ਗੁਰ ਪੂਰੇ ਤੇ ਪਾਇਣਾ ॥ ੩ ॥** [ਪੰਨਾ ੧੦੭੮

ਉਸ ਨਾਮ ਦੇ ਅੰਤਰ-ਆਤਮੇ ਦਰਸ਼ਨ ਬਖਸ਼ੋ ਜੀ। ਭਰਮ ਦੇ ਛੌੜ ਕੱਟ ਦਿਓ ਜੀ, ਰਹਿਮਤ-ਭਰਿਆ ਹੱਥ ਸੇਵਕ ਦੇ ਸਿਰ ਤੇ ਰਖੋ ਅਤੇ ਨਾਮ ਦੀ ਸੋਝੀ ਬਖਸ਼ੋ ਜੀ, ਨਾਮ ਕਿਵੇਂ ਜਪਾਂ ਜੀ, ਨਾਮ-ਸਿਮਰਨ ਕਿਵੇਂ ਕਰਾਂ ਜੀ?

ਨਾਮ-ਰੰਗ ਦੇ ਰੱਸ ਤੇ ਰਹੱਸ ਦਾ ਕਿਣਕਾ ਇਸ ਗਰੀਬ ਦੀ ਝੋਲੀ ਵਿਚ ਪਾ ਦਿਓ ਜੀ, ਲਾ ਦਿਓ ਜੀ ਨਾਮ ਦਾ ਪਿਆਰ, ਬਣਾ ਦਿਓ ਜੀ ਨਾਮ ਨੂੰ ਜੀਵਨ ਅਧਾਰ, ਜਿਸ ਨਾਲ ਇਹ ਚਿਰੰਕਾਲ ਪਾਈ ਦੁਰਲਭ ਦੇਹੀ ਸਫਲ ਹੋ ਜਾਵੇ ਜੀ।

ਇਸ ਭਾਵਨਾ ਨਾਲ ਆਪਣਾ ਆਪਾ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਚਰਨਾ ਵਿਚ ਸਮਰਪਿਤ ਕਰਨ ਵਾਲਾ ਚਾਉ, ਸੁਤੇ ਹੀ ਨਾਮ-ਮਾਰਗ ਦਰਸ਼ਨ ਦੀ ਅਗਵਾਈ ਕਰਦਾ ਹੈ। ਨਿਸਚੇ ਜ਼ਾਣੋ 'ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ

ਗੁਰੁ ਪੂਰਾ ਕਿਉ ਮਿਲੈ' ਵਾਲੀ ਜੋਦੜੀ ਕਰਨ ਵਾਲਾ ਜਿਗਿਆਸੂ ਸਾਈਂ ਦੇ ਦਰ ਤੋਂ ਕਦੇ ਨਿਰਾਸ ਹੋ ਕੇ ਨਹੀਂ ਜਾਂਦਾ। ਓਹ ਨਿਮਾਣਾ ਤੇ ਨਿਤਾਣਾ ਹੋ ਕੇ ਅੰਦਰ ਦੀ ਸੁਰਤਿ ਨਾਲ ਨਿਰੰਤਰ ਜੋਦੜੀਆਂ ਕਰਦਾ ਰਹਿੰਦਾ ਹੈ:–

੧. **ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ ॥**
**ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥**
**ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥**
**ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ ॥**
**ਕਰ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ ॥੧੬॥**
**[ਪੰਨਾ ੭੦੯**

੨. **ਨਾਨਕੁ ਗਰੀਬੁ ਢਹਿ ਪਇਆ ਦੁਆਰੈ,**
**ਹਰਿ ਮੇਲਿ ਲੈਹੁ ਵਡਿਆਈ॥ [ਪੰਨਾ ੭੫੭**

ਸਾਈਂ ਦੀ ਹਜ਼ੂਰੀ ਅੰਦਰ ਵਿਸਮਾਦ ਵਿਚ ਆ ਕੇ ਜੋ ਢਹਿਣ ਦਾ ਅੰਤਰਮੁਖੀ ਸੁਆਦ ਹੈ, ਉਸ ਦਾ ਰਹੱਸ ਆਪਣਾ ਹੀ ਹੈ। ਇਸ ਨਾਲ ਮਨ ਵਿਚ ਇਤਨੀ ਦ੍ਰਿੜਤਾ ਆ ਜਾਂਦੀ ਹੈ ਕਿ ਜਗਿਆਸੂ ਲੋਕ-ਲਜਿਆ ਦੀ ਪਰਵਾਹ ਨਹੀਂ ਕਰਦਾ:-

**ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥**
**ਚਰਨ ਕਮਲ ਮੇਰੇ ਹੀਅਰੈ ਬਸੈ ॥ [ਪੰਨਾ ੧੧੯੫**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਵਿਚ ਬੜੇ ਸੁੰਦਰ ਸ਼ਬਦਾਂ ਵਿਚ ਨਾਮ ਕੀ ਹੈ? ਦੇ ਰਹੱਸ ਨੂੰ ਵਿਅਕਤ ਕੀਤਾ ਹੈ:-

**ਗੁਸਾਈ! ਤੇਰਾ ਕਹਾ ਨਾਮੁ, ਕੈਸੇ ਜਾਤੀ ॥**
**ਜਾ ਤਉ ਭੀਤਰਿ ਮਹਲਿ ਬੁਲਾਵਹਿ,**
**ਪੂਛਉ ਬਾਤ ਨਿਰੰਤੀ॥ [ਪੰਨਾ ੯੯੨**

ਭਾਵ ਹੇ ਧਰਤੀ ਦੇ ਮਾਲਕ ਪ੍ਰਭੂ! ਜਦੋਂ ਤੂੰ ਮੈਨੂੰ ਆਪਣੇ ਮਹਲ ਅੰਦਰ ਬੁਲਾਵੇਂ ਤਦ ਮੈਂ (ਤੇਰੇ ਪਾਸੋਂ ਇਹ) ਭੇਦ ਵਾਲੀ ਗਲ ਪੁਛਾਂ ਕਿ ਤੇਰਾ ਕੀ ਨਾਮ ਹੈ, ਜਿਸ ਤੋਂ ਤੈਨੂੰ ਜਾਣਿਆ ਜਾ ਸਕੇ? ਇਸ ਪੁੱਛ ਦਾ ਉਤਰ ਇਸੇ ਸ਼ਬਦ ਦੇ ਚੌਥੇ ਅੰਕ ਚੋਂ

ਸੰਕੇਤ ਮਾਤਰ ਇਉਂ ਮਿਲਦਾ ਹੈ:–

**ਦੋਵੈ ਸਿਰੇ ਸਤਿਗੁਰੂ ਨਿਬੇੜੇ**
**ਸੋ ਬੂਝੈ ਜਿਸੁ ਏਕ ਲਿਵ ਲਾਗੀ,**
**ਜੀਅਹੁ ਰਹੈ ਨਿਭਰਾਤੀ ॥**
**ਸਬਦੁ ਵਸਾਏ ਭਰਮੁ ਚੁਕਾਏ,**
**ਸਦਾ ਸੇਵਕੁ ਦਿਨੁ ਰਾਤੀ ॥** [ਪੰਨਾ ੬੯੨

ਸਤਿਗੁਰੂ ਨੇ ਦੋਵੇਂ ਸਿਰੇ ਭਾਵ (ਲੋਕ ਪਰਲੋਕ ਦੇ ਝਗੜੇ) ਨਿਬੇੜ ਦਿਤੇ ਹਨ ਪਰ ਇਸ ਗਲ ਨੂੰ ਉਹ ਸਮਝ ਸਕਦਾ ਹੈ ਜਿਸ ਦੀ ਇਕ (ਨਾਮ ਨਾਲ) ਬ੍ਰਿਤੀ ਲਗੀ ਹੋਈ ਹੈ, ਓਹ ਅੰਦਰੋਂ ਬਾਹਰੋਂ ਭਟਕਣਾ ਰਹਿਤ ਹੋ ਜਾਂਦਾ ਹੈ। ਉਹ ਕੇਵਲ ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ ਭਰਮ ਦੂਰ ਕਰਕੇ ਦਿਨ ਰਾਤੀ ਪ੍ਰਭੂ ਦਾ ਦਾਸ ਬਣਿਆ ਰਹਿੰਦਾ ਹੈ।

ਨਾਮ ਦੇ ਚਾਨਣ ਵਿਚ ਹੀ ਗੁਰੂ ਬਾਬਾ ਜੀ ਨੇ ਨਾਮ-ਧਰਮ ਨੂੰ ਪਰਚਾਰਿਆ ਹੈ । ਇਸ ਲਈ ਗੁਰਮਤਿ ਮਾਰਗ ਦੇ ਪਾਂਧੀਆਂ ਨੂੰ ਜਨਮ ਲੈਂਦਿਆਂ ਹੀ ਨਾਮ ਦੀ ਗੁੜਤੀ (ਘੁੱਟੀ) ਦਿੱਤੀ ਜਾਂਦੀ ਹੈ। ਕੰਨਾ ਵਿਚ ਨਾਮ, ਫੂਕਣ ਵਾਲੀ ਪੁਰਾਤਨ ਦੇਹਧਾਰੀ ਗੁਰੂਆਂ ਵਾਲੀ ਰਵਾਇਤ ਨੂੰ ਸਿਖ ਧਰਮ ਉਕਾ ਹੀ ਨਹੀਂ ਪਰਵਾਨਦਾ।

ਨਾਮ ਤੋਂ ਭਾਵ ਸਰਬ ਵਿਆਪਕ ਹਸਤੀ ਹੈ, ਜੋ ਘਟਾਂ ਘਟਾਂ ਵਿਚ ਵਿਆਪਕ ਹੈ। ਗੁਰਬਾਣੀ ਜਿਸ ਸ਼ਬਦ ਰਾਹੀਂ ਆਤਮ-ਤੱਤ ਦਾ ਅਹਿਸਾਸ ਕਰਾਉਂਦੀ ਹੈ, ਅਥਵਾ ਵਾਹਿਗੁਰੂ ਜੀ ਨਾਲ ਜੋੜਦੀ ਹੈ, ਉਹ ਨਾਮ ਹੈ। ਪਰ ਉਸ ਦਾ ਬਿਆਨ ਕਰਨਾ ਸੰਭਵ ਨਹੀਂ ਹੈ:–

**ਬੋਲ ਅਬੋਲ ਮਧਿ ਹੈ ਸੋਈ ॥**
**ਜਸ ਓਹੁ ਹੈ ਤਸ ਲਖੈ ਨ ਕੋਈ ॥੨॥** [ਪੰਨਾ ੩੪੦

ਮੇਰੀ ਅੰਦਰਲੀ ਤਾਂਘ 'ਨਾਮ ਕੀ ਹੈ?' ਨੂੰ ਜਾਣਨ ਵਾਲੀ ਬ੍ਰਿਤੀ ਆਪਣਾ ਕੰਮ ਨਿਰੰਤਰ ਕਰਦੀ ਰਹੀ। ਜਦੋਂ ਗੁਰਬਾਣੀ ਦਾ ਟੀਕਾ ਕਰਦੇ ਕਰਦੇ ਸੂਹੀ ਰਾਗ ਵਿਚ ਪਰਵੇਸ਼ ਕੀਤਾ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸੂਹੀ ਰਾਗ ਵਿਚ

ਹੇਠ ਲਿਖੇ ਪਾਵਨ ਸ਼ਬਦ ਨੇ ਮੋਹ ਲਿਆ:–

**ਹਰਿਨਾਮਾ ਹਰਿ ਰੰਙੁ ਹੈ, ਹਰਿ ਰੰਙੁ ਮਜੀਠੈ ਰੰਙੁ ॥**
**ਗੁਰਿ ਤੁਠੈ ਹਰਿ ਰੰਗੁ ਚਾੜਿਆ,**
**ਫਿਰਿ ਬਹੁੜਿ ਨ ਹੋਵੀ ਭੰਙੁ॥** [ਪੰਨਾ ੭੩੧

ਮੇਰਾ ਮਨ ਇਹ ਗੁਰਵਾਕ ਸੁਣ ਕੇ ਇਸ ਤਰ੍ਹਾਂ ਗਦ ਗਦ ਹੋ ਗਿਆ ਜਿਵੇਂ ਕੋਈ ਗਵਾਚੀ ਹੋਈ ਵਸਤੂ ਪ੍ਰਾਪਤ ਕਰਕੇ ਪ੍ਰਸੰਨ ਹੁੰਦਾ ਹੈ। ਇਹ ਵਾਕ ਸਹਜ ਪਾਠ ਜਾਂ ਅਖੰਡ ਪਾਠ ਕਰਦਿਆਂ ਕਈ ਵਾਰੀ ਪੜ੍ਹਿਆ ਹੋਵੇਗਾ ਪਰ ਅਜ ਇਸ ਸ਼ਬਦ ਦੇ ਅਰਥ-ਭੇਦ ਨੇ 'ਹਿਰਦੈ ਹੀ ਲਿਖਿ ਲੇਹੁ' ਵਾਲੇ ਵਿਲਖਣ ਰੰਗ ਦੀ ਛਾਪ ਲਾ ਦਿਤੀ। ਫਿਰ, 'ਰੰਙੁ' ਸ਼ਬਦ ਵਿਚ ਗਗੇ ਦੀ ਥਾਂ ਜਦੋਂ 'ਙੰਙੇ' ਦੀ ਵਰਤੋਂ ਵਲ ਧਿਆਨ ਗਿਆ ਤਾਂ ਇਸ ਨੇ 'ਯਕ ਦਮ' ''ਜਿਉ ਗੂੰਗਾ ਮਨ ਮਹਿ ਬਿਸਮਾਦੁ'' ਵਾਲੀ ਚੇਤਨਾ ਪੈਦਾ ਕਰ ਦਿਤੀ। ਪਤਾ ਲਗਾ, ਕਿ ਹਰੀ ਦਾ ਨਾਮ ਹਰੀ ਦਾ ਅਨੂਠਾ ਰੰਙ ਹੈ। ਇਹ ਅਨੂਪਮ ਰੰਙੁ ਉਸ ਜੀਵਾਤਮਾ ਤੇ ਚੜ੍ਹਦਾ ਹੈ ਜਿਸ ਉਤੇ ਪੂਰਾ ਗੁਰੂ ਤ੍ਰੁਠ ਪਵੇ। ਇਸ ਰਸਮਈ ਨਾਮ ਦੀ ਸਾਰ ਗੁਰਸਬਦ ਦੇ ਰੰਗ ਵਿਚ ਅਰੂੜ ਹੋਈਆਂ ਆਤਮਾਵਾਂ ਹੀ ਜਾਣ ਸਕਦੀਆਂ ਹਨ।

ਸਾਰੰਗ ਕੀ ਵਾਰ ਮਹਲਾ ੪ ਵਿਚ ਵੀ ਨਾਮ ਦੀ ਪਰਿਭਾਸ਼ਾ ਨੂੰ ਬੜੀ ਦ੍ਰਿੜਤਾ ਨਾਲ ਇਉਂ ਦਰਸਾਇਆ ਹੈ:–

**ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ ॥**
**ਮਤਿ ਪੰਖੇਰੂ ਵਸਿ ਹੋਇ, ਸਤਿਗੁਰੂ ਧਿਆਈ॥**
**ਨਾਨਕ, ਆਪਿ ਦਇਆਲੁ ਹੋਇ,**
**ਨਾਮੇ ਲਿਵ ਲਾਈ ॥੪॥** [ਪੰਨਾ ੧੨੩੯

ਜਿਸ ਜਿਗਿਆਸੂ ਦੀ ਆਤਮਾ ਉਤੇ ਗੁਰਦੇਵ ਪਿਤਾ ਨਾਮ ਦਾ ਇਹ ਵਿਲਖਣ 'ਰੰਙੁ' ਚਾੜ੍ਹ ਦਿੰਦੇ ਹਨ ਉਸ ਦੇ ਹਿਰਦੇ ਅੰਦਰ ਨਾਮ ਦੀ ਨਿਰਮਲਤਾ ਤੇ ਸੁਗੰਧੀ ਵਾਲੇ ਗੁਣ ਆ ਕੇ ਪਰਵੇਸ਼ ਕਰ ਜਾਂਦੇ ਹਨ। ਭਾਸ਼ਾਈ ਕੋਸ਼ ਵਿਚੋਂ ਰੰਗ (ਰੰਙ) ਦੇ ਅਰਥ 'ਪ੍ਰੇਮ' ਵੇਖਣੇ ਹੋਰ ਗਲ ਹੈ। ਉਨ੍ਹਾਂ ਅਰਥਾਂ ਨਾਲ ਇਸ 'ਪ੍ਰੇਮ' ਦਾ ਕੋਈ ਸੰਬੰਧ ਨਹੀਂ। ਇਸ ਦੇ ਅਨੁਭਵੀ ਅਰਥ ਤਾਂ ਜੀਵਨ ਦੇ ਕੋਸ਼ ਵਿਚੋਂ ਹੀ

ਪ੍ਰਾਪਤ ਹੋ ਸਕਦੇ ਹਨ। ਜਿਵੇਂ ਪਾਣੀ ਪਾਣੀ ਕਹਿੰਦਿਆਂ ਪਿਆਸੇ ਮਨੁੱਖ ਦੀ ਤੇਹ ਨਹੀਂ ਬੁਝਦੀ ਜਦੋਂ ਤਕ ਕਿ ਉਹ ਪਾਣੀ ਨਹੀਂ ਪੀਂਦਾ, ਇਸੇ ਤਰ੍ਹਾਂ ਰੰਗ (ਰੰਙ) ਜਾਂ ਪ੍ਰੇਮ ਕਹਿਣ ਨਾਲ ਜਾਂ ਕਿਸੇ ਦਾ ਪ੍ਰੇਮ ਵੇਖਣ ਨਾਲ ਉਹ ਗਲ ਨਹੀਂ ਬਣਦੀ ਜਦੋਂ ਤਕ ਕਿ ਪ੍ਰੇਮ ਦੀ ਅਵਸਥਾ ਆਪਣੇ ਤੇ ਨਹੀਂ ਵਾਪਰਦੀ। ਜਿਥੇ ਪ੍ਰੇਮ ਹੈ, ਉਥੇ ਪ੍ਰਕਾਸ਼ ਹੈ, ਜਿਥੇ ਸਚੀ ਰਹਰਾਸਿ ਹੈ ਉਥੇ ਆਤਮ ਵਿਗਾਸ ਹੈ। ਜਿਥੇ ਪਾਪ ਹੈ, ਉਥੇ ਹਨੇਰਾ ਹੈ, ਜਿਥੇ ਮੈਲ ਹੈ ਉਥੇ ਉਦਾਸੀਨਤਾ ਹੈ। ਜੇ ਜੀਵਨ ਵਿਚ ਪ੍ਰੇਮ ਦਾ ਦੀਵਾ ਨਹੀਂ ਬਲਿਆ ਤਾਂ ਜੀਵਨ ਕਾਲੀ ਬੋਲੀ ਰਾਤ ਵਾਂਗੂੰ ਹੈ। ਜਦੋਂ ਜੀਵ ਦਾ ਹਿਰਦਾ ਪ੍ਰੇਮ ਵਿਚ ਭਿਜਦਾ ਹੈ, ਉਦੋਂ ਸ਼ੁੱਧ ਗਿਆਨ ਤੇ ਸ਼ੁੱਧ ਧਿਆਨ ਹੁੰਦਾ ਹੈ। ਪ੍ਰੇਮ ਦੇ ਪਰਚੇ ਨਾਲ ਜੋ ਵਿਸਮਾਦਿਕ ਅਵਸਥਾ ਪ੍ਰਾਪਤ ਹੋਈ, ਉਸ ਦਾ ਆਪਣਾ ਵਿਲਖਣ ਅਸਥਾਨ ਹੈ। ਭਗਤ ਕਬੀਰ ਜੀ ਇਸ ਅਵਸਥਾ ਨੂੰ ਇਉਂ ਬਿਆਨਦੇ ਹਨ:—

**ਸੁਨੁ ਸਖੀ ਪੀਅ ਮਹਿ ਜੀਉ ਬਸੈ,**
**ਜੀਅ ਮਹਿ ਬਸੈ ਕਿ ਪੀਉ ॥**
**ਜੀਉ ਪੀਉ ਬੂਝਉ ਨਹੀ,**
**ਘਟ ਮਹਿ ਜੀਉ ਕਿ ਪੀਉ ॥** [ਪੰਨਾ ੧੩੭੭

ਜਿਵੇਂ ਵੈਦ ਮਾਂ ਦੇ ਦੁੱਧ ਦੇ ਗੁਣ ਦਸਦਾ ਹੈ ਪਰ ਬੱਚਾ ਦੁੱਧ ਪੀਂਦਾ ਹੈ ਤੇ ਉਸਦਾ ਰੱਸ ਮਾਣਦਾ ਹੈ, ਇਸੇ ਤਰ੍ਹਾਂ ਨਾਮ ਪ੍ਰੇਮ ਜਾਂ ਰੰਙ ਦੇ ਅਰਥ ਜਾਣਨਾ ਹੋਰ ਗਲ ਹੈ ਪਰ ਇਨ੍ਹਾਂ ਦਾ ਰਸ ਮਾਣਨਾ ਅਥਵਾ ਭੁੰਚਣਾ ਆਤਮ-ਰੰਗ ਦੀ ਸੂਖਮ ਕਲਾ ਹੈ:-

**ਕਹੁ ਕਬੀਰ ਗੂੰਗੈ ਗੁੜੁ ਖਾਇਆ,**
**ਪੂਛੇ ਤੇ ਕਿਆ ਕਹੀਐ ॥** **[ਪੰਨਾ ੩੩੪**



# ਨਾਮ ਕੀ ਹੈ?

## (ਭਾਗ ਪਹਿਲਾ)

ਸਿਖ ਵਿਚਾਰਧਾਰਾ ਗੁਰਮਤਿ ਗਾਡੀ ਰਾਹ ਤੇ ਆਧਾਰਤ ਹੈ ਜਿਸ ਕਰਕੇ ਨਾਮ ਬਾਰੇ ਕੋਈ ਭੁਲੇਖਾ ਨਹੀਂ। ਪਰਮਾਤਮਾ ਦਾ ਕੋਈ ਗੁਣ ਵਾਚਕ ਨਾਮ ਜਪਿਆ ਜਾ ਸਕਦਾ ਹੈ। ਲੋੜ ਹੈ ਪੂਰਨ ਸਮਰਪਣ ਦੀ। ਜੇ ਮਨ ਮੈਲਾ ਹੈ ਤਾਂ, ਸਭ ਕੁਝ ਮੈਲਾ ਹੈ। ਪਰਮਾਤਮਾ ਦਾ ਕੋਈ ਨਾਮ ਹੋਵੇ ਉਸ ਨੇ ਜਦੋਂ ਜੀਵ ਦੇ ਹਿਰਦੇ ਵਿਚ ਸਮਾਉਣਾ ਹੈ ਤਾਂ ਵਾਹਿਗੁਰੂ ਨਾਮ ਦੀ ਛਾਪ ਉਸ ਉਤੇ ਅਵੱਸ਼ ਲਗਣੀ ਹੈ। ਨਿਰਮਲ ਹਿਰਦੇ ਨਾਲ ਨਾਮ ਲਇਆਂ ਵਿਸਮਾਦਿਕ ਤੇ ਅਸਚਰਜਤਾ ਵਾਲੀ ਖੇਡ ਵਾਪਰਨੀ ਅਵਸ਼ਕ ਹੈ ਜਿਸ ਕਰਕੇ 'ਵਾਹੁ' ਨਾਲ ਸੁਤੇ ਹੀ ਸੰਪਰਕ ਬਣਿਆ ਰਹਿੰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ "ਵਾਹਿਗੁਰੂ" ਗੁਰਮੰਤਰ ਬਖਸ਼ਿਸ਼ ਕੀਤਾ। ਮਾਨੋ ਆਪ ਜੀ ਨੇ ਸਿੱਖ ਨੂੰ ਅਕਾਲ ਪੁਰਖ ਦਾ ਇਹ ਨਾਮ ਦ੍ਰਿੜ ਕਰਾਇਆ। ਇਸ ਲਈ ਸਿੱਖ ਕੌਮ ਦੇ ਜਨ ਸਾਧਾਰਨ ਲਈ ਅਕਾਲਪੁਰਖ ਦਾ ਨਾਮ ਕੇਵਲ 'ਵਾਹਿਗੁਰੂ' ਹੈ। ਭਾਵੇਂ ਕਰਤਾਪੁਰਖ ਦੇ ਅਨੇਕਾਂ ਨਾਮ ਪਏ ਹੋਣ। ਉਹ ਹੁਣ 'ਵਾਹਿਗੁਰੂ ਵਾਹਿਗੁਰੂ' ਬੋਲ ਬੋਲ ਕੇ ਉਸ ਨੂੰ ਯਾਦ ਕਰਦਾ ਹੈ ਵੈਸੇ:-

**ਸਿਰੁ ਨਾਨਕ ਲੋਕਾ ਪਾਵ ਹੈ ॥**
**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** [ਪੰਨਾ ੧੧੬੮

ਜੀਵ ਦੇ ਹਿਰਦੇ ਅੰਦਰ ਜਿਉਂ ਜਿਉਂ ਗੁਰ-ਦੀਖਿਆ ਦਾ ਪਰਵੇਸ਼ ਹੁੰਦਾ ਹੈ ਤਿਉਂ ਤਿਉਂ ਉਸ ਦੇ ਜੀਵਨ ਵਿਚ ਤਬਦੀਲੀ ਆਉਂਦੀ ਹੈ। ਅਉਗਣਾ ਦਾ ਵਿਨਾਸ਼ ਅਤੇ ਸ਼ੁਭ ਗੁਣਾਂ ਦਾ ਪ੍ਰਕਾਸ਼ ਆਪ ਮੁਹਾਰੇ ਫੁੱਟ ਫੁੱਟ ਕੇ ਬਾਹਰ ਆਉਂਦਾ ਹੈ। ਸੇਵਾ, ਪਰਉਪਕਾਰ, ਸਿਦਕ, ਸੰਤੋਖ, ਸਿਮਰਨ, ਨਿਰਮਾਣਤਾ, ਸਰਬ-ਸਾਂਝੀਵਾਲਤਾ,ਸਚ, ਅਤੇ ਇਨਸਾਫ਼, ਆਦਿ ਦੈਵੀ ਗੁਣਾਂ ਦਾ ਸੰਗ੍ਰਹਿ ਹੀ 'ਨਾਮ'

ਦਾ ਪ੍ਰਤੀਕ ਹੈ। ਅੰਮ੍ਰਿਤ ਬਾਣੀ ਵਿਚ ਫੁਰਮਾਨ ਹੈ:--

**ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥**
**ਅੰਮ੍ਰਿਤ ਸਬਦਿ ਨਾਮੁ ਵਖਾਣੈ ॥**
**ਸਾਚੀ ਬਾਣੀ ਸੂਚਾ ਹੋਇ ॥**
**ਗੁਣ ਤੇ ਨਾਮੁ ਪਰਾਪਤਿ ਹੋਇ ॥ [ਪੰਨਾ ੩੬੧**

'ਜਪੁ' ਬਾਣੀ ਵਿਚ ਹਰ ਰੋਜ਼ ਪੜ੍ਹਦੇ ਹਾਂ 'ਵਿਣੁ ਗੁਣ ਕੀਤੇ ਭਗਤਿ ਨ ਹੋਇ'।

ਨਾਮ ਦੇ ਕਈ ਅੰਗ ਹਨ। ਸਤਿਗੁਰੂ ਦੀ ਮਤਿ ਨਾਮ ਦੀ ਪ੍ਰੇਰਕ ਹੈ। ਜਿਨ੍ਹਾਂ ਭਾਗਾਂ ਵਾਲਿਆਂ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਮਤਿ ਨੂੰ ਧਾਰਨ ਕੀਤਾ ਅਤੇ ਆਪਣਾ ਜੀਵਨ ਸੁਧਾਰਿਆ, ਉਨ੍ਹਾਂ ਵਿਚੋਂ ਹੀ ਸਜਣ ਠੱਗ, ਵੱਲੀ ਕੰਧਾਰੀ, ਭਾਈ ਬਿਧੀ ਚੰਦ, ਬੰਦਾ ਬਹਾਦਰ ਆਦਿ ਵਿਅਕਤੀਆਂ ਦੇ ਨਾਮ ਜਗਤ ਤੇ ਰੌਸ਼ਨ ਹਨ :--

**ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥**
**ਗੁਰਮਤਿ ਰਾਮੁ ਕਹਿ, ਕੋ ਕੋ ਨ ਬੈਕੁੰਠਿ ਗਏ ॥ [ਪੰਨਾ ੭੧੮**

ਨਾਮ ਕੀ ਹੈ? ਦਾ ਉਤਰ ਨਾਮ ਨਾਲ ਪ੍ਰੀਤਿ ਵਾਲੀ ਸੁਰਤਿ ਦਾ ਨਿਰੰਤਰ ਲਗਾਉ ਹੈ। ਜਿਵੇਂ ਹੰਸ ਤੇ ਸਰੋਵਰ ਦਾ ਧੁਰਿ ਤੋਂ ਹੀ ਮੇਲ ਹੈ, ਤਿਵੇਂ ਨਾਮ ਤੇ ਨਾਮੀ ਦੀ ਪਰਸਪਰ ਅਭੇਦਤਾ ਹੈ। ਇਹ ਨਹੀਂ ਕਿ ਬਹੁਤ ਖੁਸ਼ੀ ਪ੍ਰਾਪਤ ਹੋਣ ਨਾਲ ਨਾਮ-ਸਿਮਰਨ ਭੁਲ ਜਾਵੇ ਅਤੇ ਦੁਖ ਵਾਪਰਨ ਤੇ ਨਾਮ-ਸਿਮਰਨ ਦੀ ਰੌ ਜਾਰੀ ਹੋ ਜਾਵੇ। ਨਾਮ ਜਪਣ ਵਾਲੇ ਜੀਵ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਘੜੀ ਵਾਂਗ ਉਸ ਦੇ ਸਿਮਰਨ ਵਾਲੀ ਸੁਰਤਿ ਰੂਪ ਸੂਈ ਹਰ ਵੇਲੇ ਚਲਦੀ ਰਹਿੰਦੀ ਹੈ, ਕਦੇ ਵੀ ਖੜੋਂਦੀ ਨਹੀਂ।

ਸੰਸਾਰ ਦੇ ਅਨੇਕਾਂ ਪਦਾਰਥਾਂ ਤੇ ਰੱਸਾਂ ਦੀ ਪ੍ਰਾਪਤੀ ਲਈ ਸੰਸਾਰੀ ਜੀਵ ਧੰਧਿਆਂ ਵਿਚ ਲਗੇ ਹੋਏ ਇਧਰ ਉਧਰ ਭਟਕ ਰਹੇ ਹਨ ਪਰ ਨਾਮ ਵਰਗੀ ਅਮੋਲਕ ਵਸਤੂ ਜਿਸ ਦਾ ਤਿੰਨਾਂ ਲੋਕਾਂ ਵਿਚ ਕੋਈ ਸਾਨੀ ਨਹੀਂ, ਵਲ ਧਿਆਨ ਹੀ ਨਹੀਂ ਦਿੰਦੇ। ਅਸਲ ਵਿਚ ਉਨ੍ਹਾਂ ਨੂੰ ਨਾਮ ਦੀ ਸਾਰ ਹੀ ਨਹੀਂ, ਉਨ੍ਹਾਂ ਨੂੰ ਇਹ ਗਿਆਨ ਨਹੀਂ ਕਿ ਜਿਥੇ ਨਾਮ ਦਾ ਨਿਵਾਸ ਪ੍ਰਗਟ ਹੋ ਜਾਏ ਉਥੇ ਅਕਾਲ-ਪੁਰਖ

ਜੀ ਦਾ ਪ੍ਰਕਾਸ਼ ਜਗ-ਮਗਾ ਉਠਦਾ ਹੈ। ਨਾਮ ਇਕ ਵਿਲਖਣ ਰਤਨ ਹੈ, ਚਿੰਤਾਮਣੀ ਹੈ, ਹੀਰਿਆਂ ਤੇ ਲਾਲਾਂ ਦੀ ਖਾਣ ਤੋਂ ਵੀ ਅਮੋਲਕ ਹੈ।

ਨਾਮ ਸਿਮਰਨ ਭਾਵੇਂ ਸਾਰੇ ਸਿਖ ਕਰਦੇ ਹਨ ਪਰ ਸਿਖੀ ਸਿਦਕ ਤੇ ਹਜ਼ੂਰੀ ਦੀ ਅਨੁਭਵਤਾ ਤੋਂ ਬਿਨਾ ਸਿਮਰਨ ਅਧੂਰਾ ਹੈ। ਸਿਮਰਨ ਅਭਿਆਸੀ ਵਿਚ ਸਿਦਕ ਦਾ ਅੰਸ ਹੋਵੇ, ਸਾਈਂ ਦੀ ਪ੍ਰੀਤਿ ਤੇ ਪਰਤੀਤਿ ਹੋਵੇ ਤਾਂ ਉਹ ਨਾਮ-ਅਭਿਆਸ ਕਮਾਈ ਚੋਂ ਸਫਲ ਹੋ ਸਕਦਾ ਹੈ।

ਨਾਮ ਜੀਵਨ ਹੈ, ਆਤਮਿਕ ਜੀਵਨ ਹੈ, ਨਾਮ ਮੁਕਤੀ ਦਾਤਾ ਹੈ, ਨਾਮ ਸਿਮਰਨ ਹੈ, ਨਾਮ ਅਨੁਭਵ ਹੈ, ਨਾਮ ਗੁਰੂ ਨਾਲ ਮੇਲ ਮਿਲਾਂਦਾ ਹੈ। ਨਾਮ ਸਭ ਤੋਂ ਉਚਾ ਤੇ ਸੁੱਚਾ ਹੈ, ਨਾਮ ਸਤਿ ਸੁਹਾਣ ਹੈ, ਨਾਮ ਮਸਤੀ ਹੈ, ਨਾਮ ਅਮੋਲਕ ਲਾਲ ਹੈ, ਨਾਮ ਆਤਮ-ਰੰਗਾਂ ਦਾ ਘਰ ਹੈ, ਨਾਮ ਸਾਰੀਆਂ ਨੇਕੀਆਂ ਤੇ ਚੰਗਿਆਈਆਂ ਦਾ ਸੋਮਾ ਹੈ, ਨਾਮ ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ ਹੈ। ਨਾਮ ਅਮੋਲਕ ਗੁਣ ਰੂਪੀ ਰਤਨਾਂ ਦੀ ਖਾਣ ਹੈ, ਨਾਮ ਦਾਰੂ ਹੈ, ਨਾਮ ਤੀਰਥ ਹੈ, ਨਾਮ ਦੀ ਇਕ ਕਣੀ ਅਸੰਖਾਂ ਪਾਪਾਂ ਨੂੰ ਕੱਟਣ ਦੇ ਸਮਰਥ ਹੈ:-

**ਕਟੇ ਪਾਪ ਅਸੰਖ ਨਾਵੈ ਇਕ ਕਣੀ ॥ [ਪੰਨਾ ੧੨੮੩**

ਮੁੱਕਦੀ ਗੱਲ ਇਹ ਹੈ ਕਿ ਨਾਮ ਸਭ ਕੁਝ ਹੈ ਤੇ ਨਾਮ ਤੋਂ ਬਿਨਾ ਕਿਸੇ ਚੀਜ਼ ਦੀ ਹੋਂਦ ਨਹੀਂ ਹੈ। ਸਾਰੇ ਕਰਮ ਨਾਮ ਸਿਮਰਨ ਤੋਂ ਨੀਵੇਂ ਹਨ। ਨਿਸ਼ਕਾਮ ਕਰਮ ਨਿਰਮਲਤਾ ਲਿਆਉਂਦੇ ਹਨ ਪਰ ਨਾਮ ਦੇ ਹਿਰਦੇ ਅੰਦਰ ਵਸੇ ਬਿਨਾ ਨਾਮੀ ਨਾਲ ਮੇਲ ਨਹੀਂ ਹੋ ਸਕਦਾ। ਜੇ ਗੁਰਬਾਣੀ ਜੀਵਨ ਦਾ ਅਮਲ ਬਣ ਜਾਵੇ, ਫਿਰ ਮਨ ਸ਼ੁੱਧ ਹੁੰਦਾ ਹੈ। ਗੁਰਬਾਣੀ ਦੇ ਪਾਠ ਵੀਚਾਰ ਨਾਲ ਮਨ ਟਿਕਦਾ ਹੈ ਅਤੇ ਬਾਣੀ ਸਦਕਾ ਹੀ ਹੋਰ ਵਧੇਰੇ ਸਿਮਰਨ ਦਾ ਆਵੇਸ਼ ਹੁੰਦਾ ਹੈ।

ਗੁਰਬਾਣੀ ਨਾਲ ਨਿਰਮਲ ਬੁਧੀ, ਉਤਸ਼ਾਹ ਤੇ ਸੰਜਮ ਤਿੰਨੇ ਹੀ ਬਲਵਾਨ ਹੁੰਦੇ ਹਨ। ਬਿਬੇਕ ਬੁਧੀ ਸੱਚ ਨੂੰ ਅਨੁਭਵ ਕਰਾਉਂਦੀ ਤੇ ਕੱਚ ਨੂੰ ਗ੍ਰਹਿਣ ਕਰਨ ਤੋਂ ਰੋਕਦੀ ਹੈ। ਸੱਚਾ ਸੰਜਮ ਮਨ ਦੀਆਂ ਤਾਕਤਾਂ ਨੂੰ ਸਹੀ ਟਿਕਾਣੇ ਤੇ ਰਖਦਾ ਤੇ ਉਤਸ਼ਾਹ ਦਿੰਦਾ ਹੈ। ਬਾਣੀ ਜਦੋਂ ਨਿਰਮਲ ਮਤਿ ਦਿੰਦੀ ਹੈ, ਸੰਜਮ ਕਾਇਮ ਹੁੰਦਾ ਹੈ ਅਤੇ ਵੈਰਾਗ ਉਗਮਦਾ ਹੈ। ਨਾਮ ਸਚੀ ਪਤਿ ਹੈ ਜੋ ਬਾਣੀ ਦੀ

ਵੀਚਾਰ ਨਾਲ ਮਿਲਦੀ ਹੈ। ਜਿਸ ਉਤੇ ਸਾਈਂ ਦੀ ਮਿਹਰ ਹੁੰਦੀ ਹੈ, ਉਹੀ ਸਿਮਰਨ ਕਰ ਸਕਦਾ ਹੈ:—

**ਸੇ ਸਿਮਰਹਿ, ਜਿਨ ਆਪਿ ਸਿਮਰਾਏ॥**
**ਨਾਨਕ, ਤਾ ਕੈ ਲਾਗਉ ਪਾਏ ॥ ੩ ॥**

— —

**ਸਿਮਰਹਿ ਸੇ ਜਨ, ਜਿਨ ਕਉ ਪ੍ਰਭ ਮਇਆ ॥**
**ਨਾਨਕ, ਤਿਨ ਜਨ ਸਰਨੀ ਪਇਆ ॥੭॥** [ਪੰਨਾ ੨੬੩

ਨਾਮ ਨੂੰ ਜਪਿਆ ਜਾ ਸਕਦਾ ਹੈ ਪਰ ਦਸਿਆ ਨਹੀਂ ਜਾ ਸਕਦਾ। ਜਿਵੇਂ ਫੁਲ ਵਿਚ ਸੁਗੰਧੀ ਦਾ ਨਿਵਾਸ ਹੈ, ਪਰ ਉਹ ਦਿਸਦੀ ਨਹੀਂ। ਆਕਾਸ ਉਤੇ ਪੰਛੀ ਉਡਦਾ ਹੈ ਪਰ ਉਸ ਦੇ ਪੈਰਾਂ ਦਾ ਨਿਸ਼ਾਨ ਨਹੀਂ ਵੇਖਿਆ ਜਾ ਸਕਦਾ। ਮਛੀ ਜਲ ਵਿਚ ਤਰਦੀ ਹੈ ਪਰ ਉਸ ਦੇ ਪੈਰ-ਚਿੰਨਾਂ ਨੂੰ ਜਿਥੋਂ ਤਰ ਕੇ ਜਾਂਦੀ ਹੈ, ਕੋਈ ਰੂਪਮਾਨ ਨਹੀਂ ਕਰ ਸਕਦਾ, ਨੀਂਦ ਤੇ ਭੁਖ ਦੀ ਕੋਈ ਸ਼ਕਲ ਨਹੀਂ। ਸੁਗੰਧੀ ਨਾਸਕਾ ਅਨੁਭਵ ਕਰਦੀ ਹੈ, ਵਿਚਾਰ ਰੂਪੀ ਭੋਜਨ ਨਾਲ ਮਨ ਦੀ ਭੁਖ ਦੂਰ ਹੁੰਦੀ ਹੈ ਪਰ ਭੁਖ ਦਾ ਕੋਈ ਰੂਪ ਦਸਣਾ ਸੰਭਵ ਨਹੀਂ ਹੈ? ਨੀਂਦ ਦਾ ਅੰਦਰਲਾ ਰੂਪ ਵੇਖਿਆ ਨਹੀਂ ਜਾ ਸਕਦਾ, ਸੁਤਿਆਂ, ਆਰਾਮ ਕੀਤਿਆਂ ਉਸ ਦਾ ਸੁਖ ਮਹਿਸੂਸ ਹੁੰਦਾ ਹੈ। ਜਿਵੇਂ ਨਾਦ ਵਿਚ ਆਵਾਜ਼ ਬੰਦ ਹੈ, ਸੁਣੀ ਜਾ ਸਕਦੀ ਹੈ ਪਰ ਵੇਖੀ ਨਹੀਂ ਜਾ ਸਕਦੀ, ਇਸੇ ਤਰ੍ਹਾਂ ਪਰਮੇਸ਼ਰ ਅਤੇ ਉਸ ਦਾ ਨਾਮ ਧਰਤੀ ਪਾਤਾਲ ਆਕਾਸ਼ ਹਰ ਥਾਂ ਵਿਆਪਕ ਹੈ ਪਰ ਉਹ ਅਦਿੱਸ ਹੈ। ਇਹ ਸਾਰਾ ਉਸ ਦੀ ਸੱਤਾ ਦਾ ਸ਼ਾਹਕਾਰ ਹੈ। ਇਹ ਸਭ ਕੁਝ 'ਹੋਇਓ ਹੈ ਹੋਵੰਤੋ' ਆਖ ਕੇ ਵਿਸਮਾਦ ਵਿਚ ਲੀਨ ਹੋਣਾ ਹੈ। ਇਸ ਸਾਰੇ ਚਰਿਤ੍ਰ ਬਾਰੇ ਇਹੋ ਕਹਿਣਾ ਹੀ ਉਚਿਤ ਹੈ:—

**ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ,**
**ਕਹਿ ਨ ਸਕਉ ਹਰਿ ਜੈਸਾ॥**
**ਦੇਖਿ ਚਰਿਤ ਨਾਨਕ ਮਨੁ ਮੋਹਿਓ,**
**ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥** [ਪੰਨਾ ੧੨੩੭

ਅਸਲੀਅਤ ਇਹ ਹੈ ਕਿ ਪਰਮਾਤਮਾ ਦੇ ਨਾਮ ਤੋਂ ਹੀ ਸਾਰਾ ਪਸਾਰਾ ਤੇ

ਪਦਾਰਥ ਹੋਂਦ ਵਿਚ ਆਏ ਹਨ ਪਰ ਸਤਿਗੁਰੂ ਦੀ ਕਿਰਪਾ ਤੋਂ ਬਿਨਾ ਨਾਮ ਨੂੰ ਜਾਣਿਆ ਪਛਾਣਿਆ ਨਹੀਂ ਜਾ ਸਕਦਾ। ਗੁਰੂ ਦਾ ਬਖਸ਼ਿਆ ਹੋਇਆ ਸ਼ਬਦ (ਨਾਮ) ਅਤਿਅੰਤ ਮਿੱਠਾ ਹੈ ਪਰ ਚੱਖੇ ਬਿਨਾ ਇਸ ਦਾ ਸੁਆਦ ਪਤਾ ਨਹੀਂ ਲਗਦਾ। ਗੁਰੂ ਰਾਮਦਾਸ ਜੀ ਮਹਾਰਾਜ ਅੰਮ੍ਰਿਤ ਨਾਮ ਚਖ ਕੇ ਇਸ ਬਾਰੇ ਆਪਣਾ ਪ੍ਰਤੀਕਰਮ ਇਉਂ ਪ੍ਰਗਟਾਉਂਦੇ ਹਨ:-

**ਜਿਤਨੇ ਰਸ ਅਨਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ,**
**ਮਿਲਿ ਸਤਿਗੁਰ ਮੀਠ ਰਸ ਗਾਨੇ ॥** [ਪੰਨਾ ੧੭੦

ਮੁਕਦੀ ਗਲ, ਨਾਮ ਤੋਂ ਹੀ ਗੁਪਤ ਪ੍ਰਗਟ ਸਾਰਾ ਪਸਾਰਾ ਹੋਂਦ ਵਿਚ ਆਇਆ ਹੈ, ਨਾਮ ਸਿਮਰਨ ਤੋਂ ਭਾਵ ਗੁਰੂ ਸ਼ਬਦ ਰਾਹੀਂ ਨਾਮ ਵਿਚ ਸਮਾਉਣਾ ਹੈ ਭਾਵ ਗੁਰ ਪਰਮੇਸ਼ਰ ਜੀ ਨਾਲ ਇਕ-ਮਿਕ ਹੋਣਾ ਹੈ। ਨਾਮ ਦਾ ਨਿਰੰਕਾਰੀ-ਨਦਰਿ ਨਾਲ ਗੂੜ੍ਹਾ ਸੰਬੰਧ ਹੈ। ਸ੍ਰੇਸ਼ਟ ਨਦਰਿ ਨਾ ਹੋਣ ਦੀ ਜ਼ਿੰਮੇਵਾਰੀ ਕਰਤਾਪੁਰਖ ਦੀ ਨਹੀਂ, ਇਹ ਜੀਵ ਦੇ ਆਪਣੇ ਕੁਕਰਮਾਂ ਦੀ ਹੈ, ਜਿਨ੍ਹਾਂ ਕਰਕੇ ਜੀਵ ਸਰੀਰਕ ਰੱਸਾਂ ਤੇ ਹੰਕਾਰ ਵਿਚ ਮਸਤ ਰਹਿੰਦਾ ਹੈ।

ਨਾਮ ਮਾਨੋ ਇਕ ਇਕਰਾਰਨਾਮਾ ਹੈ ਜੋ ਜੀਵ ਨੇ 'ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੇ ਥਾਇ' ਵਾਲੀ ਦਰਦਨਾਕ ਦਸ਼ਾ ਸਮੇਂ ਸਿਰਜਨਹਾਰ ਪ੍ਰਭੂ ਨਾਲ ਕੀਤਾ ਸੀ: "ਹੇ ਪ੍ਰਭੂ! ਮੈਨੂੰ ਇਸ ਕੁੰਭੀ ਨਰਕ ਵਿਚੋਂ ਬਾਹਰ ਕਢੋ, ਮੈਂ ਸੁਆਸ ਸੁਆਸ ਆਪ ਜੀ ਦਾ ਨਾਮ ਜਪਾਂਗਾ।" ਪਰ ਮਨਮੁਖ ਜੀਵ ਨੇ ਗਰਭ ਚੋਂ ਨਿਕਲ ਕੇ ਦੁਨੀਆਂ ਨਾਲ ਅਜਿਹਾ ਚਿਤ ਲਾਇਆ ਕਿ ਕੀਤਾ ਇਕਰਾਰ ਭੁਲ ਗਿਆ ਹੈ।

ਜਗਿਆਸੂ ਨੂੰ ਇਸ ਗੱਲ ਦਾ ਤੱਤ ਗਿਆਨ ਹੋਣਾ ਚਾਹੀਦਾ ਹੈ ਕਿ ਨਾਮ ਕੋਈ ਨਿਰਜਿੰਦ ਵਸਤੂ ਨਹੀਂ ਅਤੇ ਨਾ ਹੀ ਵਰਣਾਤਮਿਕ ਅਖਰਾਂ ਦੇ ਜੋੜ ਤੋਂ ਬਣਿਆ ਕੋਈ ਕਲਪਿਤ ਸ਼ਬਦ ਹੈ। ਦਾਤਿ ਰੂਪ ਵਿਚ 'ਨਾਮ' ਗੁਰੂ ਦਾ ਮੰਤ੍ਰ ਹੈ ਜਿਸ ਬਾਰੇ ਗੁਰਬਾਣੀ ਵਿਚ ਉਲੇਖ ਹੈ:-

**ਸਤਿਗੁਰ ਕੀਨੀ ਦਾਤਿ ਮੂਲਿ ਨ ਲਿਖੁਟਈ ॥**
**ਖਾਵਹੁ ਭੁੰਚਹੁ ਸਭਿ ਗੁਰਮੁਖ ਛੂਟਈ ॥**

**ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥**
**ਨਾਨਕ,ਸਦਾ ਅਰਾਧਿ,ਕਦੇ ਨ ਜਾਹਿ ਮਰਿ ॥ ੧੭ ॥**
**[ਪੰਨਾ ੧੩੬੩**

ਨਾਮ ਦਾ ਗਿਆਤਾ ਸਰਗੁਣ ਤੇ ਨਿਰਗੁਣ ਦੀਆਂ ਵਿੱਥਾਂ ਦੇ ਵਾਦ-ਵਿਵਾਦ ਵਿਚ ਨਹੀਂ ਪੈਂਦਾ। ਉਹ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' (ਪੰਨਾ ੨੯੦) ਦਾ ਉਪਾਸ਼ਕ ਹੁੰਦਾ ਹੈ। ਨਾਮ ਦੇ ਪ੍ਰਗਟ ਹੋਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਮਨੁੱਖ ਆਪਣੇ ਆਪ ਨੂੰ ਕਦੇ ਵੀ ਇਕਲਾ ਨਹੀਂ ਸਮਝਦਾ। ਉਹ ਇਕਾਂਤ ਵਿਚ ਹੋਵੇ ਭਾਵੇਂ ਘਣੀ ਵਸੋਂ ਵਿਚ ਹੋਵੇ, ਸਚੇ ਸਾਹਿਬ ਦੀ ਹਜ਼ੂਰੀ ਦਾ ਰੰਗ ਮਾਣਦਾ ਹੈ। ਇਕ ਨਾਮ ਦਾ ਪੁਜਾਰੀ ਬਣਿਆ ਰਹਿੰਦਾ ਹੈ:-

**ਏਕ ਨਾਮ ਕੋ ਥੀਓ ਪੂਜਾਰੀ,**
**ਮੋ ਕਉ ਅਚਰਜੁ ਗੁਰਹਿ ਦਿਖਾਇਓ॥ [ਪੰਨਾ ੨੦੯**

ਉਹ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਤੋਂ ਜਾਣੂੰ ਹੁੰਦਾ ਹੈ, ਜੀਵਨ-ਦਿਸ਼ਾ ਵਿਚ ਨਾਮ ਜਪ ਕੇ ਅਭਿਆਸ ਦਾ ਬਲ ਪਾਈ ਰਖਦਾ ਹੈ, ਜਿਸ ਦੇ ਫਲਸਰੂਪ ਪ੍ਰਾਣ ਤਿਆਗਣ ਤੇ ਵੀ ਉਸਦੇ ਹਿਰਦੇ ਵਿਚ ਨਾਮ ਦਾ ਅਜਪਾ ਜਾਪ ਚਲਦਾ ਰਹਿੰਦਾ ਹੈ:-

**ਸਾਸਨਿ ਸਾਸਿ ਸਾਸਿ ਬਲੁ ਪਾਈ ਹੈ,**
**ਨਿਹਸਾਸਨਿ ਨਾਮੁ ਧਿਆਵੈਗੋ॥ [ਪੰਨਾ ੧੩੧੦**

ਨਾਮ ਅਜਿਹਾ 'ਸਚਾ ਨੀਸਾਣੁ' ਹੈ ਜਿਸ ਨਾਲ ਰਬੀ ਦਰਗਾਹ ਵਿਚ ਜੀਵ ਸਚੀ ਪਤਿ ਨੂੰ ਪ੍ਰਾਪਤ ਹੁੰਦਾ ਹੈ:–

**ਪਤਿ ਪਰਵਾਨਾ ਸਾਚ ਕਾ ਪਿਆਰੇ, ਨਾਮੁ ਸਚਾ ਨੀਸਾਣੁ॥**

ਆਓ 'ਨਾਮ ਕੀ ਹੈ?' ਪ੍ਰਸ਼ਨ ਦਾ ਅੰਤਲਾ ਉਤਰ ਯਾਦ ਰਖੀਏ:–

**ਹਰਿਨਾਮੁ ਬੋਹਿਥੁ ਬਡੌ ਕਲਿ ਮੈ,**
**ਭਵਸਾਗਰ ਪਾਰਿ ਉਤਾਰਨ ਕਉ॥ [ਪੰਨਾ ੧੪੦੪**

ਸੱਚ-ਖੰਡ ਵਿਚ ਪ੍ਰਵੇਸ਼ ਕਰਨ ਲਈ ਨਾਮ-ਨੀਸਾਣ ਉਸ ਪਾਸਪੋਰਟ ਸਮਾਨ ਹੈ ਜਿਸ ਤੋਂ ਬਿਨਾਂ ਮਨੁੱਖ ਹਵਾਈ ਜਹਾਜ਼ ਵਿਚ ਸਫ਼ਰ ਨਹੀਂ ਕਰ ਸਕਦਾ,

ਸਫ਼ਰ ਕਰਨ ਤੋਂ ਪਹਿਲਾਂ ਪਾਸਪੋਰਟ ਅਵੱਸ਼ ਦਿਖਾਉਣਾ ਪੈਂਦਾ ਹੈ। ਜਿਸਨੇ ਬੇਗਮਪੁਰੇ ਦਾ ਵਾਸੀ ਬਣਨਾ ਹੈ, ਉਸ ਨੂੰ ਹੁਣ ਤੋਂ ਹੀ ਨਾਮ-ਨੀਸਾਣ ਦੀ ਪ੍ਰਾਪਤੀ ਲਈ ਚਿੰਤਤ ਹੋਣਾ ਚਾਹੀਦਾ ਹੈ, ਵਰਨਾ 'ਅੰਤ ਕੀ ਬਾਰ ਕੋ ਖਰਾ ਨ ਹੋਸੀ, ਸਭ ਮਿਥਿਆ ਅਸਨੇਹੀ' (ਪੰਨਾ ੬੦੯) ਵਾਲੀ ਹਾਲਤ ਵਾਪਰੇਗੀ।

ਅੰਤ ਵਿਚ ਪਾਠਕਾਂ ਨਾਲ ਇਕ ਵਿਸ਼ੇਸ਼ ਵੀਚਾਰ ਦੀ ਸਾਂਝ ਕਰਨੀ ਜ਼ਰੂਰੀ ਹੈ। ਕਈ ਵੀਰ ''ਨਾਮ ਖੁਮਾਰੀ ਨਾਨਕਾ, ਚੜ੍ਹੀ ਰਹੇ ਦਿਨ ਰਾਤ'' ਕਚੀ ਬਾਣੀ ਦਾ ਸਹਾਰਾ ਲੈ ਕੇ 'ਨਾਮ' ਇਕ ਨਸ਼ਾ ਦਸਦੇ ਹਨ। ਇਸ ਤਰ੍ਹਾਂ ਦੀ ਤੁਲਨਾਂ ਦੁਰਮਤੀ ਵੀਚਾਰਾਂ ਦੀ ਪ੍ਰਤੀਕ ਹੈ। ਸ਼ਰਾਬ, ਅਫ਼ੀਮ, ਭੰਗ ਆਦਿ ਨਸ਼ਿਆਂ ਦੀ ਖੁਮਾਰੀ ਹੁੰਦੀ ਹੈ ਜੋ ਕੁਝ ਚਿਰ ਮਗਰੋਂ ਉਤਰ ਜਾਂਦੀ ਹੈ। ਪਰ ਨਾਮ 'ਨਸ਼ਾ' ਨਹੀਂ, ਇਹ ਆਤਮ-ਰੰਗੀ ਮਸਤੀ ਹੈ।

ਹਾਂ, ਜਿਨ੍ਹਾਂ ਨਾਮ-ਰੱਸੀਆਂ ਰੂਹਾਂ ਨੂੰ ਸਤਿਗੁਰੂ ਸਚੇ ਪਾਤਿਸ਼ਾਹ ਜੀ ਪਾਸੋਂ ਨਾਮ ਦੀ ਕਾਰਕੁਨੀ ਮਿਲੀ ਹੋਈ ਹੈ, ਉਹ ਨਿਤ 'ਅੰਮ੍ਰਿਤ ਭੋਜਨੁ ਕਰੇ ਅਹਾਰੀ' ਨਾਲ ਤ੍ਰਿਪਤ ਹੁੰਦੀਆਂ ਹਨ, ਨਾਮ ਦੀ ਸਿਫਤਿ-ਸਾਲਾਹ ਦਾ ਕਪੜਾ ਪਹਿਨਣਾ ਅਤੇ ਨਾਮ ਦਾ ਵਣਜ ਵ੍ਹਾਪਾਰ ਕਰਨਾ ਉਨ੍ਹਾਂ ਦਾ ਨਿਤ ਕਰਮ ਹੁੰਦਾ ਹੈ:--

**ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥--[ਪੰਨਾ ੫੯੩**

ਅਜਿਹੇ ਗੁਰੂ ਸਵਾਰਿਆਂ ਦੇ ਹਿਰਦੇ ਚੋਂ ਨਾਮ ਦੀ ਇਕ ਐਸੀ ਹੂਕ ਨਿਕਲਦੀ ਹੈ:

**ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**
**ਜਿਉ ਬਿਨੁ ਅਮਲੈ, ਅਮਲੀ ਮਰਿ ਜਾਈ ਹੈ,**
**ਤਿਉ ਹਰਿ ਬਿਨੁ ਹਮ ਮਰਿ ਜਾਤੀ ॥ [ਪੰਨਾ ੬੬੮**



# ਨਾਮ ਪਰਿਭਾਸ਼ਾ ਦਰਸ਼ਨ

(ਭਾਗ ਦੂਜਾ)

ਅਜੋਕੇ ਵਿਗਿਆਨਕ ਯੁੱਗ ਵਿਚ ਪੜ੍ਹਨ ਵਾਲੇ ਵਿਦਿਆਰਥੀ ਇਹ ਆਖਦੇ ਹਨ ਕਿ ਜਿਵੇਂ ਸਤਿਗੁਰੂ ਦੀ ਪਰਿਭਾਸ਼ਾ ਹੈ:—

**ਸਤਿਪੁਰਖੁ ਜਿਨਿ ਜਾਨਿਆ,**
**ਸਤਿਗੁਰੁ ਤਿਸ ਕਾ ਨਾਉ ॥** [ਪੰਨਾ ੨੮੬

ਸੇਵਾ ਦੀ ਪਰਿਭਾਸ਼ਾ ਹੈ—

**ਗੁਰ ਕੀ ਸੇਵਾ ਗੁਰ ਭਗਤਿ ਹੈ,**
**ਵਿਰਲਾ ਪਾਏ ਕੋਇ ॥** [ਪੰਨਾ ੬੬

ਸੂਰਮੇ ਦੀ ਪਰਿਭਾਸ਼ਾ ਹੈ—

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥**[ਪੰਨਾ ੧੧੦੫

ਅਤੇ ਮਾਇਆ ਦੀ ਪਰਿਭਾਸ਼ਾ ਹੈ—

**ਏਹ ਮਾਇਆ ਜਿਤੁ ਹਰਿ ਵਿਸਰੈ,**
**ਮੋਹੁ ਉਪਜੈ ਭਾਉ ਦੂਜਾ ਲਾਇਆ ॥** [ਪੰਨਾ ੯੨੧

ਜਦੋਂ ਗੁਰਮਤਿ ਮਾਰਗ ਦਾ ਮੁਖ ਨਿਸ਼ਾਨਾ ਹੀ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਨਾਮ ਜਪਾਉਣਾ ਹੈ ਤਾਂ ਨਾਮ-ਮਾਰਗ ਦੇ ਪਾਂਧੀਆਂ ਨੂੰ ਨਾਮ ਦੀ ਪਰਿਭਾਸ਼ਾ ਤੋਂ ਜਾਣੂੰ ਕਰਾਉਣਾ ਅਤਿ ਜ਼ਰੂਰੀ ਹੈ। 'ਨਾਮ ਕੀ ਹੈ?' ਦਾ ਨਿਰਣਾ ਕਰਨ ਤੋਂ ਪਹਿਲਾਂ ਜਿਨ੍ਹਾਂ ਵਿਦਵਾਨਾਂ ਨੇ ਇਸ ਵਿਸ਼ੇ ਤੇ ਖੋਜ ਭਰੀ ਜਾਣਕਾਰੀ ਪਰਦਾਨ ਕੀਤੀ ਹੈ, ਉਨ੍ਹਾਂ ਦੇ ਕੁਝ ਅੰਸ਼ ਪਾਠਕਾਂ ਦੀ ਗਿਆਤ ਲਈ ਇਥੇ ਦੇਣੇ ਉਚਿਤ ਹਨ। ਇਸ ਮਗਰੋਂ ਨਾਮ ਕੀ ਹੈ? ਬਾਰੇ ਵਿਸ਼ੇਸ਼ ਜਾਣਕਾਰੀ ਦਿੱਤੀ ਜਾਵੇਗੀ। ਆਸ ਹੈ ਪ੍ਰੇਮੀ ਜਨ ਸਮੂਹ ਪ੍ਰਾਪਤ ਅੰਸ਼ਾਂ ਦਾ ਅਵਗਾਹਨ ਕਰਕੇ ਉਨ੍ਹਾਂ ਤੋਂ ਪੂਰਾ ਪੂਰਾ ਲਾਭ ਉਠਾਉਣਗੇ:—

(੧) ਕਰਤਾਰ ਨਾਮ ਅਰ ਰੂਪ ਤੋਂ ਰਹਿਤ ਹੈ, ਪਰ ਮਹਾਨਭਾਵ ਵਿਦ੍ਵਾਨਾਂ ਨੇ

ਅਮਿਤ ਭਾਂਤਿ ਪ੍ਰਿਯ ਸੱਤਾ ਅਨੁਸਾਰ ਉਸ ਨੂੰ ਸਤਯ ਚੇਤਨਯ ਅਤੇ ਆਨੰਦ ਰੂਪ ਵਰਣਨ ਕੀਤਾ ਹੈ, ਅਤੇ ਗੁਣ ਕਰਮਾਂ ਨੂੰ ਪ੍ਰਗਟ ਕਰਣ ਵਾਲੇ ਅਨੰਤ ਨਾਮ ਕਲਪਨਾ ਕਹੇ ਹਨ, ਜਿਨ੍ਹਾਂ ਦਾ ਸੰਖੇਪ ਕਰਕੇ ''ਮੂਲਮੰਤ੍ਰ'' ਵਿਖੇ ਜਗਤ ਗੁਰੂ ਨੇ ਗਯਾਨ ਕਰਾਯਾ ਹੈ, ਪਰੰਤੂ ਸੂਖਮ ਵਿਚਾਰ ਬਿਨਾ, ਨਾਮ ਦੇ ਭਾਵ ਨੂੰ ਜਾਣਨਾ ਅਤਿ ਕਠਿਨ ਹੈ, ਅਰ ਇਸ ਦੇ ਜਾਣੇ ਬਿਨਾ ਦਸ਼ਮੇਸ਼ ਪਿਤਾ ਦੇ ਕਥਨ ਅਨੁਸਾਰ ਗੂੜ੍ਹਭੇਦ ਦੀ ਪ੍ਰਾਪਤੀ ਦੁਰਲਭ ਹੈ।

ਗੁਰਮਤ ਵਿੱਚ ਸਤਿਨਾਮੁ ਆਦਿਕ ਵਿਸ਼ੇਸ਼ਣਧਾਰੀ ''ਵਾਹਗੁਰੂ'' ਸਰਵੋਤੱਮ ਨਾਮ ਹੈ, ਜਿਸਦਾ ਚਿੱਤਵ੍ਰਿੱਤੀ ਦੀ ਏਕਾਗ੍ਰਤਾ ਨਾਲ ਅਰਥਚਿੰਤਨ ਰੂਪ ਨਾਮ ਸਿਮਰਣ ਅਥਵਾ ਨਾਮ ਅਭਯਾਸ ਸਤਗੁਰਾਂ ਨੇ ਦਸਿਆ ਹੈ, ਜਦ ਤੀਕ ਨਾਮ ਦੇ ਲਖਯ ਨੂੰ ਨਾ ਜਾਣਿਆ ਜਾਵੇ, ਤਦ ਤੀਕ ਨਾਮ ਦਾ ਰਟਣਾ ਪ੍ਰਯੋਜਨ ਰਹਿਤ ਹੈ।

ਸਿਧਾਂਤ ਏਹ ਹੈ ਕਿ ਸਭ ਵਾਚਯ ਨਾਮਾ ਦਾ ਲਖਯ ਵਾਹਗੁਰੂ ਨੂੰ ਜਾਣਨਾ ਯੋਗਯ ਹੈ, ਅਰ ਮਨ ਬਾਣੀ ਸ਼ਰੀਰ ਨੂੰ ਸਫਲ ਕਰਣ ਵਾਸਤੇ ਅਰਥ ਵਿਚਾਰ ਸਹਿਤ ਉਸਦੇ ਨਾਮ ਦਾ ਸਿਮਰਣ ਕਰਣਾ* ਸਾਡਾ ਪਰਮ ਧਰਮ ਹੈ। ਜੋ ਅੰਤਰਯਾਮੀ ਦੇ ਅਰਥ ਨੂੰ ਵਿਚਾਰਦਾ ਹੈ ਓਹ ਮਨ ਵਿੱਚ ਬੁਰਾ ਸੰਕਲਪ ਨਹੀਂ ਉਠਾਉਂਦਾ, ਜੋ ਸਰਬਵਯਾਪੀ ਜਾਣਦਾ ਹੈ ਓਹ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣਕੇ ਕੁਕਰਮਾਂ ਦੇ ਕਰਣ ਤੋਂ ਸੰਕੋਚ ਕਰਦਾ ਹੈ, ਜਿਸ ਨੇ ਵਾਹਗੁਰੂ ਨੂੰ ਕਰਤਾਰ ਮੰਨਿਆ ਹੈ ਓਹ ਕਰੀ ਹੋਈ ਵਸਤੂ ਦਾ ਸੇਵਕ ਨਹੀਂ ਬਣਦਾ। ਇਤਯਾਦਿਕ ਜੇ ਵਯਾਕਰਣ ਅਨੁਸਾਰ ਸ਼ਬਦ ਸਿੱਧੀ ਕਰੀਏ ਤਾਂ ਬਹੁਤ ਪਦ, ਜੋ ਸਾਨੂੰ ਕਿਸੇ ਖਾਸ ਦੇਵਤਾ

---

*ਨੌਵੇ ਬਾਦਸ਼ਾਹ ਦੇ ਸਲੋਕਾਂ ਵਿੱਚ 'ਟੇਕ ਏਕ ਰਘੁਨਾਥ' ਦਾ ਅਰਥ ਭੀ ਵਾਹਗੁਰੂ ਹੈ, ਦਸ਼ਰਥ ਪੁਤ੍ਰ ਰਾਮ ਨਹੀਂ, ਕਯੋਂਕਿ 'ਰਾਮੁ ਗਇਓ ਰਾਵਨੁ ਗਇਓ' ਇਸ ਬਚਨ ਅਨੁਸਾਰ ਸ਼ਰੀਰਧਾਰੀ ਰਾਮ ਬਿਨਸਨਹਾਰ ਹੈ ਜੋ ਸਤਿਗੁਰਾਂ ਦਾ ਉਪਾਸਯ ਨਹੀਂ ਹੋ ਸਕਦਾ, ਗੁਰੂ ਸਾਹਿਬ ਨੇ ਅਵਿਨਾਸ਼ੀ ਦਾ ਨਾਉਂ ਰਾਮ ਲਿਖਿਆ ਹੈ, ਯਥਾ-'ਸਾਧੋ! ਇਹ ਤਨੁ ਮਿਥਿਆ ਜਾਨਉ॥ ਯਾ ਭੀਤਰਿ ਜੋ 'ਰਾਮੁ' ਬਸਤੁ ਹੈ ਸਾਚੋ ਤਾਹਿ ਪਛਾਨੋ॥'

ਅਥਵਾ ਅਵਤਾਰ ਦੇ ਵੋਧਕ ਭਾਸਦੇ ਹਨ, ਓਹ ਵਾਸਤਵ ਵਿੱਚ ਪਰਮਪਿਤਾ ਸਿਰਜਣਹਾਰ ਦੇ ਹਨ, ਜੈਸੇ ਬ੍ਰਹਮਾਂਡ (ਸਾਰੰਗ) ਦਾ ਪ੍ਰਬੰਧ ਕਰਤਾ ''ਸਾਰੰਗਪਾਣੀ'' ਅਵਿਦਯਾ ਵਿਨਾਸ਼ਕ 'ਮੁਰਾਰੀ' ਜੜ੍ਹ ਚੈਤੰਨ ਵਿੱਚ ਵਯਾਪਕ 'ਵਿਸ਼ਨੁ' ਕਲਯਾਣ ਕਰਤਾ 'ਸ਼ਿਵ,' ਵ੍ਰਿੱਧੀ ਕਰਣ ਵਾਲਾ 'ਬ੍ਰਹਮਾ,' ਸਭਨਾਂ ਤੋਂ ਸੇਵਯ 'ਸ੍ਰੀ' ਧਰਮ ਪ੍ਰਕਾਸ਼ਕ 'ਧਰਮਰਾਜ਼' ਇਤਯਾਦਿਕ। [ਗੁਰਮਤਿ ਪ੍ਰਭਾਕਰ- ਭਾ. ਕਾਨ੍ਹ ਸਿੰਘ ਜੀ ਨਾਭਾ

(੨) ਅਣਜਾਣੇ ਅਣਡਿਠੇ ਸਰੂਪ ਦੇ ਅਸੀਂ ਫਰਜ਼ੀ ਨਾਉ ਕੀ ਧਰ ਸਕਦੇ ਹਾਂ? ਜੇ ਧਰਾਂਗੇ ਤਾਂ ਉਹ ਨਾਉ ਫਰਜ਼ੀ ਹੋਣਗੇ ਤੇ ਉਸ ਦੇ ਲਖਾਇਕ ਬੋਲ-ਭਾਖਿਆ ਭੀ ਫ਼ਰਜ਼ੀ ਹੀ ਹੋਣਗੇ। ਐਸੇ ਨਾਵਾਂ ਦਾ ਸਾਨੂੰ ਕੀ ਨਿਘਾਸ? ਅਕਾਲ ਪੁਰਖ ਦਾ ਆਪਣੇ ਆਪ ਰਚਿਆ ਹੋਇਆ ਨਾਉ ਸਤਿਨਾਮੁ ਹੈ, ਹੋਰ ਸਰਬਤ੍ਰ (ਸਾਰੇ) ਨਾਉਂ ਅਸਤਿ ਤੇ ਕਿਰਤਮ ਨਾਮ ਹਨ।

ਵਾਹਿਗੁਰੂ ਦਾ ਸਰਗੁਣ ਸਰੂਪ' ਨਾਮ ਹੈ, ਜੋ ਜੋਤਿ ਅਭੇਦੀ ਹੋ ਕੇ ਨਿਰਗੁਣ ਭੀ ਬਣ ਜਾਂਦਾ ਹੈ ਅਤੇ ਨਾਮ ਨਿਰਗੁਣ ਵਿਚ ਸਮਾਇਆ ਹੋਇਆ ਭੀ ਆਪਣਾ ਸਰਗੁਣ ਸਰੂਪ ਸ਼ਬਦ ਦੇ ਅਕਾਰ ਦੁਆਰਾ ਧਾਰੀ ਰਖਦਾ ਹੈ।

ਸਰਬੱਗ ਨਿਰੰਕਾਰ ਨੂੰ ਲਖਣ ਦਾ ਪਾਰਸ ਜਾਦੂ ਸਰਬੱਗ ਨਿਰੰਕਾਰੀ ਨਾਮ ਹੀ ਹੈ। 'ਨਾਮ' ਦੇ ਆਕਾਰ ਨੂੰ ਹੀ ਨਿਰਾ ਆਪਣੇ ਸੌਂਹੇਂ ਧਰੀ ਰਖਣਾ ਤੇ ਉਸ ਦਾ ਖੋਜ (ਵਿਚਾਰ) ਕਰਨਾ ਹੀ ਕਾਫੀ ਨਹੀਂ, ਨਾਮ ਦੀ ਸੋਚ-ਵਿਚਾਰ ਕੁਝ ਅਰਥ ਨਹੀਂ ਰਖਦੀ। ਨਾਮ ਦੀ ਕਮਾਈ ਕਰਨੀ ਹੀ ਸਤਿਗੁਰਾਂ ਨੇ ਸਾਨੂੰ ਦ੍ਰਿੜਾਈ ਹੈ ਅਤੇ ਇਹ ਕਮਾਈ ਨਾਮ ਦਾ ਜਪਣਾ ਹੈ। ਮੂੰਹ ਦੁਆਰਾ, ਰਸਨਾ ਕਰਕੇ ਅਤੇ ਸੁਆਸਾਂ ਤੇ ਸੁਰਤੀ ਦੁਆਰਾ ਇਸ ਦੀ ਅਭਿਆਸ-ਕਮਾਈ ਕਰਨੀ ਹੈ। [ਭਾ. ਸ. ਰਣਧੀਰ ਸਿੰਘ ਜੀ

(੩) ਨਾਮ ਇਕ ਆਤਮ ਵਿਦਯਾ ਹੈ, ਜੋ ਜਗਯਾਸੂ ਦੀ ਈਸ੍ਰ ਪ੍ਰਾਪਤੀ ਦੀ ਅਕਾਂਖਯ ਤੋਂ ਲੈ ਕੇ, ਜਪ ਤੋਂ ਆਰੰਭ ਹੋ ਕੇ, ਸਾਂਈ ਮਿਲਾਪ ਤਕ ਲੈ

ਜਾਂਦੀ ਹੈ। ਸਾਈਂ ਦੀ ਸਿਫਤ ਸਲਾਹ, ਕੀਰਤਨ, ਉਸ ਅੱਗੇ ਬੇਨਤੀ ਉਸ ਦਾ ਸ਼ੁਕਰ, ਧੰਨਵਾਦਿ ਆਦਿ ਮਨ ਦੇ ਉਚੇ ਭਾਵ ਉਸ ਨਾਮ ਦੇ ਸਹਾਇਕ ਹਨ, ਜੋ ਉਸ ਨੂੰ ਨਿਰਾ ਸਾਧਨ ਮਾਤ੍ਰ ਨਹੀਂ ਰਹਿਣ ਦੇਂਦੇ, ਨਾਮ ਨੂੰ ਓਹ ਜੀਉਂਦਾ ਜਾਗਦਾ ਪ੍ਰੇਮ ਬਣਾ ਦੇਂਦੇ ਹਨ ਅਤੇ ਸਾਧਕ ਨੂੰ ਭੀ ਜਿਵਾ ਦੇਂਦੇ ਹਨ:-

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ (ਮਾਝ ਵਾਰ ਮ: ੧-੧੦)**

ਸੋ ਨਾਮ ਪ੍ਰੇਮ ਹੈ ਤੇ ਪ੍ਰੇਮ ਪ੍ਰਾਪਤੀ ਹੈ:-

**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ (ਮਾਰੂ ਮਹਲਾ ੧-੧੧)**

ਪੁਨਾ- **ਸਾਚ ਕਹਉ ਸੁਨਿ ਲੇਹੁ ਸਭੈ,**
**ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥** (ਅਕਾਲ ਉਸਤਤਿ)

[ਸ੍ਰੀ.ਪੋ. ਭਾਈ ਵੀਰ ਸਿੰਘ ਜੀ

(੪) ਗੁਰੂ ਦੀ ਮਿਹਰ ਨਾਲ ਮੈਨੂੰ ਆਖਰ ਅਠਤਾਲੀ ਸਾਲ ਦੀ ਉਮਰ ਵਿਚ ਇਸੇ ਜੀਵਨ ਵਿਚ ਇਹ ਪਤਾ ਲਗ ਗਿਆ ਕਿ ਸਿਖ ਲਈ ਉਸ ਨੂੰ ਪਿਆਰ ਕਰਨਾ ਨਵੀਂ ਰੂਹਾਨੀ ਜ਼ਿੰਦਗੀ ਦਾ ਪਹਿਲਾ ਦਿਨ ਹੈ। ਅੰਤ ਉਸ ਦੇ ਸ਼ਬਦ ਅਤੇ ਨਾਮ ਦਾ ਜਾਪ ਇਕ ਸਾਹ, ਇਕ ਕਦਮ ਗਵਾਏ ਬਿਨਾ ਰੂਹਾਨੀ ਜੀਵਨ ਦੇ ਚਿਕੜ ਅਤੇ ਧੂੜ ਵਿਚ ਕੰਵਲ ਵਾਂਗ ਅਸੀਮ ਅਤੇ ਉਪਰਲੀ ਧੁਪ ਵਿਚ ਉਤਾਂਹ ਵਸਣ ਵਿਚ ਹੈ, ਉਤਾਂਹ ਉਪਰ ਜਿਵੇਂ ਨਵ-ਜਨਮਿਆ ਬੱਚਾ ਮਾਂ ਦੀ ਬੋਲੀ ਨੂੰ ਸਿਖਦਾ ਹੈ, ਉਸ ਤਰ੍ਹਾਂ ਸਿੱਖ ਨੂੰ ਇਸ ਰੂਹ ਅਤੇ ਗੁਰੂ ਨਾਲ ਰਾਗਾਤਮਿਕ ਸੰਜੋਗ ਵਿਚ ਰਹਿਣ ਦਾ ਰਹੱਸ ਹੈ। ਜਦੋਂ ਮੈਂ ਬਾਲਗ ਹੋ ਗਿਆ ਹਾਂ ਮੈਂ ਉਸ ਦਾ ਨਾਮ ਨਿਰੰਤਰ ਜਪਣਾ ਚਾਹੁੰਦਾ ਹਾਂ। ਰੂਹਾਨੀਅਤ ਦਾ ਬੁਧੀਜੀਵੀ ਵਿਦਿਆਰਥੀ ਇਸ ਨੂੰ ਬੇਸ਼ਕ ਫਜ਼ੂਲ ਸਮਝੇ। ਜਿਵੇਂ ਕਿਵੇਂ ਉਸ ਤੋਂ ਦੂਰ ਨਠ ਨਠ ਕੇ, ਆਪਣੀ ਅਗਿਆਨਤਾ ਵਿਚ ਮੂੰਹ ਲੁਕਾ ਕੇ, ਆਪਣੇ ਮਹਿਬੂਬ ਦਾ ਨਾਮ ਜਪੀ ਜਾਣਾ ਚਾਹੁੰਦਾ ਸੀ। [ਪ੍ਰੋ.ਪੂਰਨ ਸਿੰਘ ਜੀ ''ਜਿਨ ਕੇ ਚੋਲੇ ਰੱਤੜੇ''

(੫) 'ਨਾਮ' ਉਹ ਬੇੜਾ ਹੈ ਜੋ ਸੰਸਾਰ ਸਾਗਰ ਦੀ ਡਾਵਾਂ-ਡੋਲ ਸਤਹ ਪਰ

ਅਡੋਲ ਤਰਦਾ ਹੈ। ਅਕਲ, ਕਾਲ ਤੇ ਦੇਸ਼ ਦੀਆਂ ਪਟੜੀਆਂ ਉਪਰ ਟੁਰਦੀ ਹੈ, ਪਰ 'ਨਾਮ' ਉਹ ਅਰਸ਼ੀ-ਬਿਬਾਨ ਹੈ ਜੋ ਵਾਯੂ ਮੰਡਲ ਦੀ ਕੈਦ ਤੋਂ ਸੁਤੰਤਰ ਉਡਦਾ ਹੈ। ਅਕਲ ਤੇ 'ਨਾਮ' ਵਿਚ ਉਹੋ ਫਰਕ ਹੈ ਜੋ ਕਾਲ ਤੇ ਅਕਾਲ ਵਿਚ ਅਤੇ ਅੰਤ ਤੇ ਬੇਅੰਤ ਵਿਚ। ਅਕਲ ਇਸ ਦੁਨੀਆ ਨੂੰ ਜਿੱਤਣ ਦਾ ਆਲਾ ਹੈ, 'ਨਾਮ' ਇਸ ਦੁਨੀਆ ਨੂੰ ਬੈਕੁੰਠ ਵਿਚ ਬਦਲਣ ਵਾਲੀ ਕਲਾ ਹੈ। [ਆਤਮ ਦਰਸ਼ਨ

(੬) ਨਾਮ ਤੋਂ ਭਾਵ ਸਰਗੁਣ ਰੂਪ ਰੱਬ ਆਪ ਹੈ, ਕੋਈ ਅਖੌਤਾਂ ਤੋਂ ਬਣਿਆ ਸ਼ਬਦ ਨਹੀਂ ਹੋ ਸਕਦਾ। "ਹਉ ਬਲਿਹਾਰੀ ਸਤਿਗੁਰ ਅਪਨੇ ਜਿਨਿ ਗੁਪਤੁ ਨਾਮੁ ਪਰਗਾਝਾ" (ਜੈਤਸਰੀ ਮ: ੪)। ਇਥੇ ਵੀ ਵਾਹਿਗੁਰੂ ਦੀ ਹੋਂਦ ਨੂੰ ਹੀ ਨਾਮ ਕਿਹਾ ਹੈ।

ਨਾਮ ਦਾ ਦੂਜਾ ਅਰਥ ਰੱਬ ਦਾ ਉਹ ਭਾਵ ਹੈ ਜੋ ਮਨੁੱਖ ਉਤੇ ਪ੍ਰਕਾਸ਼ ਹੁੰਦਾ ਆਇਆ ਹੈ। ਪਰ ਵਾਹਿਗੁਰੂ ਦਾ ਪ੍ਰਕਾਸ਼ ਗੁਰ-ਸ਼ਬਦ ਜਾਂ ਗੁਰਬਾਣੀ ਵਿਚ ਵੀ ਹੈ। ਸਾਚਾ ਨਾਮ ਸਾਚੈ ਸਬਦਿ ਜਾਨੇ (ਬਿਲਾਵਲ ਮ: ੩)। 'ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ' (ਆਸਾ ਮ: ੩)। ਗੁਰਬਾਣੀ ਵਰਤੀ ਜਗ ਅੰਤਰਿ ਇਸ ਬਾਣੀ ਤੇ ਹਰਿਨਾਮੁ ਪਾਇਦਾ" (ਮਾਰੂ ਮ:੩)। ਇਸ ਲਈ ਬਾਣੀ ਨੂੰ ਹੀ ਕਈ ਥਾਈਂ ਨਾਮ ਆਖਿਆ ਹੈ:—

**੧. ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥**
**ਅਨਦਿਨੁ ਹਰਿ ਕਾ ਨਾਮੁ ਵਖਾਣੀ ॥**

**੨. ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ॥**

**੩. ਹਰਿ ਕੀਰਤਿ ਉਤਮੁ ਨਾਮੁ ਹੈ....**

ਇਥੇ ਹਰੀ ਦੀ ਸਿਫਤ ਨੂੰ ਨਾਮ ਕਿਹਾ ਹੈ।[ਸਿਖ ਧਰਮ-ਪ੍ਰਿੰ ਤੇਜਾ ਸਿੰਘ

(੭) ਉਸ ਸਾਰੀ ਕ੍ਰਿਆ ਨੂੰ ਜੋ ਦ੍ਰਿਸ਼ਟਮਾਨ ਤੋਂ ਚੁਕਣ ਤੇ ਅਦ੍ਰਿਸ਼ਟਾ ਵਿਚ ਲਾਉਣ ਤੇ ਖਰਚ ਹੁੰਦੀ ਹੈ, ਇਸ ਨੂੰ ਨਾਮ ਆਖਦੇ ਹਨ। ਧਿਆਨ ਨੂੰ

ਦ੍ਰਿਸ਼ਟਮਾਨ ਉਤੋਂ ਚੁਕਣ ਦੇ ਪ੍ਰਿਥਮ ਤੱਤ ਤੋਂ ਲੈ ਕੇ ਨਾਮੀ ਤਕ ਪ੍ਰਾਪਤ ਹੋ ਜਾਣ ਤਕ ਸਾਰੇ ਰੰਗ ਨੂੰ 'ਨਾਮ' ਆਖਦੇ ਹਨ। 'ਨਾਮ' ਨਾਮੀ ਨਾਲ ਲਗਣਾ। [ਗੁਰਮਤਿ ਨਿਰਣੈ— ਭਾਈ ਜੋਧ ਸਿੰਘ ਜੀ

ਸਿਮਰਨ ਪਰਮੇਸ਼ਰ ਦੀ ਉਹ ਸੱਤਾ ਹੈ ਜਿਸ ਨਾਲ ਜੀਵਨ ਦੀ ਮੰਦੀ ਬਿਵਸਥਾ ਚੰਗੀ ਬਣਾਈ ਜਾ ਸਕਦੀ ਹੈ। ਚੰਗਿਆਈਆਂ ਤੇ ਬੁਰਿਆਈਆਂ ਦੋਵੇਂ ਧਾਰਨਾਵਾਂ ਮਨੁੱਖੀ ਜੀਵਨ ਦੇ ਨਾਲ ਨਾਲ ਚਲਦੀਆਂ ਰਹਿੰਦੀਆਂ ਹਨ ਪਰ ਜਿਸ ਵੇਲੇ ਜੀਵ ਮਾਇਆ ਦੇ ਵੱਸ ਪੈਂਦਾ ਹੈ ਤਾਂ ਇਸ ਦੀ ਰੁਚੀ ਮਾਇਕੀ ਪਦਾਰਥਾਂ ਵੱਲ ਵਧਦੀ ਹੈ, ਜੋ ਤ੍ਰਿਸ਼ਨਾ ਦਾ ਰੂਪ ਧਾਰ ਲੈਂਦੀ ਹੈ। ਤ੍ਰਿਸ਼ਨਾ ਕਾਰਨ ਹੀ ਨਾਮ ਨਾਲੋਂ ਲਿਵ ਛੁਟਕਦੀ ਜਾਂਦੀ ਹੈ। ਸਾਚੀ ਲਿਵ ਤੋਂ ਬਿਨਾ ਮਨੁੱਖ ਦਾ ਜੀਵਨ ਨਿਤਾਣਾ ਤੇ ਨਿ-ਰੱਸਾ ਜਿਹਾ ਬਣ ਜਾਂਦਾ ਹੈ। ਹਾਂ, ਜੇ ਸਮਰਥ ਪ੍ਰਭੂ ਜੀਵ ਤੇ ਦਇਆ ਕਰਨ, ਇਸ ਨੂੰ ਗਿਆਨ-ਗੁਰੂ ਦੇ ਲੜ ਲਾ ਦੇਣ ਤਾਂ ਇਸ ਦਾ ਜੀਵਨ ਸਵਰ ਸਕਦਾ ਹੈ, ਨਾਮ ਜਪ ਕੇ ਸਫਲ ਹੋ ਸਕਦਾ ਹੈ।

ਗੁਰੂ ਸਵਾਰੇ ਨਾਮ-ਰਸੀਏ ਵਿਦਵਾਨਾਂ ਨੇ ਜੋ ਸਿੱਟਾ ਕੱਢਿਆ ਹੈ ਉਹ ਤੱਤ ਰੂਪ ਵਿੱਚ ਪਾਠਕਾਂ ਦੇ ਸਾਹਮਣੇ ਹੈ। ਇਸ ਨੂੰ ਅਪਨਾਉਣਾ, ਮਨ ਵਿਚ ਵਸਾਉਣਾ ਪਾਠਕਾਂ ਤੇ ਸ੍ਰੋਤਿਆਂ ਦਾ ਨਿਜੀ ਕਰਮ ਹੈ। ਪ੍ਰਭੂ ਮਿਲਾਪ ਲਈ ਨਿਰੇ ਸੰਜਮ, ਸਾਧਨ, ਤੀਰਥ ਇਸ਼ਨਾਨ ਆਦਿ ਓਦੋਂ ਤੱਕ ਕਿਸੇ ਅਰਥ ਨਹੀਂ ਜਦੋਂ ਤੱਕ ਉਹ ਸ਼ਬਦ ਗੁਰੂ ਦੇ ਲੜ ਨਹੀਂ ਲਗਦੇ। ਗੁਰਮਤਿ ਉਪਦੇਸ਼ ਅਨੁਸਾਰ ਨਾਮ ਹੀ 'ਜਤੁ' ਹੈ, ਨਾਮ ਹੀ 'ਸਤੁ' ਹੈ ਅਤੇ ਨਾਮ ਹੀ 'ਸੰਜਮੁ' ਹੈ। ਇਸ ਲਈ ਜਗਿਆਸੂ ਨੂੰ ਇਹ ਦ੍ਰਿੜ੍ਹ ਨਿਸਚਾ ਕਰ ਲੈਣਾ ਚਾਹੀਦਾ ਹੈ ਕਿ ਨਾਮ ਹੀ 'ਸਚੁ' ਹੈ ਅਤੇ ਨਾਮ ਦੀ ਕਰਣੀ ਤੋਂ ਬਿਨਾਂ ਕੋਈ ਮਨੁੱਖ ਭੀ ਨਿਰਮਲ ਨਹੀਂ ਹੋ ਸਕਦਾ:-

**ਜਤੁ ਸਤੁ ਸੰਜਮੁ ਨਾਮੁ ਹੈ, ਵਿਣੁ ਨਾਵੈ ਨਿਰਮਲੁ ਨ ਹੋਇ ॥**
**ਪੂਰੈ ਭਾਗਿ ਨਾਮੁ ਮਨਿ ਵਸੈ, ਸਬਦਿ ਮਿਲਾਵਾ ਹੋਇ ॥** [ਪੰਨਾ ੩੩

ਇਸੇ ਤਰ੍ਹਾਂ, ਨਾਮ ਦੀ ਪਰਿਭਾਸ਼ਾ ਦਾ ਸਮਾਧਾਨ ਸ੍ਰੀ ਗੁਰੂ ਰਾਮਦਾਸ ਜੀ ਨੇ ਸੂਹੀ ਰਾਗ ਵਿੱਚ ਇਉਂ ਕੀਤਾ ਹੈ:-

**ਗੁਰ ਗਿਆਨੁ ਪਦਾਰਥੁ ਨਾਮੁ ਹੈ,**

**ਹਰਿਨਾਮੋ ਦੇਇ ਦ੍ਰਿੜਾਇ ॥**
**ਜਿਸੁ ਪਰਾਪਤਿ ਸੋ ਲਹੈ,**
**ਗੁਰ ਚਰਣੀ ਲਾਗੈ ਆਇ ॥** **[ਪੰਨਾ ੭੫੯**

ਹਾਂ, ਇਕ ਗੱਲ ਹਰੇਕ ਪਾਠਕ ਨੂੰ ਪਲੇ ਬੰਨ੍ਹਣੀ ਚਾਹੀਦੀ ਹੈ ਕਿ ਜਣੀ ਖਣੀ ਨੂੰ ਨਾਮ ਦ੍ਰਿੜਾਉਣ ਦਾ ਕੋਈ ਅਧਿਕਾਰ ਨਹੀਂ। ਪਰਮਾਤਮਾ ਦਾ ਅਟੱਲ ਵਿਧਾਨ ਹੈ ਕਿ ਨਾਮ ਦ੍ਰਿੜਾਉਣ ਦਾ ਅਧਿਕਾਰ ਕੇਵਲ ਤੇ ਕੇਵਲ ਸਤਿਗੁਰੂ ਨੂੰ ਹੈ ਜਿਵੇਂ ਕਿ ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ੳ- ਬਿਨੁ ਸਤਿਗੁਰ ਕੋ ਨਾਉ ਨ ਪਾਏ,**
**ਪ੍ਰਭਿ ਐਸੀ ਬਣਤ ਬਣਾਈ ਹੇ ॥** **[ਪੰਨਾ ੧੦੪੬**
**ਅ- ਨਾਨਕ ਬਿਨੁ ਸਤਿਗੁਰ, ਨਾਉ ਨ ਪਾਈਐ,**
**ਜੇ ਸਉ ਲੋਚੈ ਕੋਈ ॥** **[ਪੰਨਾ ੧੪੧੬**

ਸੋ:, ਗੁਰੂ ਦਾ ਗਿਆਨ ਜੋ 'ਨਾਮੁ ਪਦਾਰਥੁ' ਹੈ, ਉਸ ਨੂੰ ਹਿਤ ਚਿਤ ਨਾਲ ਆਪਣੀ ਸੁਰਤਿ ਵਿੱਚ ਸਮੋਈਏ।



# ਨਾਮ ਕਿੱਥੇ ?

ਕਈ ਲੋਕ ਪੁਛਦੇ ਹਨ ਕਿ ਨਾਮ ਕਿਥੇ ਹੈ? ਨਾਮ ਦਾ ਉਹ ਟਿਕਾਣਾ ਦਸੋ। ਜਿਥੋਂ ਨਾਮ ਮਿਲਦਾ ਹੈ। ਜੇ ਗੁਰਬਾਣੀ ਦਾ ਅਧਿਐਨ ਕਰੀਏ ਤਾਂ ਇਹ ਪ੍ਰਸ਼ਨ ਹੀ ਉਲਟਾ ਜਿਹਾ ਲਗਦਾ ਹੈ ਕਿਉਂਕਿ ਉਹ ਕਿਹੜੀ ਥਾਂ ਹੈ ਜਿਥੇ ਨਾਮ ਨਹੀਂ ਹੈ? 'ਵਿਣੁ ਨਾਵੈ ਨਾਹੀ ਕੋ ਥਾਉ' ਵਾਲੇ ਪਾਵਨ ਵਾਕ ਤੋਂ ਇਹ ਚਾਨਣ ਹੋ ਜਾਂਦਾ ਹੈ ਕਿ ਨਾਮੀ ਵਾਗੂੰ ਨਾਮ ਹਰ ਥਾਂ ਤੇ ਵਿਆਪਕ ਹੈ:-

**੧- ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥....** [ਪੰਨਾ ੨੯੩

**੨- ਦੇਹੀ ਅੰਦਰਿ ਨਾਮੁ ਨਿਵਾਸੀ ॥**
**ਆਪੇ ਕਰਤਾ ਹੈ ਅਬਿਨਾਸੀ॥** [ਪੰਨਾ ੧੦੨੬

**੩- ਇਸੁ ਕਾਇਆ ਅੰਦਰਿ ਨਾਮੁ ਨਉਨਿਧਿ,**
**ਪਾਈਐ ਗੁਰ ਕੈ ਸਬਦਿ ਵੀਚਾਰਾ॥** [ਪੰਨਾ ੭੫੪

**੪- ਇਹੁ ਮਨੁ ਦੇਹੀ ਸੋਧਿ ਤੂ ਗੁਰ ਸਬਦਿ ਵੀਚਾਰਿ ॥**
**ਨਾਨਕ, ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ,**
**ਪਾਈਐ ਗੁਰ ਕੈ ਹੇਤਿ ਅਪਾਰਿ॥੮॥** [ਪੰਨਾ ੪੨੭

**੫- ਜਹ ਜਹ ਪੇਖਉ ਤਹ ਹਜੂਰਿ, ਦੂਰਿ ਕਤਹੁ ਨ ਜਾਈ ॥**
**ਰਵਿ ਰਹਿਆ ਸਰਬਤ੍ਰ ਮੈ, ਮਨ ਸਦਾ ਧਿਆਈ॥੧॥** [ਪੰ. ੬੭੭

ਜਦੋਂ 'ਸਤਿਗੁਰੂ ਵਿਚਿ ਅੰਮ੍ਰਿਤੁ ਨਾਮੁ ਹੈ' ਵਾਲੀ ਸੋਧ ਮਿਲ ਜਾਂਦੀ ਹੈ ਫਿਰ ਜਗਿਆਸੂ ਦੀ ਹਰ ਪ੍ਰਕਾਰ ਦੀ ਭਜ ਦੌੜ ਮੁਕ ਜਾਂਦੀ ਹੈ। ਮਨ ਗੁਰੂ ਦੇ ਗਿਆਨ ਵਿਚ ਲੀਨ ਹੋ ਜਾਂਦਾ ਹੈ, ਸ਼ਾਂਤ ਚਿਤ ਹੋ ਜਾਂਦਾ ਹੈ:-

**੧- ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ,**
**ਅੰਮ੍ਰਿਤੁ ਕਹੈ ਕਹਾਇ ॥** [ਪੰਨਾ ੧੪੨੩

**੨- ਮਿਟਿ ਗਈ ਭਾਲ ਮਨੁ ਸਹਜਿ ਸਮਾਨਾ ॥**
**ਨਾਨਕ ਪਾਇਆ ਨਾਮ ਖਜਾਨਾ ॥** [ਪੰਨਾ ੩੮੯-੯੦

ਸਾਰੰਗ ਦੀ ਵਾਰ ਮਹਲਾ ੪ ਵਿਚ ਨਾਮ ਕਿਥੇ ਹੈ? ਨਾਮ ਦੀ ਲਖਤਾ ਬਾਰੇ ਬੇਅੰਤ ਸਮਿਗਰੀ ਉਪਲਬਧ ਹੈ। ਗੁਰਵਾਕ ਹਨ:-

**ਨਾਮੁ ਨਿਰੰਜਨ ਅਲਖੁ ਹੈ, ਕਿਉ ਲਖਿਆ ਜਾਈ ॥**
**ਨਾਮੁ ਨਿਰੰਜਨ ਨਾਲਿ ਹੈ, ਕਿਉ ਪਾਈਐ ਭਾਈ ॥**
**ਨਾਮੁ ਨਿਰੰਜਨ ਵਰਤਦਾ, ਰਵਿਆ ਸਭ ਠਾਂਈ ॥**
**ਗੁਰ ਪੂਰੇ ਤੇ ਪਾਈਐ, ਹਿਰਦੈ ਦੇਇ ਦਿਖਾਈ ॥**
**ਨਾਨਕ ਨਦਰੀ ਕਰਮੁ ਹੋਇ, ਗੁਰ ਮਿਲਿਐ ਭਾਈ॥੧੩॥**[ਪੰ. ੧੨੪੨

ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਆਪਣੇ ਆਪ ਲਖਿਆ ਜਾਣ ਵਾਲਾ ਨਹੀਂ ਕਿਉਂਕਿ ਇਹ ਨਾਮ ਸਰਬ ਵਿਆਪਕ ਹੈ, ਇਕ ਦੇਸੀ ਨਹੀਂ, ਘਟਿ ਘਟਿ ਵਾਸੀ ਤੇ ਸਰਬ ਨਿਵਾਸੀ ਹੈ। ਹਰੇਕ ਥਾਂ ਤੇ ਹਰੇਕ ਦੇ ਨਾਲ ਮੌਜੂਦ ਹੈ ਪਰ ਅਨੁਭਵੀ ਅੱਖਾਂ ਤੋਂ ਬਿਨਾਂ ਦਿਸਦਾ ਨਹੀਂ। ਗੁਰਵਾਕ ਹਨ:-

**ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥**
**ਨਾਨਕ, ਸੇ ਅਖੜੀਆਂ ਬਿਅੰਨਿ,**
**ਜਿਨੀ ਡਿਸੰਦੋ ਮਾ ਪਿਰੀ ॥੧॥** [ਪੰਨਾ ੫੭੭

ਪੂਰੇ ਗੁਰੂ ਤੋਂ ਹੀ ਨਾਮ ਪਾਇਆ ਜਾਂਦਾ ਹੈ। ਪੂਰਾ ਗੁਰੂ ਹਿਰਦੇ ਵਿਚ ਨਾਮ ਪ੍ਰਗਟ (ਪ੍ਰਕਾਸ਼) ਕਰ ਦਿੰਦਾ ਹੈ। ਪਰ ਪੂਰੇ ਗੁਰੂ ਦਾ ਮਿਲਾਪ ਵੀ ਅਕਾਲ ਪੁਰਖ ਦੀ ਬਖਸ਼ਿਸ਼ ਨਾਲ ਹੀ ਹੁੰਦਾ ਹੈ।

ਸਾਰੇ ਜਗਤ ਵਿਚ ਪ੍ਰਸਿਧ ਹੈ ਕਿ ਪੂਰਾ ਪ੍ਰਭੂ ਅਕਾਲ ਪੁਰਖੁ ਅਤੇ 'ਪੂਰਾ ਗੁਰੂ' ਗੁਰੂ ਨਾਨਕ ਦੇਵ ਜੀ ਹਨ। ਇਹ ਵੀਚਾਰ ਧਾਰਾ ਗੁਰਮਤਿ ਵਿਚ ਪ੍ਰਵਾਣਿਤ ਹੈ। ਇਸ ਵੀਚਾਰ ਦੀ ਪ੍ਰੋੜਤਾ ਪੁਰਾਤਨ ਜਨਮਸਾਖੀ* ਤੋਂ ਵੀ ਹੁੰਦੀ ਹੈ। ਅਨੇਕਾਂ

---

*ਵੇਖੋ ਪੰਨਾ ੧੮. "ਹੁਕਮੁ ਹੋਆ 'ਨਾਨਕ ਜਿਸੁ ਉਪਰਿ ਤੇਰੀ ਨਦਰਿ,ਤਿਸੁ ਉਪਰਿ ਮੇਰੀ ਨਦਰਿ। ਜਿਸ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮੁ। ਮੇਰਾ ਨਾਉ ਪਾਰਬ੍ਰਹਮ ਪਰਮੇਸਰ, ਅਰੁ ਤੇਰਾ ਨਾਉ 'ਗੁਰ ਪਰਮੇਸਰੁ'।"

ਨੇਕੀਆਂ ਚੰਗਿਆਈਆਂ, ਆਦਿ ਪੁੰਨ ਕਰਮ ਹਨ ਜਿਨ੍ਹਾਂ ਨੂੰ ਸਮਾਜ ਵਿਚ ਬੜੀ ਮਹੱਤਤਾ ਦਿੱਤੀ ਜਾਂਦੀ ਹੈ। ਸ੍ਰੇਸ਼ਟ ਕੰਮ ਕਰਨੇ ਚੰਗੀ ਗਲ ਹੈ ਪਰ ਇਹਨਾਂ ਸਭਨਾਂ ਨਾਲੋਂ ਉਤਮ ਤੇ ਸ੍ਰੇਸ਼ਟ ਕਰਣੀ ਨਾਮ-ਸਿਮਰਨ ਵਾਲੀ ਹੈ। ਨਾਮ ਦੇ ਪਰਵੇਸ਼ ਹੋਇਆਂ ਮਨੁੱਖ ਪਾਸੋਂ ਸੁਤੇ ਹੀ ਚੰਗਿਆਈ ਹੁੰਦੀ ਹੈ, ਬਦੀ ਵਾਲੇ ਪਾਸੇ ਉਹ ਜਾਂਦਾ ਹੀ ਨਹੀਂ 'ਓਨ੍ਹੀ ਮੰਦੇ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ' (ਪੰਨਾ ੪੬੭) ਜਿਥੇ ਨਾਮੁ ਵਸ ਜਾਂਦਾ ਹੈ, ਉਥੇ ਬੁਰਿਆਈ ਕਰਨੀ ਤਾਂ ਇਕ ਪਾਸੇ ਰਹੀ, ਬੁਰਿਆਈ ਦਾ ਫੁਰਨਾ ਤੱਕ ਵੀ ਨੇੜੇ ਨਹੀਂ ਫਟਕਦਾ। ਜਦੋਂ ਨੇਕੀ ਵਾਲੀ ਕਰਣੀ ਆ ਜਾਂਦੀ ਹੈ, ਅਭਿਆਸੀ ਨਾਮ-ਸਿਮਰਨ ਤੋਂ ਸਿਵਾ ਕਿਸੇ ਫਲ ਦੀ ਇੱਛਾ ਹੀ ਨਹੀਂ ਰਖਦਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥** [ਪੰਨਾ ੨੭੪

ਪ੍ਰਭੂ ਸਿਮਰਨ ਦੇ ਤੁਫੈਲ ਉਹ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ' ਦੇ ਆਦੇਸ਼ ਉਤੇ ਅਮਲ ਕਰਦਾ ਹੈ। ਫਿਰ ਨਾਮ ਕਿਥੇ ਹੈ? ਪੁੱਛਣ ਦੀ ਲੋੜ ਹੀ ਨਹੀਂ ਰਹਿੰਦੀ ਕਿਉਂਕਿ ਨਾਮ ਦੀ ਵਡਿਆਈ, ਨਾਮ ਵਿਚ ਲੱਗਿਆਂ ਫਲੀ ਭੂਤ ਹੋ ਜਾਂਦੀ ਹੈ, ਜੀਵਨ ਵਿਚ ਪਲਟਾ ਆ ਜਾਂਦਾ ਹੈ ਅਤੇ ਮਨੁੱਖ ਨਿਰ-ਅਭਿਮਾਨ ਹੋ ਜਾਂਦਾ ਹੈ। ਨਾਮ ਵਿਚ ਲੀਨ ਹੋਇਆ ਮਨੁੱਖ ਪਰਾਇਆ, ਬੁਰਾ ਨਹੀਂ ਚਿਤਵਦਾ, ਉਹ ਵੈਰ-ਭਾਵਨਾ ਤੋਂ ਰਹਿਤ ਹੋ ਜਾਂਦਾ ਹੈ। ਉਸ ਨੂੰ ਇਹ ਤੱਤ-ਗਿਆਨ ਹੋ ਜਾਂਦਾ ਹੈ ਕਿ ਨਾਮ ਨਾ ਜਪਣਾ ਆਪਣੇ ਆਪ ਨਾਲ ਵੈਰ ਕਰਨ ਸਮਾਨ ਹੈ। ਜਦੋਂ ਕਿ ਨਾਮ ਜਪਣਾ ਤੇ ਜਪਾਉਣਾ ਨਿਰਭਉ ਤੇ ਨਿਰਵੈਰੁ ਨਾਲ ਪ੍ਰੇਮ ਕਰਨ ਤੁਲ ਹੈ।

ਅੰਤ ਵਿਚ ਸਾਰੀ ਵੀਚਾਰ ਦਾ ਸਿੱਟਾ ਇਹ ਹੈ:-

**ਸਤਿਗੁਰੂ ਫੁਰਮਾਇਆ, ਕਾਰੀ ਏਹ ਕਰੇਹੁ ॥**
**ਗੁਰੂ ਦੁਆਰੈ ਹੋਇ ਕੈ, ਸਾਹਿਬੁ ਸੰਮਾਲੇਹੁ ॥**
**ਸਾਹਿਬੁ ਸਦਾ ਹਜੂਰਿ ਹੈ, ਭਰਮੈ ਕੇ ਛਉੜਿ ਕਟਿ ਕੈ,**

**ਅੰਤਰਿ ਜੋਤਿ ਧਰੇਹੁ ॥**
**ਹਰਿ ਕਾ ਨਾਮੁ ਅੰਮ੍ਰਿਤੁ ਹੈ, ਦਾਰੂ ਏਹੁ ਲਾਏਹੁ ॥**
**ਸਤਿਗੁਰ ਕਾ ਭਾਣਾ ਚਿਤਿ ਰਖਹੁ, ਸੰਜਮੁ ਸਚਾ ਨੇਹੁ ॥**
**ਨਾਨਕ, ਐਥੈ ਸੁਖੈ ਅੰਦਰਿ ਰਖਸੀ,**
**ਅਗੈ ਹਰਿ ਸਿਉ ਕੇਲ ਕਰੇਹੁ ॥ ੨ ॥** [ਪੰਨਾ ੫੫੪

ਗੁਰਬਾਣੀ ਪੂਰਨ ਗਿਆਨ ਦਾ ਸੋਮਾ ਹੈ ਜਿਸ ਵਿਚੋਂ ਖੋਜ ਕਰਨ ਵਾਲਿਆਂ ਨੂੰ ਹਰ ਪ੍ਰਕਾਰ ਦੇ ਮਨ-ਬਾਂਛਤ ਪਦਾਰਥ ਪ੍ਰਾਪਤ ਹੋ ਸਕਦੇ ਹਨ, ਜਿਸ ਦੀ ਪ੍ਰਸ਼ਟੀ ਸਿਖ ਧਰਮ ਦੇ ਮਹਾਨ ਵਿਦਵਾਨ ਭਾਈ ਸਾਹਿਬ ਭਾ. ਗੁਰਦਾਸ ਜੀ ਨੇ ਕਬਿਤ ਨੰਬਰ ੫੪੬ ਰਾਹੀਂ ਇਉਂ ਕੀਤੀ ਹੈ:-

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,**
**ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ॥**
**ਜੈਸੇ ਪਰਬਤ ਹੀਰਾ ਮਾਨਕ ਪਾਰਸ ਸਿਧ,**
**ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ ॥**
**ਜੈਸੇ ਬਨ ਬਿਖੈ ਮਲਿਆਗਰ ਸੋਧਾ ਕਪੂਰ,**
**ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈਂ,**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥** [ਪੰਨਾ ੫੪੬



# ਨਾਮ ਤੇ ਨਾਮੀ

ਨਾਮੀ ਦੀ ਪਛਾਣ ਨਾਮ ਤੋਂ ਹੁੰਦੀ ਹੈ ਕਿਉਂਕਿ ਨਾਮ ਨਾਮੀ ਨਾਲੋਂ ਵਖਰਾ ਨਹੀਂ ਹੁੰਦਾ। ਜੇ ਨਾਮੀ ਸਰਬ ਵਿਆਪਕ ਸਰਬ ਸ਼ਕਤੀਮਾਨ ਹੈ, ਸਰਬ ਕਲਾ ਭਰਪੂਰ ਹੈ, ਕਰਤਾ-ਧਰਤਾ ਹੈ, ਨਿਰਭਉ ਤੇ ਨਿਰਵੈਰ ਹੈ ਤਾਂ ਉਸ ਦੇ ਨਾਮ ਵਿਚ ਸਮਾਉਣ ਵਾਲੇ ਜਗਿਆਸੂ ਅੰਦਰ ਵੀ ਸਾਰੇ ਓਹੀ ਗੁਣ ਸੁਤੇ ਹੀ ਪਰਵੇਸ਼ ਕਰ ਜਾਂਦੇ ਹਨ। ਪ੍ਰੰਤੂ ਇਸ ਅਭੇਦਤਾ ਨੂੰ ਕਥਨ ਕਰਨਾ ਸੰਭਵ ਨਹੀਂ। ਹਾਂ, ਨਾਮ-ਅਭਿਆਸੀ ਨਾਮ ਦਾ ਰਸ ਜਾਣ ਸਕਦਾ ਹੈ, ਨਾਮ ਦਾ ਰੰਗ ਮਾਣ ਸਕਦਾ ਹੈ ਪਰ ਉਹ ਮਸਤੀ ਵਾਲੀ ਅਵਸਥਾ ਵਿਚ ਨਾਮ ਤੇ ਨਾਮ-ਰੱਸ ਨੂੰ ਪੂਰਨ ਰੂਪ ਵਿਚ ਵਖਾਣ ਨਹੀਂ ਸਕਦਾ:-

**ਕਹੁ ਕਬੀਰ ਗੂੰਗੇ ਗੁੜ ਖਾਇਆ,**
**ਪੂਛੇ ਤੇ ਕਿਆ ਕਹੀਐ ॥** [ਪੰਨਾ ੩੩੪

ਆਪਾ ਚੀਨਣ ਨਾਲ ਨਾਮੀ ਤੇ ਨਾਮ ਦਾ ਰਹੱਸ ਸਮਝਣ ਵਿਚ ਬਹੁਤ ਮਦਦ ਮਿਲਦੀ ਹੈ। ਇਸ ਵਿਚ ਸ਼ੱਕ ਨਹੀਂ ਕਿ 'ਰਾਮ ਕੀ ਅੰਸ' ਜੀਵਾਤਮਾ ਹੈ ਅਤੇ ਗੁਰਮਤਿ ਅਨੁਸਾਰ ਆਪਣੇ ਅਸਲੇ ਭਾਵ ਨਾਮੀ ਨਾਲ ਅਭੇਦ ਵੀ ਹੋ ਸਕਦੀ ਹੈ ਪਰ ਅਭੇਦਤਾ ਵਾਲੀ ਹਾਲਤ ਵਾਪਰਨ ਤੋਂ ਪਹਿਲਾਂ ਜੀਵ ਨੂੰ 'ਬ੍ਰਹਮ' ਆਖਣਾ ਜਾਂ ਸਮਝਣਾ ਹਿਮਾਕਤ ਵਾਲੀ ਗਲ ਹੋਵੇਗੀ। ਹਉਮੈ ਤੇ ਮਮਤਾ ਨਾਸ਼ ਹੋਣ ਮਗਰੋਂ ਹੀ ਇਹ ਪਰਮ ਅਨੰਦ ਸਰੂਪ ਪਰਮਾਤਮਾ ਨਾਲ ਇਕਮਿਕ ਹੁੰਦੀ ਹੈ। ਜਿਵੇਂ ਚੰਗਿਆੜੇ ਅੱਗ ਵਿਚ, ਵੱਖਰੇ ਹੋਣ ਤੋਂ ਪਹਿਲਾਂ ਵੀ ਅੱਗ ਵਿਚ ਸਮਾਏ ਹੁੰਦੇ ਹਨ, ਇਸੇ ਤਰ੍ਹਾਂ ਜੀਵਾਤਮਾ ਮਨੁੱਖਾ ਜਨਮ ਧਾਰਨ ਤੋਂ ਪਹਿਲਾਂ ਨਿਰੰਕਾਰ ਵਿਚ ਹੀ ਸੀ ਅਤੇ ਮਨੁੱਖਾ ਜਨਮ ਵਿਚ ਵੀ ਨਾਮ ਦੀ ਨਿਰੰਤਰ ਕਮਾਈ ਕਰਕੇ ਨਾਮ ਦੇ ਵਿਗਾਸ ਦੁਆਰਾ ਪਰਮਾਤਮਾ ਦਾ ਰੂਪ ਹੋ ਨਿਬੜਦੀ ਹੈ ਭਾਵ ਪੂਰਨਤਾ ਨੂੰ ਜਾ ਪ੍ਰਾਪਤ ਹੁੰਦੀ ਹੈ। ਪਰ ਜਦੋਂ ਤੱਕ ਇਹ ਅਪੂਰਨ ਹੈ, ਗਰਭ ਕੁੰਡ ਦੇ ਗੇੜੇ

ਹੀ ਕਟਦੀ ਰਹਿੰਦੀ ਹੈ। ਜੇ ਗੁਰਬਾਣੀ ਵਿਚ ਅੰਕਿਤ ਗਿਆਨ ਹਿਰਦੇ ਨਾਲ ਭਾਵ ਅੱਖਾਂ ਖੋਲ੍ਹ ਕੇ ਪੜ੍ਹੀਏ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲੀਏ ਤਾਂ ਸੱਚ ਜਾਣੋ ਕਿ ਸਤਿਗੁਰੂ ਜੀ ਪਰਤੱਖ ਰੂਪ ਵਿੱਚ ਸਾਡੇ ਨਾਲ ਗੱਲਾਂ ਕਰਦੇ ਪ੍ਰਤੀਤ ਹੋਣਗੇ। ਨਾਮੀ (ਨਿਰੰਕਾਰ) ਤੇ ਉਸਦਾ ਨਾਮ ਜਪਣ ਵਾਲਾ ਦੋਵੇਂ ਓਤਿ ਪੋਤਿ ਹਨ ਪਰ ਇਹ ਹਾਲਤ ਓਦੋਂ ਵਾਪਰਦੀ ਹੈ ਜਦੋਂ ਖੁਦੀ ਮਿੱਟ ਜਾਂਦੀ ਹੈ:-

**ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ॥**
**ਨਾਨਕ, ਦ੍ਰਿਸਟੀ ਆਇਆ, ਉਸਤਤਿ ਕਰਨੈ ਜੋਗੁ॥੧॥**

[ਪੰਨਾ ੨੬੦

ਭਾ.ਸ. ਵੀਰ ਸਿੰਘ ਜੀ ਨੇ 'ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਪਹਿਲੀ'' ਵਿਚ ਲਿਖਿਆ ਹੈ:-

"ਨਾਮ ਨਿਰਾ ਸੰਗਯਾ ਮਾਤ੍ਰ ਨਹੀਂ, ਨਾਮ ਜਪ ਹੈ। ਨਾਮ ਸਿਮਰਣ ਹੈ। ਨਾਮ ਲਿਵ ਹੈ। ਨਾਮ ਵਯਾਪਕ ਰੂਪ ਵਿਚ ਪਹੁੰਚ ਕੇ ਤਦ-ਰੂਪ ਹੁੰਦਾ ਹੈ। ਅੰਤ ਨਾਮ - ਨਾਮੀ ਦੀ ਅਭੇਦਤਾ ਹੈ। ਅਰਥਾਤ ਨਾਮ ਪ੍ਰੇਮੀ ਨਾਮੀ (ਵਾਹਿਗੁਰੂ) ਨੂੰ ਪ੍ਰਾਪਤ ਹੋ ਜਾਂਦਾ ਹੈ। ਯਥਾ-

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥**
**ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥** [ਪੰਨਾ ੭੫੪

ਨਾਮ ਤੇ ਨਾਮੀ ਦੀ ਓਤਿ ਪੋਤਿ ਵਾਲੀ ਅਵਸਥਾ ਦਾ ਵਰਨਣ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:-

**ਤੂ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥**
**ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥**
**ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ**
**ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ॥੩॥** [ਪੰਨਾ ੧੦੧

ਸੇਵਕ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਸਦਾ ਆਪਣੇ ਮਾਲਕ ਦੀ ਸੇਵਾ ਵਾਲੇ ਉਦਮ ਵਿਚ ਜੁੱਟਿਆ ਰਹਿੰਦਾ ਹੈ ਅਤੇ ਨਾਮ ਜਪਣ ਵਾਲੇ ਮਨੁੱਖਾਂ ਨੂੰ ਵੀ ਨਾਮੀ ਦੀ ਉਪਾਧੀ ਨਾਲ ਯਾਦ ਕੀਤਾ ਜਾਂਦਾ ਹੈ ਪਰ ਓਹ ਗਿਣਤੀ ਵਿਚ ਆ

ਜਾਂਦੇ ਹਨ। ਉਹ ਇਕੋ ਇਕ ਨਾਮੀ ਹੈ ਜਿਸ ਨੂੰ 'ਊਚਨ-ਊਚਾ, ਬੇ-ਪਰਵਾਹ, ਅਥਾਹ, ਬੇਸ਼ੁਮਾਰ, ਅਥਾਹ, ਅਗਨਤ ਅਮੋਲ ਤੇ ਅਤੋਲ ਆਖਿਆ ਜਾਂਦਾ ਹੈ। ਗੁਰਬਾਣੀ ਦਾ ਅਵਗਾਹਨ ਕੀਤਿਆਂ ਨਾਮ ਤੇ ਨਾਮੀ ਦੀ ਅਭੇਦਤਾ ਵਾਲਾ ਤੱਥ ਇਉਂ ਉਘੜ ਕੇ ਸਾਹਮਣੇ ਆਉਂਦਾ ਹੈ:-

**ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ ॥**
**ਗੁਰਪ੍ਰਸਾਦਿ ਨਾਨਕ ਸਚਿ ਸਮਾਇਆ ॥** [ਪੰਨਾ ੫੨੪

ਸਫਲਤਾ ਨਾਲ ਨਾਮ ਜਪਣ ਵਾਲਾ ਵਾਹਿਗੁਰੂ ਜੀ ਦੀਆਂ ਖੁਸ਼ੀਆਂ ਦਾ ਪਾਤਰ ਬਣਦਾ ਹੈ। ਉਸ ਦੀਆਂ ਸਿਫ਼ਤਾਂ ਤੇ ਗੁਣਾਂ ਦਾ ਜਿਤਨਾ ਵਧੇਰੇ ਗਿਆਨ ਹੋਵੇਗਾ, ਉਤਨਾ ਗੂੜ੍ਹਾ ਰੰਗ ਬਣੇਗਾ। ਵਾਹਿਗੁਰੂ ਜੀ ਦੇ ਸੁਭਾਅ ਦਾ ਪ੍ਰਭਾਵ ਸਾਡੇ ਮਨ ਤੇ ਪਵੇਗਾ। ਨਾਮੀ ਦੀਆਂ ਸਿਫ਼ਤਾਂ ਦਾ ਰੰਗ ਨਾਮ ਜਪਣ ਵਾਲੇ ਦੇ ਮਨ ਉਤੇ ਉਤਨਾ ਹੀ ਚੜ੍ਹੇਗਾ, ਜਿਤਨਾ ਨਾਮ ਜਪਣ ਵਾਲੇ ਨੂੰ ਨਾਮੀ ਬਾਰੇ ਗਿਆਨ ਹੋਵੇਗਾ। ਇਸ ਲਈ ਵਾਹਿਗੁਰੂ ਜੀ ਦੀਆਂ ਵਿਸ਼ਾਲ ਸਿਫਤਾਂ ਦਾ ਗਿਆਨ ਹੋਣਾ ਜ਼ਰੂਰੀ ਹੈ। ਉਹ ਵਾਹਿਗੁਰੂ ਸਦਾ ਸਲਾਮਤਿ ਨਿਰੰਕਾਰ ਹੈ, ਸਰਬ ਵਿਆਪਕ ਹੈ, ਸਰਬ ਸ਼ਕਤੀਮਾਨ ਹੈ। ਸਭ ਤੋਂ ਉਚਾ ਹੈ, ਦਿਆਲੂ ਕਿਰਪਾਲੂ ਹੈ। ਇਨ੍ਹਾਂ ਗੁਣਾਂ ਦਾ ਅਸਰ ਨਾਮ-ਅਭਿਆਸੀ ਤੇ ਪੈਣਾ ਹੀ ਪੈਣਾ ਹੈ। ਸਹਿਜੇ ਸਹਿਜੇ ਉਹ ਵਾਹਿਗੁਰੂ ਜੀ ਦਾ ਰੂਪ ਹੀ ਬਣ ਜਾਵੇਗਾ:-

**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ,**
**ਜਤ ਦੇਖਉ ਤਤ ਤੂ ॥੨੦੪॥** [ਪੰਨਾ ੧੩੭੫



# ਨਾਮ ਦਾਤਾ - ਸਤਿਗੁਰੂ

ਗੁਰਬਾਣੀ ਵਿਚ ਇਸ ਸਿਧਾਂਤ ਦਾ ਸੋਲਾਂ ਆਨੇ ਨਿਰਣਾ ਮੌਜੂਦ ਹੈ ਕਿ ਨਾਮ ਦਾ ਦਾਤਾ ਕੇਵਲ ਤੇ ਕੇਵਲ 'ਸਤਿਗੁਰੂ' ਹੈ, ਪਰੰਤੂ ਇਸ ਦੇ ਹੋਂਦਿਆਂ ਵੀ ਕਈ ਅਗਿਆਨੀ, ਅਨਾੜੀ ਤੇ ਭੋਲੇ ਭਾਲੇ ਵੀਰ ਦੇਹਧਾਰੀ ਗੁਰੂ ਡੰਮ ਦੇ ਜਾਲ ਵਿਚ ਫਸ ਜਾਂਦੇ ਹਨ। ਉਹ ਆਪਣੀਆਂ ਅੱਖਾਂ ਨਾਲ ਕੁਝ ਨਹੀਂ ਵੇਖਦੇ, ਡੰਮੀ ਗੁਰੂਆਂ ਦੇ ਏਜੰਟਾਂ ਪਾਸੋਂ ਕਰਾਮਾਤੀ ਸ਼ਕਤੀਆਂ ਸੁਣ ਕੇ ਡੋਲ ਜਾਂਦੇ ਹਨ।

ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁੱਗ ਅਟੱਲ ਅਤੇ ਸਮਰਥ ਸਤਿਗੁਰੂ ਹਨ ਪਰ ਇਸ ਸਚਾਈ ਦਾ ਗਿਆਨ ਓਦੋਂ ਪਤਾ ਲਗਦਾ ਹੈ ਜਦੋਂ ਸਿੱਖ ਸਤਿਗੁਰੂ ਜੀ ਦੀ ਸ਼ਰਨ ਪ੍ਰਾਪਤ ਕਰਦਾ ਹੈ। ਸ਼ਬਦ ਗੁਰੂ ਦੀ ਹੋਂਦ ਵਿਚ ਕੋਈ 'ਰਿਧਿ ਸਿਧਿ ਚੇਟਕ ਚੇਟਕਈਆ' ਆਪਣੀਆਂ ਕਰਾਮਾਤਾਂ ਰਾਹੀਂ ਦੂਜਿਆਂ ਤੇ ਪ੍ਰਭਾਵ ਪਾਉਣ ਤੇ ਦਿਖਾਉਣ ਵਾਲਾ ਡਰਾਮਾ ਰਚ ਕੇ ਕੁਝ ਚਿਰ ਲਈ ਭਰਮਾ ਸਕਦਾ ਹੈ ਪਰ ਸਚਾਈ ਸ੍ਰੋ ਪੜਦੇ ਪਾੜ ਕੇ ਵੀ ਪ੍ਰਗਟ ਹੋ ਜਾਂਦੀ ਹੈ। ਇਸ ਲਈ ਅਖਉਤੀ ਤੇ ਪਖੰਡੀ ਗੁਰੂ ਸਦਾ ਲਈ ਕਿਸੇ ਭੋਲੇ ਭਾਲੇ ਜਗਿਆਸੂ ਨੂੰ ਫਸਾਉਣ ਵਿੱਚ ਸਫਲ ਨਹੀਂ ਹੋਇਆ ਅਤੇ ਨਾ ਹੀ ਉਸ ਨੂੰ ਜਗਤ ਨੇ ਗੁਰੂ ਪਰਵਾਨਿਆ ਹੈ। ਗੁਰਬਾਣੀ ਦਾ ਦਰਸ਼ਨ ਕਰੀਏ ਤਾਂ ਸਾਨੂੰ ਇਸ ਵਿਸ਼ੇ ਤੇ ਅਨੇਕਾਂ ਪ੍ਰਮਾਣ ਮਿਲਦੇ ਹਨ:-

**੧- ਸਤਿਗੁਰੁ ਦਾਤਾ ਹਰਿ ਨਾਮ ਕਾ,**
**ਪ੍ਰਭੁ ਆਪਿ ਮਿਲਾਵੈ ਸੋਇ ॥**
**ਸਤਿਗੁਰਿ ਹਰਿ ਪ੍ਰਭੁ ਬੁਝਿਆ,**
**ਗੁਰ ਜੇਵਡੁ ਅਵਰੁ ਨ ਕੋਇ ॥ [ਪੰਨਾ ੩੯**

**੨- ਤਿਸੁ ਆਗੈ ਅਰਦਾਸਿ ਕਰਿ, ਜੋ ਮੇਲੇ ਕਰਤਾਰੁ ॥**
**ਸਤਿਗੁਰ ਦਾਤਾ ਨਾਮ ਕਾ, ਪੂਰਾ ਜਿਸੁ ਭੰਡਾਰੁ ॥ [ਪੰਨਾ ੪੯**

੩- ਸਤਿਗੁਰੁ ਦਾਤਾ ਰਾਮ ਨਾਮ ਕਾ,
ਹੋਰੁ ਦਾਤਾ ਕੋਈ ਨਾਹੀ ॥.... [ਪੰਨਾ ੧੨੫੮

ਸਤਿਗੁਰੂ ਤੋਂ ਬਿਨਾ ਨਾਮ ਦਾ ਸੌਦਾ ਕਿਸੇ ਪਾਸ ਨਹੀਂ ਹੈ। ਗੁਰਬਾਣੀ ਦ੍ਰਿੜਤਾ ਨਾਲ ਇਸ ਵੀਚਾਰ ਤੇ ਆਪਣੀ ਮੋਹਰ ਛਾਪ ਲਾਉਂਦੀ ਹੈ:-

੧- ਪੂਰੇ ਗੁਰ ਤੇ ਨਾਮੁ ਪਾਇਆ ਜਾਇ॥
ਜੋਗ ਜੁਗਤਿ ਸਚਿ ਰਹੈ ਸਮਾਇ ॥ [ਪੰਨਾ ੯੪੧

੨- ਰਾਮ ਨਾਮੁ ਜਨ ਭਾਲਹਿ ਸੋਇ ॥
ਪੂਰੇ ਗੁਰ ਤੇ ਪ੍ਰਾਪਤਿ ਹੋਇ ॥ [ਪੰਨਾ ੧੧੨੯

੩- ਹਰਿਨਾਮੁ ਦੀਆ ਗੁਰਿ ਪਰਉਪਕਾਰੀ,
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥
ਹਉ ਸਤਿਗੁਰ ਅਪੁਣੇ ਕਉ ਸਦਾ ਨਮਸਕਾਰੀ,
ਜਿਤੁ ਮਿਲਿਐ ਹਰਿਨਾਮਿ ਮੈ ਜਾਤਾ ॥ [ਪੰਨਾ ੫੯੨

ਕਿਸੇ ਵੱਡੇ ਤੋਂ ਵੱਡੇ ਸਿੱਖ, ਸਾਧ, ਜਾਂ ਸੰਤ ਨੂੰ ਨਾਮ ਦਾ ਦਾਤਾ ਆਖਣਾ ਜਾਂ ਮੰਨਣਾ ਮਹਾਂ ਪਾਪ ਅਤੇ ਸਤਿਗੁਰੂ ਜੀ ਦੀ ਨਿਰਾਦਰੀ ਕਰਨ ਤੁਲ ਹੈ। ਹਾਂ, ਹਰੇਕ ਗੁਰਸਿੱਖ ਸਾਧ, ਸੰਤ, ਗਿਆਨੀ, ਨਾਮ ਜਪਣ ਤੇ ਜਪਾਉਣ ਦਾ ਅਧਿਕਾਰੀ ਹੈ ਪਰ ਨਾਮ ਦੇਣ ਦਾ ਉਸ ਨੂੰ ਕੋਈ ਅਧਿਕਾਰ ਨਹੀਂ ਹੈ। ਨਾਮ-ਰਸੀਏ ਵੀਰ ਜਾਣਦੇ ਹਨ ਕਿ ਕਰਤਾ ਪੁਰਖ ਜੀ ਨੇ ਆਪਣਾ ਆਪਾ ਸਤਿਗੁਰੂ ਜੀ ਦੇ ਪਾਵਨ ਸਰੂਪ ਵਿਚ ਸਮੋਇਆ ਹੋਇਆ ਹੈ ਜਿਸ ਦੇ ਦਰਸਨ "ਹਮਾਰੀ ਪਿਆਰੀ ਅੰਮ੍ਰਿਤਧਾਰੀ, ਗੁਰ ਨਿਮਖ ਨ ਮਨ ਤੇ ਟਾਰੀ ਰੇ॥" (ਪੰਨਾ ੪੦੪) ਰਾਹੀਂ ਇਉਂ ਹੁੰਦੇ ਹਨ:-

੧- ਬਿਨੁ ਸਤਿਗੁਰ ਕਿਨੈ ਨ ਪਾਇਓ,
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ,
ਕਰਿ ਪਰਗਟੁ ਆਖਿ ਸੁਣਾਇਆ ॥ [ਪੰਨਾ ੪੬੬

੨- ਸਤਿਗੁਰ ਵਿਚਿ ਆਪਿ ਵਰਤਦਾ, ਹਰਿ ਆਪੇ ਰਖਣਹਾਰੁ ॥
ਧਨੁ ਧੰਨੁ ਗੁਰੂ ਗੁਣ ਗਾਵਦਾ,

**ਤਿਸ ਨੋ ਸਦਾ ਸਦਾ ਨਮਸਕਾਰੁ ॥** [ਪੰਨਾ ੩੦੨

**੩- ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥** [ਪੰਨਾ ੧੨੭੯

ਇਹਨਾਂ ਪਰਮਾਣਾਂ ਦੇ ਹੋਂਦਿਆਂ ਵੀ ਜੇ ਨਾਮ ਧਾਰੀਏ, ਰਾਧਾ ਸੁਆਮੀਏ ਹੋਰ ਕਈ ਫਿਰਕੇ ਵਿਅਕਤੀਗਤਿ ਨਾਮ ਦੇਣ ਦੀ ਆਪਣੀ ਡਫਲੀ ਵਜਾਈ ਫਿਰਦੇ ਹਨ ਤਾਂ ਇਸ ਤੋਂ ਵੱਡਾ ਹੋਰ ਅੰਧਕਾਰ ਕੀ ਹੋ ਸਕਦਾ ਹੈ?। ਕਈ ਚਾਲਾਕ ਲੋਕ "ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ" (ਪੰਨਾ ੬੦੮) ਵਾਲਾ ਅਤੇ "ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨੁ॥" (ਪੰਨਾ ੮੬੪) ਆਦਿ ਪੰਗਤੀਆਂ ਵਾਲੇ ਪਾਵਨ ਵਾਕ ਸੁਣਾ ਕੇ ਆਪਣੇ ਅਨੁਆਈ ਬਣਾਉਣ ਦਾ ਡਰਾਮਾ ਰਚ ਲੈਂਦੇ ਹਨ। ਕੇਵਲ ਸਤਿਗੁਰੂ ਦੇ ਬਖਸ਼ੇ ਗੁਰਮੰਤਰ ਰਾਹੀਂ ਹੀ ਨਾਮ ਪਰਗਟ ਹੋਣਾ ਹੈ, ਹੋਰ ਕਿਸੇ ਗੁਰਮੰਤਰ ਰਾਹੀਂ ਨਹੀਂ ਹੋਣਾ। ਸਤਿਗੁਰੂ=ਅਕਾਲ ਪੁਰਖ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਸ਼ਾਹਕਾਰ ਸਰੂਪ ਹਨ। ਆਮ ਲੋਕਾਂ ਨੂੰ ਇਹ ਗਿਆਨ ਹੀ ਨਹੀਂ ਕਿ 'ਗੁਰਮੁਖਿ' ਪਦ ਦੇ ਅਰਥ 'ਸਿਖ' ਹੀ ਨਹੀਂ, 'ਗੁਰੂ' ਅਤੇ ਅਕਾਲ ਪੁਰਖ ਵੀ ਹਨ। ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣਾਂ ਰਾਹੀਂ ਇਉਂ ਪ੍ਰੋੜਤਾ ਹੁੰਦੀ ਹੈ :-

**੧- ਗੁਰਮੁਖਿ ਵਡਭਾਗੀ ਵਡਭਾਗੇ,**
**ਜਿਨ ਹਰਿ ਹਰਿ ਨਾਮੁ ਅਧਾਰੇ ॥**
**ਹਰਿ ਹਰਿ ਅੰਮ੍ਰਿਤ ਹਰਿ ਰਸੁ ਪਾਵਹਿ,**
**ਗੁਰਮਤਿ ਭਗਤਿ ਭੰਡਾਰੇ ॥** (ਗੁਰਸਿਖ) [ਪੰਨਾ ੪੯੩

**੨- ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ,**
**ਬਿਨੁ ਗੁਰ ਭਗਤਿ ਨ ਹੋਇ॥**
**ਆਪੈ ਆਪੁ ਮਿਲਾਏ ਬੂਝੈ,**
**ਤਾ ਨਿਰਮਲੁ ਹੋਵੈ ਕੋਇ ॥** (ਗੁਰੂ) [ਪੰਨਾ ੬੪

**੩- ਓਅੰ ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨਹਾਰਾ ॥** (ਅਕਾਲ ਪੁਰਖ) [ਪੰਨਾ ੨੫੦

ਗੁਰਬਾਣੀ ਇਸ ਗਲ ਦੀ ਸਾਖ ਭਰਦੀ ਹੈ ਕਿ ਨਾਮ ਦਾ ਭੰਡਾਰ

(ਖ਼ਜ਼ਾਨਾ) ਸਤਿਗੁਰੂ ਪਾਸ ਹੈ ਪਰ ਇਹ ਖਜ਼ਾਨਾ ਉਸ ਨੂੰ ਨਸੀਬ ਹੁੰਦਾ ਹੈ ਜਿਹੜਾ ਜੀਵ ਸਤਿਗੁਰੂ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ ਉਸ ਦੇ ਹਿਰਦੇ ਅੰਦਰ ਸਤਿਗੁਰੂ ਦਾਤਾ ਜੀ ਨਾਮ ਦਾ ਪ੍ਰਕਾਸ਼ ਕਰ ਦਿੰਦੇ ਹਨ:-

**ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ,**
**ਕਢਿ ਰਤਨੁ ਦੇਵੈ ਪਰਗਾਸਿ ॥** [ਪੰਨਾ ੪੦

ਅਕਾਲ ਪੁਰਖ ਜੀ ਨੇ ਆਪਣਾ ਵਿਧਾਨ ਬਣਾਇਆ ਹੋਇਆ ਹੈ ਕਿ 'ਨਾਮ' ਕੇਵਲ ਗੁਰੂ ਵਸੀਲੇ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ:-

**ਆਪੇ ਦੇਇ ਤ ਪਾਈਐ, ਹੋਰੁ ਕਰਣਾ ਕਿਛੂ ਨ ਜਾਇ ॥**
**ਦੇਵਣ ਵਾਲੇ ਕੈ ਹਥਿ ਦਾਤਿ ਹੈ, ਗੁਰੂ ਦੁਆਰੈ ਪਾਇ॥** [ਪੰ. ੩੩

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਲਈ ਜੋ ਨਾਮ ਪ੍ਰਾਪਤੀ ਦਾ ਵਿਧਾਨ ਸਿਰਜਿਆ ਹੈ, ਉਸ ਅਨੁਸਾਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਤਾਬਿਆ ਪੰਜ ਪਿਆਰੇ ਜਿਨ੍ਹਾਂ ਨੇ ਆਪਣੇ ਸੀਸ ਭੇਟ ਕੀਤੇ ਅਤੇ ਆਪਣਾ-ਆਪਾ ਸਤਿਗੁਰੂ ਜੀ ਦੇ ਚਰਨਾ ਵਿਚ ਸਮਰਪਿਤ ਕਰ ਦਿਤਾ, ਰਹਿਣੀ-ਰਹਿਤ ਵਿਚ ਪਰਪੱਕ ਹਨ, ਕਹਿਣੀ ਤੇ ਕਰਨੀ ਦੇ ਸੂਰੇ ਹਨ, ਪੰਜ ਪਿਆਰੇ ਗੁਰਮਤਿ ਬਿਧੀ ਅਨੁਸਾਰ ਖੰਡੇ ਦਾ ਅੰਮ੍ਰਿਤ ਛਕਾ ਕੇ ਨਾਮ ਦੇਣ ਦੇ ਅਧਿਕਾਰੀ ਹਨ। ਇਹਨਾਂ ਰਾਹੀਂ ਨਾਮ ਦੀ ਕਲਾ ਵਰਤਦੀ ਰਹੀ ਹੈ ਤੇ ਅਗੋਂ ਵੀ ਵਰਤਦੀ ਰਹੇਗੀ।

ਗੁਰੂ ਪਿਆਰਿਓ! ਗੁਰੂ ਘਰ ਵਿਚ ਬਾਬਾ ਬੁਢਾ ਜੀ, ਭਾ. ਸ. ਗੁਰਦਾਸ ਜੀ, ਭਾ. ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਆਦਿ ਕਿਤਨੇ ਹੀ ਉਚੀ ਆਤਮਿਕ ਅਵਸਥਾ ਵਾਲੇ ਵਿਅਕਤੀ ਹੋਏ ਹਨ, ਸਭ ਆਪਣੇ ਆਪ ਨੂੰ ਸਤਿਗੁਰਾਂ ਦੇ ਸਿਖ ਸਦਾਉਣ ਵਿਚ ਹੀ ਅਨੰਦਤ ਰਹੇ, ਆਪ ਨਾਮ ਜਪਦੇ ਰਹੇ ਤੇ ਨਾਮ ਜਪਾਉਂਦੇ ਰਹੇ, ਸੇਵਾ ਕਰਦੇ ਰਹੇ ਤੇ ਸੇਵਾ ਕਰਨ ਦੀ ਪ੍ਰੇਰਨਾ ਦੇਂਦੇ ਰਹੇ ਪਰ ਉਨ੍ਹਾਂ ਆਪਣੇ ਆਪ ਨੂੰ 'ਨਾਮ ਦਾ ਦਾਤਾ' ਕਦੇ ਨਹੀਂ ਸੀ ਆਖਿਆ। ਨਾਮ ਦੀ ਦਾਤਿ ਬਖਸ਼ਣ ਦਾ ਅਧਿਕਾਰ ਕੇਵਲ ਤੇ ਕੇਵਲ ਸਤਿਗੁਰੂ ਸਚੇ ਪਾਤਿਸ਼ਾਹ

ਜੀ ਨੂੰ ਧੁਰ ਦਰਗਾਹ ਤੋਂ ਪ੍ਰਾਪਤ ਹੋਇਆ ਹੈ, ਜੋ ਵਰਤਮਾਨ ਸਮੇਂ ਵਿਚ ਗੁਰੂ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤੇ ਨਾਮ ਦੇਣ ਦੀ ਜੁਗਤਿ ਪੰਜਾ ਪਿਆਰਿਆਂ ਵਿੱਚ ਵਰਤ ਰਹੀ ਹੈ ਜੋ ਸਦਾ ਲਈ ਕਾਇਮ ਹੈ।

ਗੁਰਬਾਣੀ ਰਾਹੀਂ ਇਹ ਚੇਤਨਾ ਵੀ ਪ੍ਰਾਪਤ ਹੁੰਦੀ ਹੈ ਕਿ ਸਤਿਗੁਰੂ ਜੀ ਦੇ ਸਫਲ ਦਰਸ਼ਨ ਨਾਲ ਜਨਮਾਂ ਜਨਮਾਂ ਦਾ ਲੇਖਾ-ਜੋਖਾ ਮੁੱਕ ਜਾਂਦਾ ਹੈ:-

**ਨਾਨਕ, ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ,**
**ਫਿਰਿ ਲੇਖਾ ਮੰਗੈ ਨ ਕੋਈ ॥੨॥** [ਪੰਨਾ ੩੦੬

ਸਤਿਗੁਰੂ ਦੀ ਪਰਿਭਾਸ਼ਾ ਅਥਵਾ ਜਾਣ-ਪਛਾਣ ਲਈ ਵਿਸ਼ੇਸ਼ ਗੁਣ ਤੇ ਸਿਫਤਾਂ ਚੇਤੇ ਰਖੀਏ। ਗੁਰਬਾਣੀ ਵਿਚੋਂ ਹੇਠ ਲਿਖੇ ਪਰਮਾਣਾਂ ਦੇ ਭਾਵ ਨੂੰ ਆਪਣੇ ਹਿਰਦੇ ਵਿਚ ਸੰਭਾਲੀਏ ਅਥਵਾ ਨਿਹਾਲੋ ਨਿਹਾਲ ਹੋ ਜਾਈਏ:-

੧. **ਸਤਿਗੁਰ ਜੇਵਡੁ ਦਾਤਾ ਕੋ ਨਹੀ,**
**ਸਭਿ ਸੁਣਿਅਹੁ ਲੋਕ ਸਬਾਇਆ ॥** [ਪੰਨਾ ੪੬੫

੨. **ਹਰਿ ਇਕੋ ਮੇਰਾ ਦਾਤਾਰੁ ਹੈ,**
**ਸਿਰਿ ਦਾਤਿਆ ਜਗ ਹਥੁ ॥** [ਪੰਨਾ ੬੫੮

ਭਾ. ਸ. ਗੁਰਦਾਸ ਜੀ ਨੇ ੨੬ਵੀਂ ਵਾਰ ਦੀ ੪ ਪਉੜੀ ਵਿੱਚ ਸਤਿਗੁਰੂ ਦਾਤਾਰ ਦਾ ਵਡਾ ਪਰਉਪਕਾਰ ਇਉਂ ਨਿਰੂਪਣ ਕੀਤਾ ਹੈ:-

**ਸਤਿਗੁਰੂ ਸਚੁ ਦਾਤਾਰੁ ਹੈ,**
**ਮਾਣਸ ਜਨਮੁ ਅਮੋਲ ਦਿਵਾਇਆ ॥** [ਭਾ. ਗੁ. ਵਾ. ੨੬-੪



# ਸਤਿਗੁਰੂ ਦੀ ਪਛਾਣ

ਜੇ ਮਨੁੱਖ ਵਿਦਿਅਕ ਬਲ ਨਾਲ ਸਤਿਗੁਰੂ ਦੀ ਪਛਾਣ ਕਰਨੀ ਜਾਂ ਕਰਾਉਣੀ ਚਾਹੇ ਤਾਂ ਅਸੰਭਵ ਹੈ। ਜਿਸ ਨੇ ਸਤਿਗੁਰੂ ਦੇ ਦਰਸ਼ਨ ਪਰਸੇ ਹੋਣ, ਸਤਿਗੁਰੂ ਨਾਲ ਜੀਵਨ ਸਾਂਝ ਪਾਈ ਹੋਵੇ, ਉਹ ਤੱਤ-ਗਿਆਨ ਦੁਆਰਾ ਸਤਿਗੁਰੂ ਦੀ ਪਛਾਣ ਕਰਵਾ ਸਕਦਾ ਹੈ। ਸਾਰੀਆਂ ਗੱਲਾਂ, ਸਾਰੇ ਹੀਲੇ ਵਸੀਲੇ ਛੱਡ ਕੇ ਆਓ ਪਾਵਨ ਗੁਰਬਾਣੀ ਦੁਆਰਾ ਸਤਿਗੁਰੂ **ਜੀ ਦੀ ਪਛਾਣ** ਕਰਕੇ ਖੀਵੇ ਹੋਵੀਏ:-

**੧- ਨਾਮਿ ਰਤਾ ਸਤਿਗੁਰੂ ਹੈ, ਕਲਿਜੁਗ ਬੋਹਿਥੁ ਹੋਇ ॥**
**ਗੁਰਮੁਖਿ ਹੋਵੈ ਸੁ ਪਾਰਿ ਪਵੈ, ਜਿਨਾ ਅੰਦਰਿ ਸਚਾ ਸੋਇ ॥**
**ਨਾਮੁ ਸਮ੍ਾਲੇ ਨਾਮੁ ਸੰਗ੍ਰਹੈ, ਨਾਮੇ ਹੀ ਪਤਿ ਹੋਇ ॥**
**ਨਾਨਕ, ਸਤਿਗੁਰੁ ਪਾਇਆ, ਕਰਮਿ ਪਰਾਪਤਿ ਹੋਇ॥**
[ਪੰਨਾ ੫੫੨

**੨- ਸਤਿਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ॥**
[ਪੰਨਾ ੨੮੬

**੩- ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥** [ਪੰਨਾ ੯੪੩

**੪- ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ॥**
**ਅਨਿਕ ਬਾਰ ਗੁਰ ਕਉ ਬਲਿ ਜਾਉ॥** [ਪੰਨਾ ੨੮੭

**੫- ਜਿਸੁ ਮਿਲਿਐ ਮਨ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ,**
**ਹਰਿ ਪਰਮ ਪਦੁ ਲਹੀਐ ॥** [ਪੰਨਾ ੧੬੮

**੬- ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ,**
**ਜੋ ਅੰਮ੍ਰਿਤ ਬਚਨ ਸੁਣਾਵੈ ॥** [ਪੰਨਾ ੧੨੬੪

**੭- ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,**
**ਪਰਤਖਿ ਗੁਰੂ ਨਿਸਤਾਰੇ॥ [ਪੰਨਾ ੯੮੨**

ਸ਼ਬਦ ਗੁਰੂ ਜਦ ਪ੍ਰਾਣਾਂ ਵਿਚ ਵਸ ਜਾਏ ਤਾਂ ਜੀਵਨ ਵਿਚ ਕਿਸੇ ਪ੍ਰਕਾਰ ਦਾ ਮਲਾਲ ਨਹੀਂ ਰਹਿੰਦਾ, ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ, ਤਨ ਮਨ ਸ਼ੀਤਲ ਹੋ ਜਾਂਦਾ ਹੈ। ਸਿੱਖ ਨਿਹਾਲ ਨਿਹਾਲ ਹੋ ਜਾਂਦਾ ਹੈ:-

**ਵਾਹੁ ਵਾਹੁ ਸਤਿਗੁਰੂ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ॥**
**ਜਿਤੁ ਮਿਲਿਐ ਤਿਖ ਉਤਰੈ, ਤਨੁ ਮਨੁ ਸੀਤਲੁ ਹੋਇ॥[ਪੰ. ੧੪੨੧**

ਜੇ ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾ ਦਰਸ਼ਨ ਕਰਕੇ ਤਨ ਮਨ ਹਰਿਆ ਨਹੀਂ ਹੋਇਆ ਤਾਂ ਇਉਂ ਜਾਣੋ ਕਿ ਅੱਖਾਂ ਵਿਚ ਮੋਤੀਆ ਬਿੰਦ ਦੀ ਬੀਮਾਰੀ ਹੈ। ਜੇ ਹਿਰਦਾ ਤ੍ਰਿਪਤ ਨਹੀਂ ਹੋਇਆ ਤਾਂ ਮਨ ਵਿਚ ਮਾਇਆ ਦੀ ਭੁਖ ਹੈ, ਸ਼ਬਦ-ਗੁਰੂ ਦੀ ਸੁਗੰਧੀ ਪ੍ਰਾਪਤ ਹੀ ਨਹੀਂ ਹੋਈ। ਜਿਨ੍ਹਾਂ ਨੂੰ ਗੁਰੂ ਦੀ ਪਛਾਣ ਹੋ ਜਾਂਦੀ ਹੈ ਉਹ ਗੁਰੂ ਦੇ ਰੰਗ ਵਿਚ ਰੱਤੇ ਜਾਂਦੇ ਹਨ। ਉਹ ਗੁਰੂ ਵਲੋਂ ਮੁਖ ਨਹੀਂ ਮੋੜਦੇ, ਗੁਰੂ ਦੀ ਦਸੀ ਕਾਰ ਵਿਚ ਜੁੱਟੇ ਰਹਿੰਦੇ ਹਨ :-

**ਰਤੇ ਸੇਈ ਜਿ ਮੁਖ ਨ ਮੋੜੰਨ੍ਹਿ, ਜਿਨ੍ਹੀ ਸਿਞਾਤਾ ਸਾਈ ॥**
**ਝੜਿ ਝੜਿ ਪਵਦੇ ਕਚੇ ਬਿਰਹੀ, ਜਿਨਾ ਕਾਰਿ ਨ ਆਈ ॥**
**[ਪੰਨਾ ੪੨੪**

ਸਤਿਗੁਰੂ ਦੀ ਵੱਡੀ ਪਛਾਣ ਇਹ ਹੈ ਕਿ ਉਹ ਵਿਛੁੜੀ ਜੀਵਆਤਮਾ ਨੂੰ ਪ੍ਰਭੂ ਨਾਲ ਮੇਲ ਦਿੰਦਾ ਹੈ:-

**ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੈ ਪ੍ਰਭੂ, ਹਰਿ ਦਰਗਹ ਕਾ ਬਸੀਠੁ॥[ਪੰਨਾ ੯੫੭**

ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਜਾਣ ਪਛਾਣ ਮਗਰੋਂ ਜਗਿਆਸੂ ਦੀ ਆਤਮਾ ਵਿਚ ਨਾਮ ਦੀ ਭੁੱਖ ਲਗਦੀ ਹੈ ਅਤੇ ਉਹ ਨਾਮ ਭੋਜਨ ਲਈ ਤਰਲਾ ਲੈਂਦਾ ਹੈ।



# ਨਾਮ ਜਪਣ ਦੀ ਲੋੜ

ਇਹ ਇਕ ਸਾਧਾਰਨ ਜਿਹੀ ਗੱਲ ਹੈ ਜਿਵੇਂ ਕਿਸੇ ਵਿਅਕਤੀ ਨੂੰ ਮਿਲਣਾ ਹੋਵੇ, ਤਾਂ ਪਹਿਲਾਂ ਉਸ ਦਾ ਨਾਂ, ਉਸ ਦਾ ਥਾਂ-ਟਿਕਾਣਾ ਤੇ ਹੋਰ ਜਾਣਕਾਰੀ ਪ੍ਰਾਪਤੀ ਕਰਨ ਦੀ ਲੋੜ ਪੈਂਦੀ ਹੈ, ਤਿਵੇਂ ਗੁਰ-ਪਰਮੇਸ਼ਰ ਜੀ ਦੇ ਦਰਸ਼ਨ ਮਿਲਾਪ ਲਈ ਉਸ ਦੇ 'ਨਾਮ' ਜਾਂ ਉਸ ਦੇ ਹੋਰ ਗੁਣਾਂ, ਵਡਿਆਈਆਂ ਆਦਿ ਤੋਂ ਜਾਣੂੰ ਹੋਣ ਦੀ ਲੋੜ ਅਨੁਭਵ ਹੁੰਦੀ ਹੈ। ਵੱਡੇ ਭਾਗਾਂ ਨਾਲ ਜਦੋਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਗੁਰਬਾਣੀ ਦੁਆਰਾ ਨਾਮ ਨਾਲ ਸੰਪਰਕ ਬਣਦਾ ਹੈ।

ਜਨਮ ਤੋਂ ਪਹਿਲਾਂ ਮਨੁੱਖ ਨੂੰ ਮਾਤਾ ਦੇ ਗਰਭ ਵਿਚ ਰੱਬੀ ਸਿਮਰਨ ਦੀ ਸੋਝੀ ਹੁੰਦੀ ਹੈ ਪਰ ਓਦੋਂ ਸੰਸਾਰ ਅੰਦਰ ਸਾਈਂ ਦੇ ਹੁਕਮ ਨਾਲ ਵਰਤ ਰਹੀ ਮਾਇਆ ਦੇ ਭੂਲ-ਭੁਲਈਆਂ ਵਾਲੇ ਜਾਲ ਤੋਂ ਅਗਿਆਤ ਹੁੰਦਾ ਹੈ। ਜਨਮ ਤੋਂ ਕਾਫ਼ੀ ਚਿਰ ਪਿਛੋਂ ਮਨੁੱਖ ਹੌਲੀ ਹੌਲੀ ਆਪਣੇ ਆਲੇ ਦੁਆਲੇ ਬਾਰੇ ਸੁਚੇਤ ਹੁੰਦਾ ਹੈ ਪਰ ਇਤਨੇ ਸਮੇਂ ਵਿਚ ਉਸ ਨੂੰ ਪੂਰਬਲਾ ਰਬੀ ਧਿਆਨ ਵਿਸਰ ਚੁੱਕਾ ਹੁੰਦਾ ਹੈ। ਜਵਾਨ ਹੁੰਦਿਆਂ ਮਾਇਆ ਦੇ ਪ੍ਰਭਾਵ ਹੇਠਾਂ ਉਸਦਾ ਮਾਇਆਵਾਦੀ ਮਨ, ਆਪਣੇ ਆਪ ਨੂੰ ਬੜਾ ਸੂਝਵਾਨ ਅਤੇ ਸਾਇੰਟੇਫਿਕ ਟੈਂਪਰ ਨਾਹ ਸਮਝਣ ਕਾਰਨ ਦ੍ਰਿਸ਼ਟਮਾਨ ਸੰਸਾਰ ਨੂੰ ਸੱਚਾ ਸਮਝਣ ਲਗ ਜਾਂਦਾ ਹੈ। ਸਕੂਲਾਂ ਕਾਲਜਾਂ ਵਿਚ ਕੇਵਲ ਦ੍ਰਿਸ਼ਟਮਾਨ ਸੰਸਾਰ ਬਾਰੇ ਹੀ ਬਹੁ-ਰੰਗੀ ਜਾਣਕਾਰੀ ਹਰ ਮਨੁੱਖ ਦੇ ਦਿਲ-ਦਿਮਾਗ਼ ਵਿਚ ਨਕੋ ਨੱਕ ਭਰੀ ਜਾਂਦੀ ਹੈ। ਭਲਾ ਐਸਾ ਮਨੁੱਖ ਅਦ੍ਰਿਸ਼ਟ ਵਾਹਿਗੁਰੂ ਜੀ ਬਾਰੇ ਕਿਵੇਂ ਕੋਈ ਦਲੀਲ ਸੁਣਨ ਲਈ ਤਿਆਰ ਹੋਵੇਗਾ? ਉਸ ਨੂੰ ਕਦੀ ਕਦੀ ਲਗਦਾ ਜ਼ਰੂਰ ਹੈ ਕਿ ਦ੍ਰਿਸ਼ਟਮਾਨ ਸੰਸਾਰ ਨੂੰ ਕੰਟਰੋਲ ਕਰਨ ਵਾਲੀ ਕੋਈ ਅਦ੍ਰਿਸ਼ਟ ਸ਼ਕਤੀ ਤਾਂ ਹੈ, ਪਰ ਉਹ ਕੌਣ ਹੈ? ਕਿਵੇਂ ਪੱਤਾ ਚਲੇ? ਮੈਂ ਕੀ ਹਾਂ? ਕੀ ਮੇਰਾ ਜੀਵਨ-ਮਨੋਰਥ ਕੇਵਲ ਪਸ਼ੂ ਪੰਖੀਆਂ ਵਾਂਗ ਪੇਟ ਭਰ ਕੇ ਖਾਣਾ ਤੇ ਮਰ ਜਾਣਾ ਹੈ ਜਾਂ ਹੋਰ ਕੁਝ?

ਇਹਨਾਂ ਵਿਚਾਰਾਂ ਦਾ ਜਦੋਂ ਅੰਦਰ ਹੀ ਅੰਦਰ ਮੰਥਨ ਹੁੰਦਾ ਹੈ ਤਾਂ ਵੈਰਾਗੀ ਜੀਉੜਿਆਂ ਨੂੰ ਵੱਡੇ ਭਾਗਾਂ ਸਦਕਾ ਸਤ ਸੰਗਤਿ ਲਭ ਪੈਂਦੀ ਹੈ ਜਿਥੇ ਕੇਵਲ ਰੱਬ ਦੀਆਂ ਹੀ ਗੱਲਾਂ ਹੁੰਦੀਆਂ ਹਨ ਅਤੇ ਵਾਹਿਗੁਰੂ ਜੀ ਦੇ ਨੇੜੇ ਅਪੜਨ ਬਾਰੇ ਵਿਚਾਰਾਂ ਹੁੰਦੀਆਂ ਹਨ।

ਸਤਿਨਾਮ ਦਾ ਸ਼੍ਰੋਮਣੀ ਗੁਣ ਇਹ ਹੈ ਕਿ ਇਹ ਸਦਾ ਥਿਰ ਰਹਿਣ ਵਾਲਾ ਹੈ। ਸੰਸਾਰ ਵਿਚ ਬਾਕੀ ਸਾਰੇ ਨਾਵ, ਥਾਵ ਨਾਸ਼ਵੰਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ '੧ਓਂ' ਜੋ ਸੱਚ ਹੈ, ਦੇ ਇਉ ਦਰਸ਼ਨ ਕਰਾਏ ਹਨ:-

**ਆਦਿ ਸਚੁ ਜੁਗਾਦਿ ਸਚੁ ॥**

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਇਹ ਇਕ ਓਅੰਕਾਰ ਅਨਿਕ ਭਾਤ ਹੋ ਕੇ ਪਸਰਿਆ ਹੋਇਆ ਹੈ। ਇਸ ਦਾ ਹੁਕਮ ਤਾਂ ਹਰ ਥਾਂ, ਖੰਡਾਂ ਬ੍ਰਹਮੰਡਾਂ, ਪਾਤਾਲਾਂ, ਆਕਾਸ਼ਾਂ ਵਿਚ ਵਰਤ ਰਿਹਾ ਹੈ। ਇਸ '੧ਓਂ' ਨਾਲ ਸਾਂਝ ਪਾਉਣ ਦੀ, ਨਾਮ ਜਪਣ ਦੀ ਇਸ ਲਈ ਲੋੜ ਹੈ ਕਿਉਂਕਿ ਇਸ ਸੰਸਾਰ ਵਿਚ ਬੇਅੰਤ ਔਕੜਾਂ ਹਨ, ਦੁੱਖ ਹਨ, ਬੀਮਾਰੀਆਂ ਹਨ, ਵਿਸ਼ੇ-ਵਿਕਾਰਾਂ, ਵਾਸ਼ਨਾਵਾਂ, ਕਾਮਨਾਵਾਂ ਹਨ ਅਤੇ ਜੀਵਨ ਦੇ ਕਈ ਉਤਰਾਅ ਚੜ੍ਹਾਅ ਹਨ। ਇਨ੍ਹਾਂ ਉਤੇ ਕਾਬੂ ਪਾਉਣ ਲਈ ਅਥਵਾ ਬਹੁੜੀ ਕਰਨ ਵਾਲੀ ਵਸਤੂ ਦੀ ਹੋਂਦ ਪ੍ਰਤੀ ਨਿਸਚਾ ਹੋਣਾ ਅਤਿ ਜ਼ਰੂਰੀ ਹੈ ਕਿਉਂਕਿ ਮਾਇਆ ਦੇ ਰੰਗਾਂ ਤਮਾਸ਼ਿਆਂ ਦੀ ਜੋ ਹਨੇਰੀ ਚਲ ਰਹੀ ਹੈ, ਮਨੁੱਖ ਨੂੰ ਆਪਣੀ ਘੁੰਮਣ ਘੇਰੀ ਵਿਚ ਫਸਾਉਂਦਿਆਂ ਢਿਲ ਨਹੀ ਲਾਉਂਦੀ।

ਇਹ ਸੰਸਾਰ ਜਿਸ ਨੂੰ 'ਬਿਖੈ ਕਉ ਬਨਾ' ਆਖਿਆ ਹੈ, ਇਸ ਵਿੱਚ ਆਸਾ, ਮਨਸਾ, ਤ੍ਰਿਸ਼ਨਾ ਦਾ ਬਜ਼ਾਰ ਸਜਿਆ ਹੋਇਆ ਹੈ। ਮਾਇਆ ਮੋਹਣੀ ਦਾ ਰੂਪ ਵੇਖ ਕੇ ਮਨੁੱਖ ਬਹੁਭਾਂਤੀ ਪਦਾਰਥਾਂ ਤੇ ਡੁੱਲ੍ਹ ਡੁੱਲ੍ਹ ਪੈਂਦਾ ਫਸ ਜਾਂਦਾ ਹੈ 'ਮਿਠੈ ਮਖੁ ਮੁਆ, ਕਿਉ ਲਏ ਉਡਾਰੀ' ਵਾਲੀ ਇਸ ਦੀ ਹਾਲਤ ਬਣ ਜਾਂਦੀ ਹੈ। ਆਲ ਜੰਜਾਲ ਵਿਚ ਅਜਿਹਾ ਘਿਰਦਾ ਹੈ ਕਿ ਇਸ ਦਾ ਦੀਮ ਘੁਟਣ ਲਗ ਜਾਂਦਾ ਹੈ, ਫਿਰ ਇਸ ਨੂੰ ਛੁਟਕਾਰਾ ਪਾਉਣ ਲਈ ਜਗਤ ਦੇ ਅਨੇਕ ਪ੍ਰਕਾਰ ਦੇ ਡਰਾਂ ਤੋਂ ਨਿਰਭੈ ਕਰਨ ਵਾਲੇ ਨਾਮ ਦੇ ਸਹਾਰੇ ਤੋਂ ਸਿਵਾਏ ਹੋਰ ਕੋਈ ਆਸਰਾ ਨਹੀਂ

ਸੁਝਦਾ। ਇਸ ਲਈ ਗੁਰਬਾਣੀ ਨਾਮ ਜਪਣ ਦਾ ਆਦੇਸ਼ ਦੇ ਕੇ ਇਉਂ ਧਰਵਾਸ ਬੰਨ੍ਹਾਉਂਦੀ ਹੈ:-

**ਹਰਿ ਹਰਿ ਨਾਮੁ ਜਪਹੁ ਮਨ ਮੇਰੇ,**
**ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥**
**ਹਰਿ ਹਰਿ ਨਾਮ ਜਪਹੁ ਮਨ ਮੇਰੇ,**
**ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥**
**ਹਰਿ ਹਰਿ ਨਾਮੁ ਜਪਹੁ ਮਨ ਮੇਰੇ,**
**ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥**
**ਹਰਿ ਹਰਿ ਨਾਮੁ ਜਪਹੁ ਮਨ ਮੇਰੇ,**
**ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**
**ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ,**
**ਹਰਿ ਤਿਤੁ ਮੁਖਿ ਨਾਮੁ ਜਪਾਤੀ ॥ ੧੩ ॥** [ਪੰਨਾ ੮੮

ਸਤਿ-ਸੰਗ ਕੀਤਿਆਂ ਪਤਾ ਲਗਦਾ ਹੈ ਕਿ ਹਰੇਕ ਜੂਨ, ਜਨਮ ਵਿਚ ਪੰਜਾਂ ਤੱਤਾਂ ਦੀ ਅਗਨੀ ਭਖ ਰਹੀ ਹੈ, ਕਾਮ, ਕ੍ਰੋਧ ਦਾ ਜੁੱਧ ਜਾਰੀ ਹੈ। ਤਿੰਨਾਂ ਲੋਕਾਂ ਦੀ ਖੇਡ ਵਿਚ ਸਭ ਤੋਂ ਵੱਡਾ ਦੁਖ ਹਉਮੈ ਕਰਕੇ ਜਨਮ ਮਰਣ ਭਾਵ ਆਵਾਗਉਣ ਦਾ ਹੈ। 'ਹਉਮੈ' ਆਉਣ ਦਾ ਦਰਵਾਜਾ ਹੈ। 'ਮੈਂ' ਸ਼ਬਦ ਹੀ ਉਪਰ ਉਡਾਉਣ ਵਾਲਾ ਅਤੇ 'ਮੈਂ' ਹੀ ਹੇਠਾਂ ਗਿਰਾਉਣ ਵਾਲਾ ਹੈ। ਗੁਰਵਾਕ ਹਨ-"ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ" (ਪੰਨਾ ੪੬੬)। ਜਦੋਂ ਹਉਮੈ ਸਰੀਰ ਨਾਲ ਜੁੜ ਜਾਵੇ, ਬਣ ਜਾਵੇ ਤਾਂ 'ਦੀਰਘ ਰੋਗੁ' ਹੁੰਦਾ ਹੈ ਪਰ ਜੇਕਰ ਇਹ 'ਹਉਮੈ' ਰੂਹਾਨੀ ਆਤਮਾ ਨਾਲ ਜੁੜ ਜਾਵੇ, ਨਿਰਾਕਾਰੀ ਮੂਲ ਸਰੂਪ ਹੋ ਜਾਵੇ ਤਾਂ 'ਦਾਰੂ' ਬਣ ਜਾਂਦੀ ਹੈ। ਤਾਂ ਹੀ ਤਾਂ ਸਾਹਿਬਾਂ ਨੇ ਕਿਹਾ ਹੈ ਕਿ 'ਹਉਮੈ ਬੂਝੈ ਤਾ ਦਰੁ ਸੂਝੈ'।

ਪਛਮੀ ਵਿਦਿਆ ਦੇ ਪ੍ਰਭਾਵ ਹੇਠਾਂ ਕਈ ਬੜਬੋਲੇ ਇਹ ਆਖਦੇ ਸੁਣੀਦੇ ਹਨ ਕਿ 'ਰੱਬ ਕੋਈ ਬੋਲਾ ਹੈ ਜਾਂ ਖੁਸ਼ਾਮਦ ਦਾ ਭੁੱਖਾ ਹੈ ਕਿ ਉਸ ਦਾ ਨਾਮ ਮੁੜ ਮੁੜ ਉਚਾ ਉਚਾ ਲੈ ਕੇ ਉਸ ਨੂੰ ਖੁਸ਼ ਕਰਦੇ ਰਹੀਏ।' ਇਹ ਟਿਚਕਰੀ-ਸੁਭਾਉ ਵਾਲੀਆਂ ਵਿਅਰਥ ਗੱਲਾਂ ਹਨ। ਨਾਮ ਕਿਸੇ ਨੂੰ ਸੁਣਾਉਣ ਲਈ ਨਹੀਂ ਜਪਿਆ

ਜਾਂਦਾ। ਨਾਮ ਤਾਂ ਅੰਤਸ਼ਕਰਨ ਦੀ ਮੈਲ ਲਾਹੁਣ ਲਈ ਜਪਿਆ ਜਾਂਦਾ ਹੈ। ਵਾਹਿਗੁਰੂ ਨਾਮ ਦੇ ਜਾਪ ਰੂਪੀ ਸਾਬਣ ਨਾਲ ਜਿਸ ਮਨ ਨੂੰ ਲਗੀ ਜਨਮਾਂ ਜਨਮਾਂਤਰਾਂ ਦੀ ਮੈਲ ਨੂੰ ਸਾਫ਼ ਕਰੀਦਾ ਹੈ। ਹਰ ਰੋਜ਼ ਜਪ ਬਾਣੀ ਵਿਚ ਪੜ੍ਹਦੇ ਸੁਣਦੇ ਹਾਂ:-

**ਭਰੀਐ ਹਥੁ ਪੈਰੁ ਤਨੁ ਦੇਹ ॥**
**ਪਾਣੀ ਧੋਤੈ ਉਤਰਸੁ ਖੇਹ ॥**
**ਮੂਤ ਪਲੀਤੀ ਕਪੜੁ ਹੋਇ ॥**
**ਦੇ ਸਾਬੂਣਿ ਲਈਐ ਓਹੁ ਧੋਇ ॥** [ਪੰਨਾ ੪

ਪਰ ਜਦ ਤਕ ਨਾਮ ਰੂਪੀ ਸਾਬਣ ਵਰਤਣ ਦਾ ਸੁਭਾਅ ਨਹੀਂ ਬਣਾਂਦੇ, ਮਨ ਨਹੀਂ ਸੰਵਰ ਸਕੇਗਾ। ਇਸ ਲਈ ਨਾਮ ਰੰਗ ਨੂੰ ਨਿਰਾ ਸਾਧਨ ਨਾ ਸਮਝੀਏ, ਇਸ ਨੂੰ ਪ੍ਰਭੂ-ਪ੍ਰਾਪਤੀ ਦਾ ਲਕਸ਼ ਸਮਝੀਏ। ਇਸ ਨਾਲ ਅਪਣੱਤ ਪਾ ਕੇ ਆਪਣਾ ਅਮੋਲਕ ਜੀਵਨ ਸਫਲਾਉਣ ਦਾ ਉਦਮ ਕਰੀਏ:-

**ਮਨ ਮੇਰੇ! ਰਾਮ ਨਾਮੁ ਜਪਿ ਜਾਪੁ ॥**
**ਮਨ ਇਛੇ ਫਲ ਭੁੰਚਿ ਤੂ,**
**ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥** [ਪੰਨਾ ੪੮

ਨਾਮ ਜਪਣ ਦੇ ਸੰਬੰਧ ਵਿਚ ਭਾ. ਸ. ਵੀਰ ਸਿੰਘ ਜੀ ਨੇ ਇਕ ਅਤਿ ਸੁੰਦਰ ਮਿਸਾਲ ਦਿੱਤੀ ਹੈ ਜੋ ਬਹੁਤ ਕਮਾਲ ਦੀ ਹੈ। ਆਪ ਲਿਖਦੇ ਹਨ ਕਿ:-

"ਇਕ ਵੇਰ ਇਕ ਵੇਦਾਂਤੀ ਸਾਧੂ ਕਿਸੇ ਨੂੰ ਉਪਦੇਸ਼ ਕਰ ਰਿਹਾ ਸੀ ਕਿ ਬਾਣੀ ਕਿਸਦੀ ਪੜ੍ਹੀਏ ਅਰ ਕਿਉਂ ਪੜ੍ਹੀਏ? ਜਦ 'ਮੈਂ' ਹੀ '**ਮੈਂ' ਹਾਂ ਤਦ ਬਾਣੀ** ਕਿਉਂ ਪੜ੍ਹਾਂ। ਇਹ ਪ੍ਰਸ਼ਨ ਸੁਣ ਕੇ ਇਕ ਸਿੰਘ ਨੇ ਕਿਹਾ ਕਿ ਮਹਾਰਾਜ! ਜੇ ਆਪ ਨੂੰ ਕੋਈ ਗਾਲੀ ਦੇਵੇ ਤਦ ਆਪ ਨੂੰ ਗੁੱਸਾ ਲਗਦਾ ਹੈ ਕਿ ਨਹੀਂ? ਸਾਧੂ ਨੇ ਕਿਹਾ: ਹਾਂ, ਕ੍ਰੋਧ ਜ਼ਰੂਰ ਆਉਂਦਾ ਹੈ। ਤਦ ਸਿੰਘ ਨੇ ਕਿਹਾ: ਜਦ ਆਪ ਦਾ ਹਿਰਦਾ ਕ੍ਰੋਧਾਤਰ ਹੁੰਦਾ ਹੈ ਤਾਂ ਇਸ ਦਾ ਅਰਥ ਹੈ ਕਿ ਆਪ ਦਾ ਮਨ ਮਲੀਨ ਹੋ ਜਾਂਦਾ ਹੈ, ਤਦ ਸ੍ਰੇਸ਼ਟ ਬਾਣੀ ਕਰਕੇ ਉਸ ਨੂੰ ਸਫਾਈ ਦੀ ਬੀ ਲੋੜ ਹੈ। ਜਿਸ ਘਰ ਵਿਚ ਕੂੜਾ ਇਕਠਾ ਹੋਵੇ ਓਥੇ ਝਾੜੂ ਫੇਰਨੇ ਦੀ ਅਵੱਸ਼ ਲੋੜ ਹੈ। ਇਸ ਪ੍ਰਕਾਰ

ਜਦ ਆਪ ਦਾ ਮਨ ਮਲੀਨ ਹੁੰਦਾ ਹੈ ਤਦ ਉਸ ਨੂੰ ਸਫ਼ਾ ਕਰਨੇ ਦੀ ਬੀ ਲੋੜ ਹੈ। ਜਦ ਮਨ ਦੁਰਬਚਨਾਂ ਕਰਕੇ ਮੈਲਾ ਹੁੰਦਾ ਹੈ, ਤਦ ਸ੍ਰੇਸ਼ਟ ਬਚਨਾਂ ਕਰਕੇ ਨਿਰਮਲ ਬੀ ਜ਼ਰੂਰ ਹੋਵੇਗਾ। ਸ੍ਰੇਸ਼ਟ ਬਚਨ ਸ੍ਰੇਸ਼ਟ ਪੁਰਖਾਂ ਦੇ ਹੁੰਦੇ ਹਨ ਸੋ ਸਭ ਤੋਂ ਸ੍ਰੇਸ਼ਟ ਸਾਡੇ ਸਤਿਗੁਰੂ ਸਾਹਿਬਾਨ ਹਨ, ਉਨ੍ਹਾਂ ਦੀ ਬਾਣੀ ਜ਼ਰੂਰ ਸ੍ਰੇਸ਼ਟਤਾ ਕਰੇਗੀ, ਯਥਾ:-

**ਬਾਣੀ ਤ ਗਾਵਹੁ ਗੁਰੂ ਕੇਰੀ**
**ਬਾਣੀਆ ਸਿਰਿ ਬਾਣੀ ॥** [ਪੰਨਾ ੯੨੦

ਗੱਲ ਕੀ, ਉਸ ਸਾਧੂ ਨੂੰ ਆਪਣਾ ਹਠ ਛੱਡ ਕੇ ਮੰਨਣਾ ਪਿਆ ਕਿ ਬਾਣੀ ਦਾ ਪਾਠ ਕਰਨਾ ਸਾਡੇ ਲਈ ਮਨ ਨੂੰ ਨਿਰਮਲ ਕਰਨ ਲਈ ਬਹੁਤ ਜ਼ਰੂਰੀ ਹੈ।

ਹੁਣ ਪਾਠ ਕਰਨੇ ਦੇ ਅਨੇਕ ਢੰਗ ਹਨ। ਸਭ ਤੋਂ ਸ੍ਰੇਸ਼ਟ ਅਰ ਉਤਮ ਜਗਯਾਸੂਆਂ ਦੇ ਕਰਨੇ ਹਿਤ ਜੋ ਢੰਗ ਹੈ ਤਿਸਦਾ ਉਪਦੇਸ਼ ਪੰਚਮ ਸਤਿਗੁਰੂ ਜੀ ਨੇ ਫੁਨਹੇ ਬਾਣੀ ਵਿਚ ਇਸ ਪ੍ਰਕਾਰ ਕੀਤਾ ਹੈ:-

**ਮਿਤ ਕਾ ਚਿਤੁ ਅਨੂਪੁ, ਮਰੰਮੁ ਨ ਜਾਨੀਐ ॥**
**ਗਾਹਕ ਗੁਨੀ ਅਪਾਰ, ਸੁ ਤਤੁ ਪਛਾਨੀਐ ॥**
**ਚਿਤਹਿ ਚਿਤੁ ਸਮਾਇ, ਤ ਹੋਵੈ ਰੰਗੁ ਘਨਾ ॥**
**ਹਰਿਹਾਂ ਚੰਚਲ ਚੋਰਹਿ ਮਾਰਿ, ਤ ਪਾਵਹਿ ਸਚੁ ਧਨਾ ॥**
[ਪੰਨਾ ੧੩੬੨

ਭਾਵ ਅਕਾਲ ਪੁਰਖ ਮਿਤਰ ਦਾ ਚਿਤ ਉਪਮਾਂ ਤੋਂ ਪਰੇ ਹੈ, ਜਿਸ ਦਾ ਭੇਤ ਨਹੀਂ ਮਲੂਮ ਹੁੰਦਾ। ਗੁਣੀ ਜਗਯਾਸੂ ਉਸ ਪਾਰ ਤੋਂ ਰਹਿਤ ਅਕਾਲ ਪੁਰਖ ਦੇ ਤੱਤ ਨੂੰ ਪਛਾਣਦੇ ਹਨ, ਉਹ ਕਿੱਕੁਰ? ਉਤਰ:- ਚਿਤ ਨੂੰ ਉਸ ਚਿਤ ਵਿਚ ਸਮਾਉਂਦੇ ਹਨ ਤਦ ਬਹੁਤ ਰੰਗ ਚੜ੍ਹਦਾ ਹੈ, ਕਾਮਾਦਿ ਪੰਜ ਚੰਚਲ ਚੋਰਾਂ ਨੂੰ ਮਾਰਦੇ ਹਨ ਤਦ ਸੱਚ ਰੂਪੀ ਧਨ ਨੂੰ ਪਾਉਂਦੇ ਹਨ।

ਇਸ ਫੁਨਹੇ ਵਿਚ ਮਹਾਰਾਜ ਜੀ ਅਸਲ ਕੁੰਜੀ ਤੀਸਰੀ ਤੁਕ ਵਿਚ ਦਸਦੇ ਹਨ ਕਿ ਪਿਆਰੇ ਦੇ ਚਿਤ ਨਾਲ ਚਿਤ ਸਮਾਇਆਂ ਅਸਲ ਰੰਗ ਚੜ੍ਹਦਾ ਹੈ, ਇਸੇ ਕਰਕੇ ਖਾਲਸੇ ਵਿਚ ਸਤਿਸੰਗ ਦਾ ਪ੍ਰਵਾਹ ਹੈ ਕਿ ਜਗਯਾਸੂ ਗੁਰਮੁਖਾਂ ਦੇ ਪਾਸ

ਬੈਠਕੇ ਆਪਣੇ ਚਿੱਤ ਦੇ ਸੁਭਾਵ ਨੂੰ ਛੱਡ ਕੇ ਗੁਰਮੁਖਾਂ ਦੇ ਚਿਤ ਨਾਲ ਮੇਲਣ ਦਾ ਯਤਨ ਕਰੇ। ਐਸਾ ਕਰਨ ਨਾਲ ਆਪਣਾ ਸੁਭਾਵ ਸੁਤੇ ਹੀ ਸੌਰਦਾ ਜਾਂਦਾ ਹੈ। ਅਰਥਾਤ ਆਪਣਾ ਚਿਤ ਜਦ ਗੁਰਮੁਖਾਂ ਦੇ ਚਿਤ ਨਾਲ ਮਿਲਣੇ ਦੇ ਉਦਮ ਵਿਚ ਹੁੰਦਾ ਹੈ ਤਦ ਆਪਣੇ ਖੋਟੇ ਸੁਭਾਅ ਨੂੰ ਸੁਤੇ ਹੀ ਛੱਡ ਜਾਂਦਾ ਹੈ। ਇਸ ਤਰ੍ਹਾਂ ਚਿਤ ਪਰ ਗੁਰਮੁਖਾਂ ਦੇ ਚਿਤ ਦੀ ਰੰਗਣ ਚੜ੍ਹਦੀ ਜਾਂਦੀ ਹੈ। ਮਨੁੱਖ ਆਪਣੇ ਵਿਚਾਰਾਂ ਰਾਹੀਂ ਨਾ ਹੀ ਕੇਵਲ ਅਗੋਂ ਵਾਲੇ ਜੀਵਨ ਦੀ ਜੁਗਤ ਬਣਾ ਰਹੇ ਹੁੰਦੇ ਹਨ ਸਗੋਂ ਆਪਣਾ ਸਵਰਗ ਜਾਂ ਨਰਕ ਵੀ। ਏਹ-ਅਭਿਮਾਨੀ ਤੇ ਆਤਮ-ਅਭਿਮਾਨੀ ਬਣਾ ਦਿੰਦੇ ਹਨ। ਹੁਣ ਵੀਚਾਰਨੇ ਯੋਗ ਬਾਤ ਇਹ ਹੈ ਕਿ ਸਤਿਗੁਰਾਂ ਦੀ ਬਾਣੀ ਸਾਡੇ ਸਤਿਗੁਰਾਂ ਦਾ ਪਵਿਤਰ ਹਿਰਦਾ ਹੈ, ਇਹ ਉਹਨਾਂ ਦੇ ਹਿਰਦੇ ਦਾ ਉਹ ਪਾਵਨ ਪ੍ਰਤਿਬਿੰਬ ਹੈ ਕਿ ਜਿਸ ਨੂੰ ਉਹਨਾਂ ਨੇ ਸਾਡੀ ਖਾਤਰ ਅੱਖਰਾਂ ਦੇ ਸਰੂਪ ਵਿਚ ਲਿਖ ਕੇ ਸਾਡੇ ਵਾਸਤੇ ਸਾਨੂੰ ਬਖਸ਼ਿਆ ਹੈ। ਹੁਣ ਆਪ ਸਮਝ ਲਓ ਕਿ ਆਪ ਦੇ ਪਾਸ ਆਪਣੇ ਸਤਿਗੁਰਾਂ ਦਾ ਪਵਿਤਰ ਹਿਰਦਾ ਹਰ ਵੇਲੇ ਮੌਜੂਦ ਹੈ, ਇਸ ਹਿਰਦੇ ਦੇ ਨਾਲ ਜਿਉਂ ਜਿਉਂ ਆਪਣੇ ਮਨ ਨੂੰ ਮਿਲਾਓਗੇ, ਤਿਉਂ ਤਿਉਂ ਆਪ ਦਾ ਮਨ ਆਪਣੇ ਸੁਭਾਵਾਂ ਨੂੰ ਛੱਡੀ ਜਾਏਗਾ ਤੇ ਸਤਿਗੁਰਾਂ ਦੇ ਸੁਭਾਵ ਨੂੰ ਗ੍ਰਹਿਣ ਕਰਦਾ ਜਾਏਗਾ। ਜਦ ਪੂਰਨ ਉਹਨਾਂ ਦੇ ਚਿਤ ਨਾਲ ਆਪਣਾ ਚਿਤ ਸਮਾਏਗਾ ਤਦ ਪਰਮਾਰਥ ਦਾ ਪੂਰਾ ਰੰਗ ਚੜ੍ਹੇਗਾ ਅਰ ਚੰਚਲ ਕਾਮ ਕ੍ਰੋਧ ਲੋਭ ਆਦਿ ਚੋਰ ਮਰ ਜਾਣਗੇ। ਤਦ ਉਹ ਪੰਜੇ, ਜਿਹੜੇ ਉਝ ਤਾਂ ਖਹਿੜਾ ਨਹੀਂ ਸੇ ਛੱਡਦੇ, ਪਰ ਹੁਣ ਜਦ ਪਵਿਤਰ ਹਿਰਦੇ ਨਾਲ ਚਿਤ ਮਿਲਾਇਆ ਤਦ ਉਸ ਪਵਿਤਰਤਾ ਨੇ ਸਾਡੇ ਹਿਰਦੇ ਵਿਚ ਐਸੀ ਪਵਿਤ੍ਰਤਾ ਪ੍ਰਵੇਸ਼ ਕਰਾਈ ਕਿ ਉਹ ਅਪਵਿਤ੍ਰਤਾ ਦੇ ਕਾਰਨ ਆਪੇ ਹੀ ਉਠ ਨੱਸੇ, ਫੇਰ ਉਹਨਾਂ ਨੂੰ ਭਜਦਿਆਂ ਰਾਹ ਨਹੀਂ ਲੱਭਦਾ।"



# ਨਾਮ ਭੋਜਨੁ

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥**
**ਮਨਿ ਤਨਿ ਰਸਨਾ ਨਾਮੁ ਧਿਆਇਆ ॥** [ਪੰਨਾ ੬੮੪

ਮਨ ਜਦੋਂ ਭੁੱਖਾ ਹੁੰਦਾ ਹੈ ਤਾਂ ਖਾਣ-ਪੀਣ ਲਈ ਬੜਾ ਉਤਾਵਲਾ ਹੁੰਦਾ ਹੈ ਪਰ ਬਹੁ ਪ੍ਰਕਾਰੀ ਭੋਜਨ ਦੀ ਇੱਛਾ ਇਸ ਦੀ ਤ੍ਰਿਸ਼ਨਾ ਨੂੰ ਤ੍ਰਿਪਤਿ ਨਹੀਂ ਕਰ ਸਕਦੀ। "ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗੁ ਸੁ ਅੰਤਿ ਵਿਗੋਵੈ॥..." (ਪੰਨਾ ੧੦੩੪) ਵੀ ਭੁੱਖ ਦਾ ਹੀ ਅੰਗ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ ਵਿਚ ਭੁੱਖ ਬਾਰੇ ਨਿਰਣਾ ਹੀ ਕਰ ਦਿੱਤਾ ਹੈ:-

**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥** [ਪੰਨਾ ੧

ਗੁਰੂ ਬਾਬਾ ਜੀ ਨੇ ਕਲਿਜੁਗੀ ਮਨੁਖ ਦੀ ਬ੍ਰਿਤੀ ਨੂੰ ਵੇਖਿਆ ਅਤੇ ਇਸ ਦੀ ਹਾਲਤ ਨੂੰ ਇਉ ਵਰਨਣ ਕੀਤਾ:-

**ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ,**
**ਧ੍ਰਿਗੁ ਜੀਵਣ, ਨਹੀ ਰਹਣਾ ॥** [ਪੰਨਾ ੧੨੫੪

ਮਨ ਦੀਆਂ ਵਾਸ਼ਨਾਵਾਂ ਨੂੰ ਖੈ ਕਰਨ ਲਈ ਵਾਮ-ਮਾਰਗੀ ਪ੍ਰਣਾਲੀ ਨੇ ਮਨੁੱਖਾਂ ਨੂੰ ਖਾਣ ਪੀਣ ਦੀ ਖੁਲ ਦਿਤੀ, ਪਰ ਉਹ ਸਚ ਦੇ ਮਾਰਗ ਵਲੋਂ ਥਿੜਕ ਗਏ। ਜਿਵੇਂ ਅੱਗ ਦੀ ਤ੍ਰਿਪਤੀ ਬਾਲਣ (ਲਕੜ) ਨਾਲ ਨਹੀਂ ਹੋ ਸਕਦੀ ਤ੍ਰਿਵੇ ਭੋਗਾਂ ਨੂੰ ਭੋਗਣ ਨਾਲ ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ, ਸਗੋਂ ਭੁੱਖ ਦੇ ਹੋਰ ਭਾਂਬੜ ਬਲਦੇ ਹਨ। ਮਨ ਨੂੰ ਕੇਵਲ ਅੰਨ ਦੀ ਭੁੱਖ ਨਹੀਂ, ਇਹ ਧਨ, ਇਸਤਰੀ, ਪੁਤਰ, ਇਜ਼ਤ ਦਾ ਵੀ ਲੋੜਕੂ ਹੈ।

ਮਨੁੱਖਾ ਕੇਵਲ ਸਰੀਰਕ ਤੇ ਮਾਨਸਿਕ ਭੁਖ ਮਿਟਾਉਣ ਲਈ ਜਤਨਸ਼ੀਲ ਹੈ, ਪਰ ਇਹ ਆਪਣੀ ਆਤਮਾ ਨੂੰ ਰਜਾਉਣ ਲਈ ਉਕਾ ਹੀ ਫ਼ਿਕਰਮੰਦ ਜਾਂ

ਉਦਮਸ਼ੀਲ ਨਹੀਂ ਹੈ। ਇਸ ਨੂੰ ਵਾਹਿਗੁਰੂ ਜੀ ਦੇ ਪ੍ਰੇਮ ਤੇ ਮਿਲਾਪ ਦੀ ਭੁੱਖ ਨਹੀਂ। ਮਨੁੱਖ ਇੰਦ੍ਰਿਆਂ ਦੀ ਇਹ ਹਾਲਤ ਹੈ ਕਿ ਮੂੰਹ ਗੱਲਾਂ ਕਰ ਕਰਕੇ ਨਹੀਂ ਰਜਿਆ, ਕੰਨ ਵਾਦ-ਵਿਵਾਦ ਸੁਣਨ ਨਾਲ ਨਹੀਂ ਰਜੇ, ਅੱਖਾਂ ਵੰਨ ਸੁਵੰਨੇ ਰੂਪ ਰੰਗ ਵੇਖ ਕੇ ਨਹੀਂ ਰਜੀਆਂ। ਗਲ ਕੀ ਭੁਖਿਆਂ ਦੀ ਭੁਖ ਨਿਰੀਆਂ ਗਲਾਂ ਨਾਲ ਨਹੀਂ ਲਹਿੰਦੀ, ਭੁੱਖਾ ਮਨ ਤਾਂ ਰਜ ਸਕਦਾ ਜੇ ਪਰਮੇਸ਼ਰ ਦੇ ਗੁਣ ਆਖ ਕੇ ਉਸ ਦੀਆਂ ਸਿਫਤਾਂ ਵਿਚ ਲੀਨ ਹੋ ਜਾਵੇ। ਗੁਰਵਾਕ ਹਨ:-

**ਅਨਦਿਨ ਫਿਰਦਾ ਸਦਾ ਰਹੈ, ਭੁਖ ਨ ਕਦੇ ਜਾਇ ॥**
**ਸਾਂਤਿ ਨ ਕਦੇ ਆਵਈ, ਨਹ ਸੁਖੁ ਵਸੈ ਮਨਿ ਆਇ ॥**
**ਸਦਾ ਚਿੰਤ ਚਿਤਵਦਾ ਰਹੈ, ਸਹਸਾ ਕਦੇ ਨ ਜਾਇ ॥**
**ਨਾਨਕ, ਵਿਣੁ ਸਤਿਗੁਰ ਮਤਿ ਭਵੀ,**
**ਸਤਿਗੁਰ ਨੋ ਮਿਲੈ, ਤਾ ਸਬਦੁ ਕਮਾਇ ॥**
**ਸਦਾ ਸਦਾ ਸੁਖ ਮਹਿ ਰਹੈ,**
**ਸਚੇ ਮਾਹਿ ਸਮਾਇ ॥** [ਪੰਨਾ ੧੦੯੨

ਜਿਹੜਾ ਭੋਜਨ ਮਨੁੱਖ ਛੱਕ ਰਿਹਾ ਹੈ ਉਹ ਵਿਕਾਰੀ ਭੋਜਨ ਹੈ। ਉਸ ਦੇ ਖਾਣ ਨਾਲ ਬ੍ਰਿਤੀ ਤ੍ਰਿਸ਼ਨਾਲੂ ਬਣਦੀ ਹੈ, ਆਤਮਿਕ ਸ਼ਾਂਤੀ ਨਹੀਂ ਮਿਲ ਸਕਦੀ। ਆਤਮ ਰਸੀਆ ਜਗਿਆਸੂ ਸੁਆਦਲੇ ਪਦਾਰਥਾਂ, ਜ਼ਰ, ਜੋਰੂ, ਜਾਇਦਾਦ, ਰਾਜ-ਸ਼ਕਤੀ ਆਦਿਕ ਪਦਾਰਥਾਂ ਦਾ ਭੁੱਖਾ ਨਹੀਂ ਹੁੰਦਾ, ਉਸ ਨੂੰ ਕੇਵਲ ਤੇ ਕੇਵਲ 'ਸਾਚੇ ਨਾਮ ਕੀ ਲਾਗੈ ਭੂਖ' ਅਰਥਾਤ ਪ੍ਰਭੂ ਦੀ ਸਿਫਤਿ ਸਲਾਹ ਕਰਨ ਦਾ ਚਾਉ ਹੁੰਦਾ ਹੈ। ਉਹ ਦੁਖ ਸੁਖ ਵਿਚ ਸਮਾਨ ਰਹਿਣ ਦੀ ਅਕਾਂਖਿਆ ਕਰਦਾ ਹੈ। ਉਸ ਦੇ ਸਨਮੁਖ ਕਿਤਨੇ ਹੀ ਸੁੰਦਰ ਭੋਜਨ, ਤੇ ਹੋਰ ਐਸ਼ਵਰਜ ਦਾ ਸਮਾਨ ਪਿਆ ਹੋਵੇ, ਉਸ ਦੀਆਂ ਅੱਖਾਂ ਉਸ ਵਲ ਝਾਕਦੀਆਂ ਹੀ ਨਹੀਂ। ਉਸ ਦੇ ਅੰਦਰ ਇਕ ਭੁਖ ਹੁੰਦੀ ਹੈ:-

**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥** [ਪੰਨਾ ੧੪੨

ਭੁੱਖ ਦੇ ਦੁੱਖ ਤੋਂ ਮਨੁਖ ਕਈ ਵਾਰ ਬਹੁਤ ਲਾਚਾਰ ਹੋ ਜਾਂਦਾ ਹੈ। ਭੁੱਖ ਤੋਂ ਤੰਗ ਆ ਕੇ ਆਤਮ-ਹਤਿਆ ਦੀ ਚਰਮ-ਸੀਮਾਂ ਤੱਕ ਵੀ ਜਾ ਅਪੜਦਾ ਹੈ।

ਰਬੀ-ਗਿਆਨ ਤੋਂ ਸਖਣਾ ਹੋਣ ਕਰਕੇ ਇਸ ਨੂੰ ਇਹ ਸੋਝੀ ਨਹੀਂ ਕਿ 'ਅਨੰਦੁ' ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ, ਜਿਨ ਭੁਖਾ ਸਭਿ ਗਵਾਈਆ ॥**
**ਕਰਿ ਸਾਂਤਿ ਸੁਖ ਮਨਿ ਆਇ ਵਸਿਆ,**
**ਜਿਨਿ ਇਛਾ ਸਭਿ ਪੁਜਾਈਆ ॥...** [ਪੰਨਾ ੯੧੭

ਸਮੂਹ ਭੁੱਖਾਂ, ਦੁੱਖਾਂ ਦੀ ਨਵਿਰਤੀ ਦਾ ਇਕ ਇਲਾਜ ਹੈ- ਪਰਮੇਸ਼ਰ ਦਾ ਨਾਮ, ਪਰ ਜੀਵ ਦੀ ਸੁਰਤਿ ਇਸ ਬੰਨੇ ਜਾਂਦੀ ਹੀ ਨਹੀਂ। 'ਆਖਣੁ ਅਉਖਾ ਸਾਚਾ ਨਾਉ' ਇਕ ਅਟਲ ਸਚਾਈ ਹੈ। ਮਨੁੱਖ ਜਦੋਂ ਨਵਾਂ ਨਰੋਆ ਹੈ, ਨਾਮ ਨਹੀਂ ਜਪਦਾ, ਜਦੋਂ ਰੋਗ-ਗ੍ਰਸਤ ਹੁੰਦਾ ਹੈ, ਓਦੋਂ ਰਾਮ ਦਾ ਨਾਮ ਚਿਤਾਰਦਾ ਹੈ:-

**ਰੋਗ ਗਰਸਤ ਚਿਤਾਰੇ ਨਾਉ ॥** [ਪੰਨਾ ੧੯੬

ਜਿਸ ਦੀ ਸੰਤਾਨ ਨਹੀਂ, ਉਸ ਦੀ ਭੁੱਖ ਤੇ ਦੁੱਖ ਦੀ ਦਾਸਤਾਨ ਸੁਣੀਏ ਤਾਂ ਹੈਰਾਨ ਹੋ ਜਾਈਦਾ ਹੈ ਪਰ ਇਸ ਭੁੱਖ ਦੀ ਤਹਿ ਤਕ ਜਾਈਏ ਤਾਂ ਸਿਧਾਂਤਕ ਨੁਕਤਾ ਇਉਂ ਪ੍ਰਗਟ ਹੁੰਦਾ ਹੈ:-

**੧- ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ ॥** [ਪੰਨਾ ੬੧
**੨- ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖ ਚਿਤੁ ਲਾਇਆ ॥**
[ਪੰਨਾ ੧੨੪੯

ਆਸਾ ਦੀ ਪੂਰਤੀ ਲਈ ਗੁਰਵਾਕ ਹਨ:-

**ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥**
**ਨਾਨਕ ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥** [ਪੰਨਾ ੫੧੭

ਗੁਰੂ ਪਿਆਰਿਓ! ਰਬੀ-ਭਜਨ ਹੀ ਸਚਾ ਭੋਜਨ ਹੈ। ਇਹ ਭੋਜਨ ਅਲਭ ਹੈ ਜੋ ਗੁਰੂ ਪਾਤਿਸ਼ਾਹ ਜੀ ਦੀ ਬਖਸ਼ੀ ਹੋਈ ਬਿਬੇਕ ਬੁਧੀ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਗੁਰਵਾਕ ਹਨ:-

**ੳ- ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ ॥**
**ਜਿਤੁ ਖਾਧੈ ਮਨੁ ਤ੍ਰਿਪਤੀਐ, ਪਾਈਐ ਮੋਖ ਦੁਆਰੁ ॥**

**ਇਹੁ ਭੋਜਨੁ ਅਲਭੁ ਹੈ ਸੰਤਹੁ, ਲਭੈ ਗੁਰ ਵੀਚਾਰਿ ॥**
**[ਪੰਨਾ ੬੪੫**

**ਅ- ਹਰਿ ਨਾਮ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ, ਹਮ ਕਉ ਤ੍ਰਿਪਤਿ ਭਈ ॥... [ਪੰਨਾ ੫੯੩**

ਜਦੋਂ ਤੱਕ ਮਨ ਮੈਲਾ ਹੈ ਭੁਖਾ ਤੇ ਦੁਖਾਂ ਦੀ ਖਿਵਸਥਾ ਬਣੀ ਰਹਿੰਦੀ ਹੈ, ਇਸ ਨੂੰ ਸ਼ੁੱਧ ਕਰਨ ਦੀ ਇਕੋ ਇਕ ਜੁਗਤੀ ਹੈ:-

**ਮਨੁ ਮੈਲਾ ਇਵ ਸੁਧੁ ਹੈ, ਹਰਿਨਾਮੁ ਧਿਆਏ ॥ [ਪੰਨਾ ੭੯੧**

ਗੁਰੂ ਪਾਤਿਸ਼ਾਹ ਜੀ ਨੇ 'ਖਾਵਨਾ ਜਿਤੁ ਭੂਖ ਨ ਲਾਗੈ... (ਪੰਨਾ ੧੦੧੯) ਅਤੇ 'ਖਾਣਾ ਸਬਦੁ ਚੰਗਿਆਈਆ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ॥' (ਪੰਨਾ ੧੦੯੨) ਆਦਿ ਕਈ ਸੰਕੇਤ ਦਿਤੇ ਹਨ। ਜੋ ਨਾਮ ਵਿਚ ਲੀਨ ਹੈ ਉਹ ਗੁਰਮਤਿ ਜਗਿਆਸੂ ਚੋਕੰਨਾ ਹੋ ਕੇ ਭਾਂਤ ਭਾਂਤ ਦੇ ਭੋਜਨ ਛੱਕਣ ਤੋਂ ਗੁਰੇਜ ਕਰਦਾ ਹੈ ਕਿਉਂਕਿ ਇਨ੍ਹਾਂ ਨਾਲ ਮਨ ਦੀ ਬ੍ਰਿਤੀ ਖਿੰਡਦੀ ਹੈ, ਮਲੀਨ ਹੁੰਦੀ ਹੈ। ਜਦੋਂ ਤਨ, ਮਨ ਮੈਲਾ ਹੋ ਗਿਆ, ਜਾਣੋ ਸਭ ਕਿਛ ਹੀ ਮੈਲਾ ਹੋ ਗਿਆ। ਤਨ ਧੋਣ ਨਾਲ ਮਨ ਨੇ ਸਵੱਛ ਨਹੀਂ ਹੋਣਾ।

ਗੁਰਬਾਣੀ ਇਸ ਗਲ ਦੀ ਗਵਾਹੀ ਦੇਂਦੀ ਹੈ ਕਿ ਜਿਸ ਸੇਵਕ (ਜਨ) ਨੂੰ ਪ੍ਰਭੂ ਦੇ ਨਾਮ ਦੀ ਭੁੱਖ ਹੈ, ਉਸ ਦੇ ਨੇੜੇ ਕੋਈ ਦੁਖ ਨਹੀਂ ਆਉਂਦਾ। 'ਆਸਾਵਰੀ ਮਹਲਾ ੫' ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਕਥਨ ਹੈ ਕਿ ਜਿਸ ਸੇਵਕ ਨੂੰ ਨਾਮ ਦਾ ਸੁਖ ਪ੍ਰਾਪਤ ਹੈ ਉਸ ਦੇ ਨੇੜੇ ਕਦੇ ਵੀ ਕੋਈ ਦੁਖ ਨਹੀਂ ਆ ਸਕਦਾ:-

**ਜਿਸੁ ਜਨ ਨਾਮ ਸੁਖੁ ਹਾਂ ॥**
**ਤਿਸੁ ਨਿਕਟਿ ਨ ਕਦੇ ਦੂਖੁ ਹਾਂ ॥ [ਪੰਨਾ ੪੧੦**

ਗੁਰਸਿੱਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦਾ ਰੋਜ਼ ਅਭਿਆਸ ਕਰਨ ਦੀ ਭੁਖ ਲਗੇ, ਗੁਰੂ ਦਾ ਉਪਦੇਸ਼ ਮਨ ਵਿਚ ਧਾਰਨ ਕਰਨਾ ਸਾਰੇ ਸੁਖਾਂ ਚੋਂ ਸ਼੍ਰੋਮਣੀ ਸੁਖ ਹੈ:-

**ਸਰਬ ਸੁਖਾ ਸੁਖੁ ਸਾਚਾ ਏਹੁ ॥**

ਗੁਰਉਪਦੇਸੁ ਮਨੈ ਮਹਿ ਲੇਹੁ ॥ [ਪੰਨਾ ੧੭੮

ਬਹੁਤ ਵਿਸਥਾਰ ਵਿਚ ਨਾ ਜਾਂਦੇ ਹੋਏ ਆਓ 'ਮੁੰਦਾਵਣੀ ਮਹਲਾ ਪ' ਵਿਚ ਜਿਸ ਭੋਜਨ ਨੂੰ ਭੁੰਚਣ ਦਾ ਗੁਰਦੇਵ ਪਿਤਾ ਜੀ ਨੇ ਆਦੇਸ਼ ਦਿੱਤਾ ਹੈ, ਉਸ ਦੇ ਅਨੁਸਾਰੀ ਹੋਈਏ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਦੇ ਭਾਗੀ ਬਣੀਏ:-

**ਮੁੰਦਾਵਣੀ ਮਹਲਾ ੫**

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ ॥**
**ਤਮ ਸੰਸਾਰੁ ਚਰਨ ਲਗਿ ਤਰੀਐ,**
**ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥** [ਪੰਨਾ ੧੪੨੯



# ਨਾਮ ਦੀ ਮੰਗ

ਜਿਵੇਂ ਭੁੱਖੇ ਮਨੁੱਖ ਨੂੰ ਅੰਨ ਨਾਲ ਪਿਆਰ ਹੁੰਦਾ ਹੈ, ਪਿਆਸੇ ਮਨੁੱਖ ਦਾ ਪਾਣੀ ਨਾਲ ਸਰੋਕਾਰ ਹੁੰਦਾ ਹੈ, ਤਿਵੇਂ ਅਧਿਆਤਮਿਕ ਰੁਚੀਆਂ ਵਾਲੇ ਮਨੁੱਖ ਨੂੰ ਨਾਮ ਦਰਕਾਰ ਹੁੰਦਾ ਹੈ। ਜਿਸ ਚੀਜ਼ ਦੀ ਲੋੜ ਹੋਵੇ ਮਨੁੱਖ ਉਸ ਦੀ ਪੂਰਤੀ ਲਈ ਵੱਧ ਤੋਂ ਵੱਧ ਭਜ ਦੌੜ ਕਰਦਾ ਹੈ। ਸੰਸਾਰੀ ਮਨੁੱਖ ਦੀ ਰੁਚੀ ਮਾਇਕੀ ਪਦਾਰਥਾਂ ਵਲ ਵਧੇਰੇ ਹੁੰਦੀ ਹੈ ਜਿਸ ਕਰਕੇ ਉਹ 'ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ' ਦਾ ਸ਼ੈਦਾਈ ਹੁੰਦਾ ਹੈ, ਉਹ ਪਰਮਾਤਮਾ ਪਾਸੋਂ ਨਾਮ ਤੋਂ ਬਿਨਾ ਹੋਰ ਹੋਰ ਵੰਨ ਸੁਵੰਨੇ ਪਦਾਰਥ ਮੰਗਦਾ ਰਹਿੰਦਾ ਹੈ। ਗੁਰਦੇਵ ਪਿਤਾ ਜੀ ਅਜਿਹੀ ਮੰਗ ਕਾਰਨ ਜੀਵ ਨੂੰ ਇਆਣਾ ਆਖਿਆ ਹੈ :-

**ਮਮਾ, ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥**
**ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥**
**ਜਉ ਮਾਗਹਿ ਤਉ ਮਾਗਹਿ ਬੀਆ ॥**
**ਜਾ ਤੇ ਕੁਸਲ ਨ ਕਾਹੂ ਥੀਆ ॥**
**ਮਾਗਨਿ ਮਾਗ ਤ ਏਕਹਿ ਮਾਗ ॥**
**ਨਾਨਕ, ਜਾ ਤੇ ਪਰਹਿ ਪਰਾਗ ॥੪੧॥** [ਪੰਨਾ ੨੫੮

ਨਾਮ ਦੇ ਲੋੜਕੂ ਦਾ ਮਾਇਆ ਧਾਰੀਆਂ ਵਾਲਾ ਦ੍ਰਿਸ਼ਟੀਕੋਣ ਨਹੀਂ ਹੁੰਦਾ ਕਿਉਂਕਿ ਉਸ ਉਤੇ ਸਤਿਸੰਗਤ ਦਾ ਰੰਗ ਚੜ੍ਹਿਆ ਹੁੰਦਾ ਹੈ। ਇਸ ਲਈ ਨਾਮ ਦੀ ਮੰਗ ਕੇਵਲ ਓਹੀ ਜਿਗਿਆਸੂ ਕਰਦਾ ਹੈ ਜਿਸ ਨੂੰ ਨਾਮ ਬਾਰੇ ਤੱਤ ਗਿਆਨ ਹੁੰਦਾ ਹੈ:-

**ਕਰਮ ਧਰਮ ਇਹੁ ਤਤੁ ਗਿਆਨੁ ॥**
**ਸਾਧ ਸੰਗਿ ਜਪੀਐ ਹਰਿ ਨਾਮੁ ॥**
**ਸਾਗਰ ਤਰਿ ਬੋਹਿਥ ਪ੍ਰਭ ਚਰਣ ॥**

**ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥ [ਪੰਨਾ ੮੬੬**

ਆਮ ਤੌਰ ਤੇ ਸਾਰੇ ਪ੍ਰੇਮੀ 'ਵਿਣੁ ਤੁਧੁ ਹੋਰ ਜਿ ਮੰਗਣਾ ਸਿਰਿ ਦੁਖਾ ਦੇ ਦੁਖ' ਵਾਲੀ ਪੰਕਤੀ ਬੜੀ ਸ਼ਰਧਾ ਤੇ ਪ੍ਰੇਮ ਨਾਲ ਪੜ੍ਹਦੇ ਹਨ ਪਰ ਅਰਦਾਸਿ ਕਰਨ ਵੇਲੇ ਸਾਰੇ ਦੁਨਿਆਵੀ ਸੁਖ ਹੀ ਮੰਗਦੇ ਹਨ। ਜੇ ਮਨੁੱਖ ਦੇ ਮਨ ਵਿਚ ਨਾਮ ਦੀ ਹੋਂਦ ਵਸ ਧਸ ਜਾਵੇ ਤਾਂ ਉਸ ਨੂੰ ਨਾਮ ਤੋਂ ਬਿਨਾਂ ਹੋਰ ਕੁਝ ਮੰਗਣਾ ਚਿਤ ਹੀ ਨਾ ਆਵੇ। ਬਾਹਰੋਂ ਨਾਮ ਦਾ ਮੰਗਤਾ ਬਣਨਾ ਤੇ ਦਿਲੋਂ ਦੁਨਿਆਵੀ ਸੁਖਾਂ ਲਈ ਤਰਸਣਾ, ਦੋਵੇਂ ਸ੍ਵੈ-ਵਿਰੋਧੀ ਰੁਚੀਆਂ ਹਨ। ਜਿਸ ਨੂੰ ਇਹ ਗਿਆਨ ਦ੍ਰਿੜ ਹੋ ਜਾਂਦਾ ਹੈ ਕਿ ਸੰਸਾਰ ਦੀ ਹਰੇਕ ਵਸਤੂ ਸਥਿਰ ਨਹੀਂ ਹੈ ਤਾਂ ਉਹ ਸਾਈਆਂ ਜੀਓ ਦੇ ਚਰਨਾ ਵਿਚ ਇਉਂ ਜੋਦੜੀ ਕਰੇਗਾ:-

**੧- ਕਿਆ ਮਾਗਉ ਕਿਛੁ ਥਿਰੁ ਨ ਰਹਾਈ॥**
**ਦੇਖਤ ਨੈਨ ਚਲਿਓ ਜਗੁ ਜਾਈ ॥ [ਪੰਨਾ ੪੮੧**
**੨- ਕਿਆ ਮਾਂਗਉ ਕਿਛੁ ਥਿਰੁ ਨਾਹੀ ॥**
**ਰਾਮ ਨਾਮ ਰਖੁ ਮਨ ਮਾਹੀ ॥ [ਪੰਨਾ ੬੯੨**
**੩- ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ,**
**ਇਸੁ ਜਗ ਮਹਿ ਆਇਆ ਜਾਈ ॥**
**ਨਾਨਕ, ਨਾਮੁ ਪਦਾਰਥੁ ਦੀਜੈ, ਹਿਰਦੈ ਕੰਠਿ ਬਣਾਈ॥[ਪੰ. ੫੦੪**

ਕੇਵਲ ਕਿਸੇ ਅਖਰ ਜਾਂ ਸ਼ਬਦ ਦਾ ਰੱਟਾ ਨਾਮ ਮੰਗ ਦਾ ਪ੍ਰਤੀਕ ਨਹੀਂ ਹੁੰਦਾ। ਨਦੀ ਤੇ ਕਿਨ੍ਹਾਰੇ ਤੇ ਬੈਠਿਆਂ ਕਿਤਨੀ ਕੁ ਠੰਡਕ ਮਿਲ ਸਕਦੀ ਹੈ? ਠੰਡ ਦਾ ਪੂਰਾ ਅਨੰਦ ਮਾਣਨਾ ਹੋਵੇ ਤਾਂ ਨਦੀ ਵਿਚ ਵੜ ਕੇ ਨਹਾਤਿਆਂ ਹੀ ਪਤਾ ਲਗਦਾ ਹੈ। ਇਸੇ ਤਰ੍ਹਾਂ ਜਿਹੜਾ ਮਨੁੱਖ ਅੰਤਰਗਤਿ ਤੀਰਥ ਤੇ ਇਸ਼ਨਾਨ ਕਰਦਾ ਹੈ ਉਹੀ ਪੁਰਸ਼ ਨਾਮ ਦੀ ਵਿਲਖਣਤਾ ਨੂੰ ਅਨੁਭਵ ਕਰ ਸਕਦਾ ਹੈ। ਕਿਉਂਕਿ ੧ਓਂ ਤੋਂ ਹੀ ਨਾਮ ਹੋਂਦ ਵਿਚ ਆਇਆ ਹੈ ਅਤੇ ਪ੍ਰਕ੍ਰਿਤੀ ਦੀ ਹਰੇਕ ਰਚਨਾ ਵਿਚ ਵਿਆਪਕ ਹੋ ਰਹਿਆ ਹੈ।

ਜਗਤ ਜਲੰਦੇ ਨੂੰ ਠਾਰਨ ਲਈ ਨਾਮ ਜਪਣ ਜਪਾਉਣ ਦੀ ਲੋੜ ਹੈ। ਵੇਹਲਾ ਮਨ ਆਪਣੇ ਦਿਮਾਗ ਵਿਚ ਪਰਾਈ ਬੁਰਾਈ ਦੇ ਪਲਾਨ ਹੀ ਉਸਾਰਦਾ

ਰਹਿੰਦਾ ਹੈ। ਅਜਿਹੀ ਰੁਚੀ ਸੋਸਾਇਟੀ ਲਈ ਹੀ ਨਹੀਂ ਸਗੋਂ ਕਈ ਵਾਰੀ ਆਪਣੇ ਲਈ ਵੀ ਖ਼ਤਰਨਾਕ ਸਾਬਤ ਹੁੰਦੀ ਹੈ।

ਸੋ ਮਨ ਦਾ ਸੁਭਾਉ ਬਦਲਣ ਦੀ ਲੋੜ ਹੈ। ਜਦੋਂ ਸੁਭਾਅ ਬਦਲ ਗਿਆ ਫਿਰ ਇਹ ਵੇਹਲਾ ਮਨ ਮੰਦੇ ਪਾਸੇ ਪੈਰ ਰਖਣ ਤੋਂ ਗੁਰੇਜ਼ ਕਰੇਗਾ ਅਤੇ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਮੰਗਣਹਾਰ ਬਣ ਜਾਵੇਗਾ।

ਇਹ ਜਿਹੜੀ ਕਹਾਵਤ ਹੈ ਕਿ ਸ਼ੇਰਨੀ ਦੇ ਦੁੱਧ ਲਈ ਸੋਨੇ ਦਾ ਭਾਂਡਾ (ਕਟੋਰਾ) ਚਾਹੀਦਾ ਹੈ, ਇਹ ਗਲ ਇਥੇ ਵੀ ਢੁਕਦੀ ਹੈ ਕਿਉਂਕਿ ਅਕਾਲ ਪੁਰਖ ਦੇ ਗਿਆਨ ਲਈ ਸਵੱਛ ਬੁਧੀ ਚਾਹੀਦੀ ਹੈ। ਜ਼ਰਾ ਵੀ ਮਿਲਾਵਟ ਵਾਲਾ ਹੋਇਆ ਤਾਂ ਗਿਆਨ/ਨਾਮ ਬੁਧੀ ਵਿਚ ਟਿਕਣਾ ਨਹੀਂ। ਨਾਮ ਦਾ ਸਿਮਰਨ ਕੀਤੇ ਬਿਨਾ ਵਰਨਣ ਕਰਨਾ ਤਾਂ ਤੋਤਾ ਵੀ ਜਾਣਦਾ ਹੈ। ਸਿਮਰਨ ਕਰਕੇ, ਉਸ ਦਾ ਚਿੰਤਨ ਕਰਕੇ ਵਿਅਰਥ ਤੋਂ ਮੁਕਤ ਹੋਣਾ ਹੈ। ਸਿਮਰਨ ਰਾਹੀਂ ਸ਼ਕਤੀ ਮਿਲਦੀ ਹੈ, ਸੁਖ ਮਿਲਦਾ ਹੈ, ਅੰਦਰੋਂ ਅਉਗੁਣ ਚਲੇ ਜਾਂਦੇ ਹਨ। ਕਰਤਾਰ ਨਾਲ ਪਿਆਰ ਜੁੜਦਾ ਹੈ ਅਤੇ ਹੋਰਨਾ ਤੋਂ ਪਿਆਰ ਛੁਟਦਾ ਹੈ। ਆਪਣੇ ਆਪ ਛੁਟਦਾ ਹੈ, ਛੋੜਿਆ ਨਹੀਂ ਜਾਂਦਾ, ਤੋੜਿਆ ਨਹੀਂ ਜਾਂਦਾ, ਪਰ ਆਪਣੇ ਆਪ ਟੁੱਟ ਜਾਂਦਾ ਹੈ। ਇਸੇ ਲਈ ਹੁਕਮ ਹੈ ਜੇ ਆਪਣੇ ਆਪ ਨੂੰ ਯਾਤਰਾ ਤੇ ਸਮਝੋ। 'ਮਨੁ ਪਰਦੇਸੀ ਜੇ ਥੀਐ, ਸਭੁ ਦੇਸੁ ਪਰਾਇਆ॥'

ਮਨ ਵਿਚ ਜਿਤਨੇ ਵਧੀਕ ਫੁਰਨੇ ਹੋਣ ਉਤਨੇ ਖਲਬਲੀ ਪੈਦਾ ਕਰਨ ਦਾ ਕਾਰਨ ਬਣਦੇ ਹਨ। ਮਨ ਦੇ ਤਰੰਗ ਮਨ ਵਿਚ ਅਮੁਕ ਚੰਚਲਤਾ ਪੈਦਾ ਕਰਦੇ ਹਨ। ਗੁਰਵਾਕ ਹਨ:-

**ਮਨ ਕੇ ਅਧਿਕ ਤਰੰਗ,**
**ਕਿਉ ਦਰਿ ਸਾਹਿਬ ਛੁਟੀਐ ॥** [ਪੰਨਾ ੧੦੮੮

ਪਰ ਇਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਢੰਗ ਵੀ ਦਸਿਆ ਹੈ:-

**੧- ਜੇ ਰਾਚੈ ਸਚ ਰੰਗਿ, ਗੂੜੈ ਰੰਗਿ ਅਪਾਰ ਕੈ ॥**
**ਨਾਨਕ ਗੁਰਪਰਸਾਦੀ ਛੁਟੀਐ,**
**ਜੇ ਚਿਤੁ ਲਗੈ ਸਚਿ॥** [ਪੰਨਾ ੧੦੯੮

੨- ਮਨ ਕੇ ਤਰੰਗ ਸਬਦਿ ਨਿਵਾਰੇ,
ਰਸਨਾ ਸਹਜਿ ਸੁਭਾਈ ॥
ਸਤਿਗੁਰ ਮਿਲਿ ਰਹੀਐ ਸਦ ਅਪੁਨੇ,
ਜਿਨਿ ਹਰਿ ਸੇਤੀ ਲਿਵ ਲਾਈ ॥ [ਪੰਨਾ ੧੨੩੩

ਗੁਰਬਾਣੀ ਵਿਚੋਂ ਨਾਮ ਦੀ ਮੰਗ ਬਾਰੇ ਕੁਝ ਪ੍ਰਮਾਣ ਪਾਠਕਾਂ ਦੀ ਗਿਆਤ ਲਈ ਦਰਜ ਹਨ:-

੧. ਅਬ ਤਬ ਅਵਰੁ ਨ ਮਾਗਉ ਹਰਿ ਪਹਿ,
ਨਾਮੁ ਨਿਰੰਜਨ ਦੀਜੈ ਪਿਆਰਿ ॥
ਨਾਨਕ, ਚਾਤ੍ਰਿਕ ਅੰਮ੍ਰਿਤ ਜਲੁ ਮਾਗੈ,
ਹਰਿ ਜਸੁ ਦੀਜੈ ਕਿਰਪਾ ਧਾਰਿ ॥ [ਪੰਨਾ ੫੦੪

੨. ਕਿਰਪਾ ਨਿਧਾਨ, ਨਾਨਕ ਕਉ ਕਰਹੁ ਦਾਤਿ ॥
ਨਾਮੁ ਤੇਰਾ ਜਪੀ ਦਿਨੁ ਰਾਤ ॥੪॥ [ਪੰਨਾ ੭੪੦

੩. ਦਿਨੁ ਰੈਣਿ ਸਾਸਿ ਸਾਸਿ ਗੁਣ-ਗਾਵਾ,
ਜੇ ਸੁਆਮੀ ਤੁਧੁ ਭਾਵਾ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ,
ਸਾਹਿਬ ਤੁਠੈ ਪਾਵਾ ॥ [ਪੰਨਾ ੭੪੭

੪. ਜਪ ਤਪ ਸੰਜਮ, ਇਸ ਤੇ ਕਿਛੁ ਨਾਹੀ ॥
ਆਦਿ ਅੰਤਿ ਪ੍ਰਭ ਅਗਮ ਅਗਾਹੀ ॥
ਨਾਮੁ ਦੇਹਿ ਮਾਗੈ ਦਾਸੁ ਤੇਰਾ ॥
ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥ [ਪੰਨਾ ੧੦੦੫

੫. ਇਹ ਬਖਸੀਸ ਖਸਮ ਤੇ ਪਾਵਾ ॥
ਆਠ ਪਹਰ ਕਰ ਜੋੜਿ ਧਿਆਵਾ ॥
ਨਾਮੁ ਜਪੀ ਨਾਮਿ ਸਹਜਿ ਸਮਾਵਾ,
ਨਾਮੁ ਨਾਨਕ ਮਿਲੈ ਉਚਾਰਣਾ ॥ [ਪੰਨਾ ੧੦੭੭



# ਨਾਮ - ਪ੍ਰੇਰਨਾ ਦਾ ਕੇਂਦਰ

**ਸਤਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥**
**ਧਨੁ ਧੰਨੁ ਸੁ ਰਸਨਾ, ਧੰਨੁ ਕਰ, ਧੰਨੁ ਸੁ ਪਾਧਾ ਸਤਿਗੁਰੂ,**
**ਜਿਤੁ ਮਿਲਿ ਹਰਿ ਲੇਖਾ ਲਿਖਾ ॥ [ਪੰਨਾ ੧੩੧੬**

ਗੁਰਮਤਿ ਵਿਚ ਨਾਮ-ਪ੍ਰੇਰਨਾ ਦਾ ਕੇਂਦਰ 'ਸਤਿਸੰਗਤ' ਨੂੰ ਮੰਨਿਆ ਗਿਆ ਹੈ ਕਿਉਂਕਿ ਉਥੇ ਸਭ ਨੂੰ ਇਕ ਸਾਰ ਵੇਖਣ ਵਾਲੇ ਸਮਦਰਸੀ-ਸਤਿਗੁਰੂ, ਸੁਭਾਇਮਾਨ ਹੁੰਦੇ ਹਨ। ਪਾਵਨ ਪਵਿਤਰ ਮਿੱਤਰ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹਿਰਦੇ ਵਿਚ ਭਾਵਨਾ-ਭਰੀ ਇਹ ਦ੍ਰਿੜ੍ਹਤਾ ਪਰਵੇਸ਼ ਕਰ ਜਾਂਦੀ ਹੈ ਕਿ ਕੇਵਲ ਪਰਮਾਤਮਾ ਦਾ ਨਾਮ ਹੀ ਮਨੁੱਖ ਨੂੰ ਸੰਸਾਰ ਸਾਗਰ ਤੋਂ ਤਾਰਨ ਵਾਲਾ ਹੈ। ਪਰ ਸਤਿਸੰਗਤ ਦੀ ਪਰਿਭਾਸ਼ਾ ਜੋ ਗੁਰਬਾਣੀ ਵਿਚ ਅੰਕਿਤ ਹੈ, ਉਹੀ ਪ੍ਰਮਾਣੀਕ ਹੈ:-

**ਸਤਿਸੰਗਤਿ ਕੈਸੀ ਜਾਣੀਐ ॥**
**ਜਿਥੈ ਏਕੋ ਨਾਮੁ ਵਖਾਣੀਐ ॥**
**ਏਕੋ ਨਾਮੁ ਹੁਕਮੁ ਹੈ,**
**ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ॥ [ਪੰਨਾ ੭੨**

ਗੁਰਮਤਿ ਦਾ ਇਹ ਵਿਧਾਨ ਹੈ ਕਿ ਜਿਥੇ ਕੇਵਲ ਪਰਮਾਤਮਾ ਦੇ ਨਾਮ ਦਾ ਵਖਿਆਨ ਹੁੰਦਾ ਹੋਵੇ, ਸਹੀ ਅਰਥਾਂ ਵਿਚ ਓਹੀ ਸਤਿਸੰਗਤ ਦਾ ਅਸਥਾਨ ਹੈ। ਵਿਧਾਨ ਵਿਚ ਇਹ ਬਿਵਸਥਾ ਰਖੀ ਗਈ ਹੈ ਕਿ ਸਤਿਗੁਰੂ ਤੋਂ ਬਿਨਾ ਸਤਿਸੰਗਤ ਨਹੀਂ ਬਣ ਸਕਦੀ ਕਿਉਂਕਿ ਗੁਰਵਾਕ ਹਨ:-

**ਜਹ ਸਤਿਗੁਰੁ, ਤਹ ਸਤਿਸੰਗਤਿ ਬਣਾਈ ॥**
**ਜਹ ਸਤਿਗੁਰੁ, ਸਹਜੇ ਹਰਿਗੁਣ ਗਾਈ ॥**
**ਜਹ ਸਤਿਗੁਰੁ, ਤਹਾ ਹਉਮੈ ਸਬਦਿ ਜਲਾਈ॥੨॥ [ਪੰਨਾ ੧੬੦**

ਜਿਵੇਂ ਹੰਸ ਹਮੇਸ਼ਾਂ ਮਾਨ ਸਰੋਵਰ ਤੇ ਰਹਿੰਦੇ ਹਨ, ਓਥੇ ਹੀਰਿਆਂ ਮੋਤੀਆਂ

ਦੀ ਚੋਗ ਚੁਗਦੇ ਹਨ ਅਤੇ ਉਹ ਮਾਨ ਸਰੋਵਰ ਛੱਡ ਕੇ ਹੋਰ ਕਿਤੇ ਨਹੀਂ ਜਾਂਦੇ। ਇਸੇ ਤਰ੍ਹਾਂ ਨਾਮ ਸਿਮਰਨ ਵਾਲੇ ਗੁਰਮੁਖ (ਹੰਸ) ਸਤਿਸੰਗਤ ਰੂਪੀ ਮਾਨ ਸਰੋਵਰ ਤੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਗੁਰਮਤਿ ਗਿਆਨ ਦੁਆਰਾ 'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ' ਵਾਲਾ ਸਿਧਾਂਤ ਅਤੇ ਗੁਰਬਾਣੀ ਵਿਚ ਸਤਿਸੰਗਤ ਬਾਰੇ ਅੰਕਿਤ ਮਹਿਮਾ ਬਾਰੇ ਚਾਨਣ ਹੁੰਦਾ ਹੈ। ਸਤਿਸੰਗਤ, ਸਤਿਗੁਰੂ ਪਾਤਿਸ਼ਾਹ ਜੀ ਨੂੰ ਬਹੁਤ ਚੰਗੀ ਲਗਦੀ ਹੈ:-

**੧- ਸਤਿਸੰਗਤਿ ਗੁਰ ਕੀ ਹਰਿ ਪਿਆਰੀ,**
**ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥ [ਪੰਨਾ ੪੯੪**
**੨- ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ॥[ਪੰਨਾ ੫੮੬**
**੩- ਸਤਸੰਗਤਿ ਸਤਿਗੁਰ ਧੰਨੁ ਧਨੋ, ਧੰਨ ਧੰਨ ਧਨੋ,**
**ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥ [ਪੰਨਾ ੧੩੧੩**

ਨਾਮ ਦੇ ਝਰਨੇ ਸਾਧ ਸੰਗਤ ਵਿਚੋਂ ਹੀ ਝਰਦੇ ਹਨ, ਸਤਿਸੰਗਤ ਨਾਲ ਮਿਲ ਕੇ ਹੀ ਨਾਮ-ਰੱਸ ਦੀ ਪ੍ਰਾਪਤੀ ਹੁੰਦੀ ਹੈ:-

**੧- ਸਤ ਸੰਗਤਿ ਮਹਿ ਤਿਨ ਹੀ ਵਾਸਾ,**
**ਜਿਨ ਕਉ ਧੁਰਿ ਲਿਖਿ ਪਾਈ ਹੇ ॥ [ਪੰਨਾ ੧੦੪੪**
**੨- ਸਤਸੰਗਤਿ ਮਿਲਿ ਰਾਮੁ ਰਸੁ ਪਾਇਆ,**
**ਹਰਿ ਰਾਮੈ ਨਾਮਿ ਸਮਾਤੇ ॥ [ਪੰਨਾ ੧੬੯**

ਸਤਿਸੰਗਤ ਵਿਚ ਸਾਧੂ ਜਨਾ ਨਾਲ ਮਿਲ ਕੇ ਹਰੀ ਨਾਮ ਦੀ ਵਡਿਆਈ ਕੀਤੀ ਜਾਂਦੀ ਹੈ, ਉਥੇ ਕੇਵਲ ਨਾਮ ਸੁਣਾਇਆ ਹੀ ਨਹੀਂ ਜਾਂਦਾ, ਦ੍ਰਿੜ ਵੀ ਕਰਾਇਆ ਜਾਂਦਾ ਹੈ।

ਜਿਨ੍ਹਾਂ ਦੇ ਭਾਗਾਂ ਵਿਚ ਰਬ ਨੇ ਧੁਰੋਂ ਲਿਖਿਆ ਹੁੰਦਾ ਹੈ,ਸਤਿਸੰਗਤ ਵਿਚ ਉਨ੍ਹਾਂ ਮਨੁੱਖਾਂ ਦਾ ਵਾਸਾ ਹੁੰਦਾ ਹੈ।

ਨਾਮ-ਸਿਮਰਨ ਦੀ ਦ੍ਰਿੜਤਾ ਦਾ ਮੂਲ ਸੋਮਾ ਸਤਸੰਗਤਿ ਹੈ। ਜਗਿਆਸੂ ਦਾ 'ਪੂਰਾ ਮਾਰਗੁ ਪੂਰਾ ਇਸਨਾਨ' (ਪੰਨਾ੧੮੮) ਓਦੋਂ ਹੁੰਦਾ ਹੈ ਜਦੋਂ 'ਹੰਸ ਹੁਇ ਹੀਰਾ ਲੇਇ ਪਛਾਨੀ' (ਪੰਨਾ ੪੮੩) ਵਾਲੀ ਚਾਲ ਨੂੰ ਅਪਨਾਉਂਦਾ ਹੈ।

ਜਿਨ੍ਹਾਂ ਲੋਕਾਂ ਨੂੰ ਨਾਮ-ਵਸਤੂ ਦੁਆਰਾ ਆਤਮਿਕ ਜੀਵਨ ਵਿਚ ਉਨਤੀ ਹੋਣ ਬਾਰੇ ਗਿਆਨ ਨਹੀਂ ਓਹ ਲੋਕ ਪ੍ਰਸ਼ਨ ਕਰਦੇ ਹਨ ਕਿ ਏਦਾਂ 'ਜੀਵਨ ਉਨਤੀ' ਦਾ ਰੌਲਾ ਪਾਉਣ ਵਾਲੇ ਵੱਡੇ ਗੁਰਸਿਖ ਕਿਥੋਂ ਆ ਗਏ ਹਨ, ਅਸਲੀ ਐਸ਼-ਇਸ਼ਰਤ ਦੀ ਜਿੰਦਗੀ ਤਾਂ ਆਪਣੇ ਘਰ ਵਿਚ ਰਹਿਣ ਨਾਲ ਮਿਲਦੀ ਹੈ ਜਾਂ ਆਪਣੀ ਵੀਚਾਰਧਾਰਾ ਦੇ ਮੇਲੀਆਂ ਦੀ ਸੰਗਤ ਕਰਕੇ ਮਿਲਦੀ ਹੈ। ਓਹ ਆਖਦੇ ਹਨ, ਸਾਨੂੰ ਘਰ ਹੀ ਰਹਿਣ ਦਿਓ। ਗੱਲ ਕੀ ਓਹ ਆਪਣੇ ਜੀਵਨ ਵਿਚ ਪਰਿਵਰਤਣ ਲਿਆਉਣ ਦੀ ਲੋੜ ਹੀ ਨਹੀਂ ਮਹਿਸੂਸ ਕਰਦੇ। ਇਹੋ ਹੀ ਅਣ-ਚੇਤਨਾ ਹੈ। ਇਕ ਹਾਲਤ ਤੋਂ ਅੱਗੇ ਨਾ ਵਧਣਾ ਕੀ ਜੜ੍ਹਤਾ ਨਹੀਂ?। ਜਿਸ ਸੰਗਤ ਵਿਚ ਉਦਮ ਜਾਂ ਪੁਰਸ਼ਾਰਥ ਨਹੀਂ, ਉਥੋਂ ਜੀਵਨ ਉਨਤੀ ਦੀ ਪ੍ਰਾਪਤੀ ਲਈ ਕਦੇ ਵੀ ਆਸ ਨਹੀਂ ਰਖਣੀ ਚਾਹੀਦੀ। ਸ਼ੁੱਭ ਕਰਮਨ ਲਈ ਗੁਰਦੇਵ ਪਿਤਾ ਉਦਮ ਕਰਨ ਦੀ ਪ੍ਰੇਰਨਾ ਹਿਤ ਆਦੇਸ਼ ਦਿੰਦੇ ਹਨ:-

**੧- ਊਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ ॥**
**ਸੰਤ ਸੰਗਿ ਹਰਿ ਸਿਮਰਣਾ,**
**ਮਲੁ ਜਨਮ ਜਨਮ ਕੀ ਕਾਟਿ ॥** [ਪੰਨਾ ੪੮

**੨- ਉਦਮੁ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ ॥**
**ਨਾਨਕ, ਜਿਸੁ ਸਿਮਰਤ ਸਭ ਸੁਖ ਹੋਵਹਿ,**
**ਦੂਖੁ ਦਰਦੁ ਭ੍ਰਮੁ ਜਾਇ ॥੧॥** [ਪੰਨਾ ੪੫੬

ਸਤਿਸੰਗਤ ਨਾਲ ਮਨ ਸੰਕਲਪਾਂ ਵਿਕਲਪਾਂ ਤੋਂ ਮੁਕਤ ਹੋ ਜਾਂਦਾ ਹੈ। ਫਿਰ ਇਧਰ ਉਧਰ ਦੌੜਦਾ ਭਜਦਾ ਨਹੀਂ, ਦੁਬਿਧਾ ਦੂਰ ਹੋ ਜਾਂਦੀ, ਅਚੋਲ ਹੋ ਜਾਂਦਾ ਹੈ। ਮਨ ਵਿਚ ਕਿਸੇ ਪ੍ਰਕਾਰ ਦੀ ਅਟਕ ਨਹੀਂ ਰਹਿੰਦੀ। ਜਦੋਂ ਅਕਾਲੀ ਫੂਲਾ ਸਿੰਘ ਨੇ ਦਰਯਾ ਅਟਕ ਦੇ ਕੰਢੇ ਤੇ ਪੜਾਅ ਕੀਤਾ ਹੋਇਆ ਸੀ, ਉਸ ਦੇ ਦੂਜੇ ਪਾਸੇ ਦੁਸ਼ਮਨ ਦੀ ਫੌਜ ਸੀ। ਰਾਤ ਦਾ ਸਮਾਂ ਸੀ, ਉਥੇ ਨਾ ਕਿਸ਼ਤੀ ਰਾਹੀਂ ਪਾਰ ਹੋਣ ਦਾ ਕੋਈ ਪ੍ਰਬੰਧ ਸੀ ਤੇ ਨਾ ਹੀ ਕੋਈ ਹੋਰ ਜੁਗਤੀ ਸੀ। ਫੌਜ ਨੇ ਆਪਣੀਆਂ ਮੁਸ਼ਕਲਾਂ ਦਸੀਆਂ ਪਰ ਮਹਾਰਾਜਾ ਰਣਜੀਤ ਸਿੰਘ ਆਪਣੇ ਖ਼ਿਆਲ ਵਿਚ ਮਗਨ ਸੀ। ਉਸ ਨੂੰ ਨਾ ਜਿੱਤਣ ਲਈ ਖੁਸ਼ੀ ਸੀ ਨਾ ਹਾਰਨ ਦੀ ਕੋਈ ਚਿੰਤਾ ਸੀ।

ਹਾਂ, ਆਪ ਜੀ ਦੇ ਮਨ ਵਿਚ ਫਰਜ਼ ਪੂਰਾ ਕਰਨ ਦਾ ਫੁਰਨਾ ਉਠਿਆ ਅਤੇ ਫ਼ੌਜ ਨੂੰ ਆਖਿਆ 'ਜਿਸ ਦੇ ਮਨ ਵਿਚ ਅਟਕ ਹੈ, ਉਹ ਹੀ ਅਟਕਦਾ ਹੈ। ਜਿਸ ਦੇ ਮਨ ਵਿਚ ਅਟਕ ਨਹੀਂ, ਉਸ ਨੂੰ ਕੌਣ ਅਟਕਾ ਸਕਦਾ ਹੈ।' ਮਹਾਰਾਜਾ ਰਣਜੀਤ ਸਿੰਘ ਨੇ ਅਟਕ ਪਾਰ ਕਰਨ ਹਿਤ ਗੁਰੂ ਚਰਨਾ ਵਿਚ ਅਰਦਾਸਿ ਕੀਤੀ, ਸੁਣਦੇ ਹੀ ਸਾਰਾ ਲਸ਼ਕਰ ਦਰਯਾ ਵਿਚ ਠਿਲ ਪਇਆ। ਅਰਦਾਸਿ ਦੀ ਬਰਕਤ ਨਾਲ ਪਾਣੀ ਗੋਡੇ ਗੋਡੇ ਰਹਿ ਗਿਆ ਅਤੇ ਲਸ਼ਕਰ ਪਾਰ ਹੋ ਗਿਆ। ਵੈਰੀਆਂ ਦੇ ਹੌਸਲੇ ਪਸਤ ਹੋ ਗਏ, ਓਹ ਉਥੋਂ ਭਜ ਗਏ।

ਗੁਰਬਾਣੀ ਵਿੱਚ ਸਾਧ ਸੰਗਤ ਦੀ ਮਹਿਮਾ ਦਾ ਬਹੁਤ ਵਰਨਣ ਹੈ:-

**੧-ਸਾਧ ਸੰਗਤਿ ਕਉ ਵਾਰਿਆ, ਜੀਉ ਕੀਆ ਕੁਰਬਾਣ ॥**
**ਜਿਸ ਤੇ ਸੋਝੀ ਮਨਿ ਪਈ, ਮਿਲਿਆ ਪੁਰਖੁ ਸੁਜਾਣੁ ॥**
**ਨਾਨਕ, ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ॥**[ਪੰਨਾ ੪੩
**੨-ਸਾਧ ਸੰਗਤਿ ਕਉ ਵਾਰਿਆ ਭਾਈ,**
**ਜਿਨ ਏਕੰਕਾਰ ਅਧਾਰ ॥** [ਪੰਨਾ ੬੦੮

ਅਖਾਣ ਹੈ ਕਿ ਖਰਬੂਜੇ ਨੂੰ ਵੇਖ ਕੇ ਖਰਬੂਜਾ ਰੰਗ ਫੜਦਾ ਹੈ। ਜੈਸੀ ਸੰਗਤ ਹੋਵੇ ਤੈਸੀ ਰੰਗਤ ਚੜ੍ਹਦੀ ਹੈ। ਸਾਧ ਸੰਗਤ ਦੇ ਆਸਰੇ ਕੀਤਾ ਸਿਮਰਨ ਜਗਿਆਸੂ ਦੀ ਸੁਰਤਿ ਨੂੰ ਸਚਖੰਡ ਵਿਚ ਲੈ ਜਾਂਦਾ ਹੈ ਜਦੋਂ ਕਿ ਪਰਮਾਤਮਾ ਤੋਂ ਬੇ-ਮੁਖ ਬੰਦੇ ਦੀ ਸੰਗਤ ਸੁਰਤਿ ਨੂੰ ਰਸਾਤਲ ਵਿਚ ਲੈ ਜਾਂਦੀ ਹੈ। ਜੇ ਸੁਰਤਿ ਉਤਸ਼ਾਹ ਨਾਮ-ਰੱਸ ਵਿਚ ਜੀਉਂਦੀ ਹੈ ਤਾਂ ਦੁਖ ਵੀ ਮਹਿਸੂਸ ਨਹੀਂ ਹੁੰਦਾ ਕਿਉਂਕਿ ਮਨ ਦੀ ਸ਼ਾਂਤੀ, ਸ਼ਬਦ ਅਭਿਆਸ ਤੇ ਸਤਿਸੰਗਤ ਕੀਤਿਆਂ ਪ੍ਰਾਪਤ ਹੁੰਦੀ ਹੈ। ਸਾਧ ਸੰਗਤਿ ਦੀ ਮਹਿਮਾ ਵਾਲੇ ਬੇਅੰਤ ਸ਼ਬਦ ਹਨ। ਜਿਵੇਂ:-

**੧- ਸਾਧ ਸੰਗਤਿ ਊਪਜੈ ਬਿਸ੍ਵਾਸੁ ॥**
**ਬਾਹਰਿ ਭੀਤਰਿ ਸਦਾ ਪ੍ਰਗਾਸ ॥** [ਪੰਨਾ ੩੪੩
**੨- ਜਨਮ ਮਰਣ ਕੀ ਮਿਟੀ ਜਮ ਤ੍ਰਾਸ ॥**
**ਸਾਧ ਸੰਗਤਿ ਊਂਧ ਕਮਲ ਬਿਗਾਸ ॥** [ਪੰਨਾ ੧੧੪੮

ਹੋਰ ਪ੍ਰਮਾਣਾਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੧੯੮,

੩੨੫, ੩੯੬, ੬੨੦, ਅਤੇ ੯੯੫ ਆਦਿ।

ਬਿਨਾ ਬੈਰਾਗ ਤੋਂ ਕੋਈ ਬੈਰਾਗੀ ਨਹੀਂ ਬਣ ਸਕਦਾ ਅਤੇ ਬੈਰਾਗ ਬਿਨਾ ਮਾਇਆ ਤੋਂ ਵੀ ਛੁਟਕਾਰਾ ਨਹੀਂ ਹੋ ਸਕਦਾ। ਪਰ ਬੈਰਾਗ ਦੀ ਪ੍ਰਾਪਤੀ ਦਾ ਵਸੀਲਾ ਵੀ ਸਤਸੰਗਤਿ ਹੀ ਹੈ। ਗੁਰਬਾਣੀ ਇਸ ਵੀਚਾਰ ਤੇ ਆਪਣੀ ਛਾਪ ਇਉਂ ਲਾਉਂਦੀ ਹੈ:-

**੧-ਗੁਰਮੁਖਿ ਕਰਮ ਕਮਾਵੈ ਬਿਗਸੈ, ਹਰਿ ਬੈਰਾਗੁ ਅਨੰਦੁ॥**
**ਅਹਿਨਿਸਿ ਭਗਤਿ ਕਰੇ ਦਿਨ ਰਾਤੀ, ਹਉਮੈ ਮਾਰਿ ਨਿਚੰਦੁ॥**
**ਵਡੈਭਾਗਿ ਸਤਿਸੰਗਤਿ ਪਾਈ,**
**ਹਰਿ ਪਾਇਆ ਸਹਜਿ ਅਨੰਦੁ ॥ ੨ ॥** [ਪੰਨਾ ੨੯

**੨-ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥**
**ਸਰਵਰ ਅੰਦਰਿ ਹੀਰਾ ਮੋਤੀ, ਸੋ ਹੰਸਾ ਕਾ ਖਾਣਾ ॥**
**ਬਗੁਲਾ ਕਾਗੁ ਨ ਰਹਈ ਸਰਵਰਿ, ਜੇ ਹੋਵੈ ਅਤਿ ਸਿਆਣਾ ॥**
**ਓਨਾ ਰਿਜਕੁ ਨ ਪਇਓ ਓਥੈ, ਓਨਾ ਹੋਰੋ ਖਾਣਾ ॥**
**ਸਚਿ ਕਮਾਣੈ ਸਚੋ ਪਾਈਐ, ਕੂੜੈ ਕੂੜਾ ਮਾਣਾ ॥**
**ਨਾਨਕ, ਤਿਨ ਕੌ ਸਤਿਗੁਰੁ ਮਿਲਿਆ,**
**ਜਿਨਾ ਧੁਰੇ ਪੈਯਾ ਪਰਵਾਣਾ॥** [ਪੰਨਾ ੯੫੬

ਸਿਮਰਨ ਤੇ ਸਤਿਸੰਗਤ ਦਾ ਪਰਸਪਰ ਅਟੁੱਟ ਸੰਬੰਧ ਹੈ। ਇਸ ਲਈ 'ਗੁਰ ਸੰਗਤਿ ਕੀਨੀ ਖਾਲਸਾ' ਨਾਲ ਸਾਡਾ ਪੱਕਾ ਤਾਲ-ਮੇਲ ਹੋਣਾ ਚਾਹੀਦਾ ਹੈ, ਫਿਰ ਸੁਤੇ ਹੀ ਅੰਮ੍ਰਿਤ ਨਾਮ ਦੇ ਫੁਹਾਰੇ ਚਲਦੇ ਰਹਿਣਗੇ:-

**ਓਥੈ ਅੰਮ੍ਰਿਤੁ ਵੰਡੀਐ, ਸੁਖੀਆ ਹਰਿ ਕਰਣੇ ॥**
**ਜਮ ਕੈ ਪੰਥਿ ਨ ਪਾਈਅਹਿ, ਫਿਰਿ ਨਾਹੀ ਮਰਣੇ ॥**
**ਜਿਸ ਨੋ ਆਇਆ ਪ੍ਰੇਮ ਰਸੁ, ਤਿਸੈ ਹੀ ਜਰਣੇ ॥**
**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥**
**ਪੇਖਿ ਦਰਸਨੁ ਨਾਨਕ ਜੀਵਿਆ, ਮਨ ਅੰਦਰਿ ਧਰਣੇ॥**[ਪੰਨਾ ੩੨੦

ਭਾ. ਗੁਰਦਾਸ ਜੀ ਲਿਖਦੇ ਹਨ ਜਿਵੇਂ ਕਿਸੇ ਪਾਸੇ ਦੀ ਹਵਾ ਚਲਣ ਨਾਲ

ਵਰਖਾ ਹੁੰਦੀ ਹੈ, ਕਿਸੇ ਪਾਸੇ ਦੀ ਹਵਾ ਬਦਲ ਹੀ ਉਡਾ ਦਿੰਦੀ ਹੈ। ਜਿਵੇਂ ਕੋਈ ਪਾਣੀ ਪੀਣ ਨਾਲ ਸਰੀਰ ਅਰੋਗ ਰਹਿੰਦਾ ਹੈ, ਕੋਈ ਪਾਣੀ ਅਜਿਹਾ ਹੁੰਦਾ ਹੈ ਜਿਸ ਦੇ ਪੀਣ ਨਾਲ ਸਰੀਰ ਨੂੰ ਰੋਗ ਆ ਚੰਬੜਦਾ ਹੈ ਤੇ ਮਨੁੱਖ ਕੁਰਲਾਂਦਾ ਰਹਿੰਦਾ ਹੈ। ਜਿਵੇਂ ਕਿਸੇ ਘਰ ਦੀ ਅਗਨੀ ਪਕਵਾਨ ਤੇ ਸਬਜ਼ੀ ਆਦਿ ਤਿਆਰ ਕਰਨ ਵਿਚ ਸਹਾਈ ਹੁੰਦੀ ਹੈ ਪਰ ਕਿਸੇ ਘਰ ਦੀ ਭੜਕੀ ਹੋਈ ਅੱਗ ਘਰ ਨੂੰ ਸਾੜ ਦਿੰਦੀ ਹੈ। ਇਸੇ ਤਰ੍ਹਾਂ ਆਪ ਕਬਿਤ ਦੀ ਅੰਤਲੀ ਸਤਰ ਵਿਚ ਨਿਰਣਾ ਕਰਦੇ ਹਨ:-

**ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੋਇ,**
**ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥ [ਕਬਿਤ ਨੰ: ੫੪੯**

ਭਾਵ ਕਿਸੇ ਗੁਰਮੁਖ ਦੀ ਸੰਗਤਿ ਤੋਂ ਜੀਵਨ-ਮੁਕਤੀ ਪ੍ਰਾਪਤ ਹੁੰਦੀ ਹੈ ਅਤੇ ਕਿਸੇ ਮਨਮੁਖ ਦੀ ਸੰਗਤ ਜਮਪੁਰੀ ਵਿਚ ਲਿਜਾਣ ਦਾ ਕਾਰਨ ਬਣਦੀ ਹੈ।

ਭਾਈ ਸਾਹਿਬ ਗੁਰਦਾਸ ਜੀ ਦੇ ਇਸ ਵਿਸ਼ੇ ਤੇ ਕਈ ਸਵਈਏ ਤੇ ਕਬਿਤ ਹਨ ਪਰ ਵਿਸਥਾਰ ਤੋਂ ਸੰਕੋਚ ਕਰਦਿਆਂ ਸਾਧ ਸੰਗਤ ਦੀ ਉਪਮਾ ਜੋ ਕਬਿਤ ਨੰਬਰ ੩੦੩ ਵਿੱਚ ਕੀਤੀ ਹੈ, ਪਾਠਕਾਂ ਦੀ ਗਿਆਤ ਲਈ ਦਰਜ ਹੈ:-

**ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ,**
**ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ ॥**
**ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,**
**ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ ॥**
**ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,**
**ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ ॥**
**ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,**
**ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ ॥੩੦੩॥**



# ਮਹਾ ਪੁਰਖਨ ਇਉ ਕਹਿਆ

**ਸਾਸਤ ਸਿੰਮ੍ਰਿਤ ਬੇਦ ਬੀਚਾਰੇ, ਮਹਾ ਪੁਰਖਨ ਇਉ ਕਹਿਆ ॥**
**ਬਿਨੁ ਹਰਿ ਭਜਨ ਨਾਹੀ ਨਿਸਤਾਰਾ,**
**ਸੂਖੁ ਨ ਕਿਨਹੂੰ ਲਹਿਆ॥੧॥ [ਗਉੜੀ ਮਾਲਾ ਮਹਲਾ ੫, ੨੧੫**

ਮਹਾਂ ਪੁਰਸ਼ ਲੋਕ ਕਿਸੇ ਮੌਕੇ ਤੇ ਜੋ ਕਿਸੇ ਵਿਸ਼ੇਸ਼ ਵਿਅਕਤੀ ਨੂੰ ਸਿਖਿਆ ਦਿੰਦੇ ਹਨ, ਉਹ ਕੇਵਲ ਉਸ ਮਨੁੱਖ ਤੱਕ ਸੀਮਤ ਨਹੀਂ ਹੁੰਦੀ, ਸਾਰੇ ਸੰਸਾਰ ਲਈ ਸਾਂਝੀ ਹੁੰਦੀ ਹੈ ਭਾਵ ਸਾਰੇ ਲੋਕਾਂ ਦੇ ਜੀਵਨ ਉਤੇ ਘਟਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਪਾਵਨ ਸਲੋਕ ਹੈ:-

**ਪਰਥਾਇ ਸਾਖੀ ਮਹਾਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ ॥**
**ਗੁਰਪਰਸਾਦੀ ਜੀਵਤ ਮਰੈ, ਤਾ ਮਨ ਹੀ ਤੇ ਮਨੁ ਮਾਨੈ ॥**
**ਜਿਨ ਕਉ ਮਨ ਕੀ ਪਰਤੀਤਿ ਨਾਹੀ, ਨਾਨਕ,**
**ਸੇ ਕਿਆ ਕਥਹਿ ਗਿਆਨੈ ॥ ੧ ॥** [ਪੰਨਾ ੬੪੭

ਸੂਹੀ ਰਾਗ ਵਿਚ ਵੀ ਆਪ ਜੀ ਨੇ ਉਪ੍ਰੋਕਤ ਭਾਵਨਾ ਨੂੰ ਬੜੀ ਦ੍ਰਿੜ੍ਹਤਾ ਨਾਲ ਇਉਂ ਨਿਰੂਪਣ ਕੀਤਾ ਹੈ:-

**ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥**
**ਓਇ ਅੰਮ੍ਰਿਤ ਭਰੇ ਭਰਪੂਰ ਹਹਿ,**
**ਓਨਾ ਤਿਲੁ ਨ ਤਮਾਇ ॥** [ਪੰਨਾ ੭੮੫

ਭਾਵ ਮਹਾਂ ਪੁਰਖਾਂ ਦੀ ਇਹ ਨਿਸ਼ਾਨੀ ਹੈ ਕਿ ਉਨ੍ਹਾਂ ਦੇ ਬਚਨਾਂ ਵਿਚ ਅੰਮ੍ਰਿਤ ਵਰਗੀ ਮਿਠਾਸ ਹੁੰਦੀ ਹੈ। ਉਨ੍ਹਾਂ ਦੀ ਗਲ ਵਿਚ ਆਪਣੀ ਕੋਈ ਗਰਜ਼ ਨਹੀਂ ਹੁੰਦੀ, ਨਾ ਉਨ੍ਹਾਂ ਵਿਚ ਕਿਸੇ ਦੇ ਵਿਰੁੱਧ ਜ਼ਹਿਰ ਭਰਿਆ ਹੁੰਦਾ ਹੈ। ਉਨ੍ਹਾਂ ਵਿਚ ਹਰੇਕ ਲਈ ਪ੍ਰੇਮ-ਭਾਵਨਾ ਹੁੰਦੀ ਹੈ। ਓਹ ਜੋ ਕੁਝ ਕਹਿੰਦੇ ਹਨ ਕਿਸੇ ਨਾ ਕਿਸੇ ਦੇ ਉਪਕਾਰ ਹਿਤ ਹੀ ਕਹਿੰਦੇ ਹਨ। ਗੁਰਬਾਣੀ ਨਾਲ ਜੁੜਿਆਂ ਦੀ ਸੰਗਤ ਚੋਂ ਜਦ

ਗੁਰ-ਉਪਦੇਸ਼ ਸੁਣਨ ਦਾ ਅਵਸਰ ਨਸੀਬ ਹੋਵੇ ਤਾਂ ਸੋਝੀ ਆਉਂਦੀ ਹੈ ਕਿ ਤਿੰਨਾਂ ਗੁਣਾਂ ਵਿਚ ਮਾਇਆ ਦਾ ਪ੍ਰਭਾਵ ਹੈ। ਜਦੋਂ ਜੀਵ ਦੀ ਸੁਰਤਿ ਹਉਮੈ, ਦੁਬਿਧਾ ਆਦਿ ਵਿਕਾਰਾਂ ਤੋਂ ਉਪਰ ਉਠ ਕੇ ਚਉਥੇ ਪਦ (ਸਹਜ ਅਵਸਥਾ) ਵਿਚ ਜਾਂਦੀ ਹੈ ਤਾਂ ਅਨੁਭਵ ਪ੍ਰਕਾਸ਼ ਹੁੰਦਾ ਹੈ, ਹਰੇਕ ਜੀਵ ਉਸ ਪ੍ਰਭੂ ਦਾ ਰੂਪ ਅਤੇ ਇਕ ਨਾਮ ਦਾ ਜਾਪ ਕਰਦੀ ਸੁਣਾਈ ਦਿੰਦੀ ਹੈ।

ਗੁਰਬਾਣੀ ਜੋ ਪਾਰਸ ਦੀ ਨਿਆਈਂ ਹੈ। ਹਾਂ, ਓਹ ਵੀ ਸਤਿਗੁਰੂ ਤੋਂ ਵਰੋਸਾਏ ਹੋਏ ਮਹਾਂ ਪੁਰਖ ਹਨ ਜਿਨ੍ਹਾਂ ਨੂੰ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਛੁਹ ਪ੍ਰਾਪਤ ਹੋਈ ਹੈ। ਉਹ ਸਤਿਗੁਰੂ ਜੀ ਦੀ ਸੇਵਾ ਤੇ ਸਿਮਰਨ ਵਿਚ ਜੁੱਟੇ ਰਹਿੰਦੇ ਹਨ:-

**ੳ) ਸਤਿਗੁਰੁ ਮਹਾਪੁਰਖੁ ਹੈ ਪਾਰਸੁ, ਜੋ ਲਾਗੈ ਸੋ ਫਲੁ ਪਾਵੈਗੋ॥**
**ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ,**
**ਗੁਰੁ ਸੇਵਕ ਪੈਜ ਰਖਾਵੈਗੋ ॥ [ਪੰਨਾ ੧੩੧੧**

**ਅ) ਸਤਿਗੁਰੁ ਸੇਵਹਿ, ਸੇ ਮਹਾਪੁਰਖ ਸੰਸਾਰੇ ॥**
**ਆਪਿ ਉਧਰੇ ਕੁਲ ਸਗਲ ਨਿਸਤਾਰੇ ॥ [ਪੰਨਾ ੯੧**

ਮਹਾਂਪੁਰਖਾਂ ਦੀ ਸੰਗਤਿ ਨਾਲ ਰਾਗ, ਦ੍ਵੈਖ ਅਤੇ ਹੋਰ ਸਾਰੇ ਸਰੀਰਕ ਰੋਗ ਨਾਸ਼ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦੀ ਸੰਗਤ ਦੇ ਫਲ ਸਰੂਪ ਪ੍ਰਭੂ ਦੀ ਆਗਿਆ ਮਨ ਵਿਚ ਮਿਠੀ ਲਗਣ ਲਗ ਜਾਂਦੀ ਹੈ।

ਜਿਹੜੇ ਜੀਵ ਪ੍ਰਭੂ ਦੀ ਮਿਹਰ-ਦ੍ਰਿਸ਼ਟੀ ਦੇ ਪਾਤਰ ਬਣੇ, ਨਿਹਾਲ ਹੋ ਗਏ। ਉਹਨਾਂ ਨਦਰਾਏ ਹੋਇਆਂ ਪੁਰਸ਼ਾਂ ਦੀ ਸੰਗਤਿ ਆਤਮਾ ਤੇ ਜੋ ਨਾਮ ਦੀ ਰੰਗਣ ਚੜ੍ਹਦੀ ਹੈ, ਉਸ ਦੀ ਆਭਾ ਨਿਰਾਲੀ ਹੁੰਦੀ ਹੈ। ਉਨ੍ਹਾਂ ਪਾਸ ਬੈਠਿਆਂ ਸੰਗਤੀ ਪ੍ਰਭਾਵ ਦਾ ਸਦਕਾ ਸੁਤੇ ਹੀ ਨਾਮ-ਮਸਤੀ ਦਾ ਹੁਲਾਰਾ ਅਨੁਭਵ ਹੋਣ ਲਗ ਜਾਂਦਾ ਹੈ। ਮਹਾਂ ਪੁਰਖ ਇਉਂ ਕਹਿੰਦੇ ਹਨ - 'ਮਨਮੁਖਾਂ ਦੀ ਸੰਗਤ ਕਰਨ ਨਾਲ ਮਨੁੱਖ ਦੀ ਮਤਿ ਮਲੀਨ ਹੋ ਜਾਂਦੀ ਹੈ। ਉਹ ਆਪ ਸੁਆਰਥ ਲਈ ਕਈ ਪ੍ਰਕਾਰ ਦੇ ਕੁਕਰਮ ਕਰਦਾ ਹੈ, ਫਰੇਬ ਕਰਦਾ ਹੈ, ਆਪਣੇ ਸਾਥੀਆਂ ਨੂੰ ਧੋਖਾ ਦਿੰਦਾ ਹੈ। ਨਿੰਦਿਆ, ਚੁਗਲੀ, ਬਖੀਲੀ ਤੇ ਪਰਾਇਆ ਹੱਕ ਖੋਹ ਕੇ ਖਾਣ ਵਾਲੀ ਰੁਚੀ ਉਸ

ਦੇ ਰੋਮ ਰੋਮ ਵਿਚ ਰਚੀ ਹੁੰਦੀ ਹੈ। ਭਲਾਈ ਪਰਉਪਕਾਰ ਦੀ ਗਲ ਸੁਣਨ ਲਈ ਉਹ ਕਦੀ ਤਿਆਰ ਨਹੀਂ ਹੁੰਦੀ। ਬਾਬਾ ਫਰੀਦ ਜੀ ਦਾ ਫ਼ੁਰਮਾਨ ਹੈ:-

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹੰਢਾਇ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥**

[ਪੰਨਾ ੧੩੮੨

'ਸੁਖਮਨੀ ਬਾਣੀ ਇਸ ਗਲ ਦਾ ਸੰਕੇਤ ਦਿੰਦੀ ਹੈ ਕਿ:-

**ਕਈ ਕੋਟਿ ਕਿਰਪਨ ਕਠੋਰ ॥**
**ਕਈ ਕੋਟਿ ਅਭਿਗ ਆਤਮ ਨਿਕੋਰ ॥** [ਪੰਨਾ ੨੭੫

ਅਰਥਾਤ ਕਈ ਕ੍ਰੋੜ ਸ਼ੂਮ (ਕੰਜੂਸ), ਕਈ ਕ੍ਰੋੜ ਕਾਠ ਵਾਂਗ ਸਖਤ ਦਿਲ ਰਖਣ ਵਾਲੇ, ਕਈ ਕਰੋੜ ਨਾ ਭਿਜਣ ਵਾਲੇ, ਖ਼ੁੱਸ਼ਕ ਸੁਭਾਅ ਵਾਲੇ ਅਤੇ ਕਈ ਕਰੋੜ ਕੋਰੇ ਰਹਿਣ ਵਾਲੇ ਜਿਨ੍ਹਾਂ ਉਤੇ ਕਦੀ ਪ੍ਰੇਮ-ਰੰਗ ਨਹੀਂ ਚੜ੍ਹਦਾ ਸੰਸਾਰ ਵਿਚ ਵਿਚਰ ਰਹੇ ਹਨ ਪਰ ਗੁਰਸਿਖਾਂ ਨੂੰ ਅਜਿਹੇ ਦੁਰਾਚਾਰੀਆਂ ਦੀ ਸੰਗਤ ਤੋਂ ਸਦਾ ਦੂਰ ਹੀ ਰਹਿਣਾ ਚਾਹੀਦਾ ਹੈ।

ਮਹਾਂ ਪੁਰਖਾਂ ਦੀ ਸੰਗਤ ਕਰਨੀ ਉਤਮ ਹੈ ਕਿਉਂਕਿ ਉਨ੍ਹਾਂ ਦੀ ਬਾਣੀ ਭੀ ਉਤਮ ਹੁੰਦੀ ਹੈ। ਉਹ ਜਦੋਂ ਵੀ ਕੋਈ ਬਚਨ ਬੋਲਦੇ ਹਨ ਤਾਂ ਲੋਕਾਂ ਦੇ ਭਲੇ ਲਈ ਹੀ ਬੋਲਦੇ ਹਨ। ਜਿਵੇਂ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਹਰਿਜਨ ਊਤਮ ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ॥**
**ਜੋ ਜਨੁ ਸੁਣੈ ਸਰਧਾ ਭਗਤਿ ਸੇਤੀ**
**ਕਰਿ ਕਿਰਪਾ ਹਰਿ ਨਿਸਤਾਰੇ ॥੧॥** [ਪੰਨਾ ੪੯੩

ਲਉ ਛੋਟਾ ਜਿਹਾ ਪ੍ਰਸੰਗ ਗਨਿਕਾ ਦਾ ਹੀ ਆਪਣੀਆਂ ਅੱਖਾਂ ਸਾਹਮਣੇ ਲਿਆਉ। ਕਿਵੇਂ ਇਕ ਮਹਾਂਪੁਰਖ ਅਚਾਨਕ ਹੀ ਗਨਕਾ ਵਾੜੇ ਆ ਖਲੋਤਾ। ਉਸ ਦੀ ਦੁਰਮਤ ਵੇਖ ਕੇ ਗੁੱਸੇ ਹੋਣ ਦੀ ਥਾਂ, ਦਇਆਲੂ ਹੋ ਕੇ ਉਸ ਨੂੰ ਤੋਤਾ ਫੜਾ ਦਿੱਤਾ ਅਤੇ ਉਸ ਨੂੰ 'ਰਾਮ ਨਾਮ ਪੜ੍ਹਾਉਣ' ਦਾ ਉਪਦੇਸ਼ ਦਿੱਤਾ। ਗਨਕਾ ਨੂੰ ਅਜਿਹੀ ਲਿਵ ਲਗੀ ਕਿ ਉਹ ਰਾਤ ਭੀ ਜਾਗਦੀ ਰਹੇ ਤੇ ਦਿਨ ਵੇਲੇ ਵੀ ਨਿਤ ਉਸ ਤੋਤੇ ਨੂੰ ਰਾਮ-ਨਾਮ ਪੜ੍ਹਾਉਂਦੀ ਰਹੇ, ਉਸ ਨੂੰ ਇਸ ਕ੍ਰਿਆ ਦਾ ਜੋ ਫਲ

ਪ੍ਰਾਪਤ ਹੋਇਆ, ਭਾ.ਸ. ਗੁਰਦਾਸ ਜੀ ਨੇ ਇਉਂ ਵਰਨਣ ਕੀਤਾ ਹੈ:-

**ਅੰਤਕਾਲੁ ਜਮ ਜਾਲ ਤੋੜਿ ਨਰਕੈ ਵਿਚਿ ਨ ਖਾਧੋਸੁ ਗੋਤਾ॥**
**ਗਈ ਬੈਕੁੰਠਿ ਬਿਬਾਣ ਚੜਿ,**
**ਨਾਉ ਨਰਾਇਣੁ ਛੋਤਿ ਅਛੋਤਾ॥** [ਵਾਰ ੧੦-੨੧

ਗਲ ਕੀ ਗਨਕਾ ਜੋ ਘੋਰ ਪਾਪਾਂ ਵਿਚ ਫਸੀ ਹੋਈ ਸੀ, ਪਾਪਾਂ ਦੇ ਜਾਲ ਚੋਂ ਨਿਕਲ ਗਈ, ਭਾਵ ਉਸ ਦਾ ਪਾਪਾਂ ਤੋਂ ਛੁਟਕਾਰਾ ਹੋ ਗਿਆ। ਇਹ ਸਾਰੀ ਬਖਸ਼ਿਸ਼ ਪੂਰਨ ਮਹਾਂ ਪੁਰਖ ਦੀ ਇਕ ਤੱਕਣੀ ਨਾਲ ਸੁਤੇ ਹੀ ਵਰਤ ਗਈ। ਇਹ ਯਾਦ ਰਖੀਏ ਕਿ ਕੋਈ ਚਿਟਕਪੜੀਆ ਜਾਂ ਭਗਵੇ ਲਿਬਾਸ ਵਾਲਾ ਡੇਰੇਦਾਰ ਜਾਂ ਬਾਬਾ ਹੀ 'ਮਹਾਂ ਪੁਰਖ' ਨਹੀਂ ਹੁੰਦਾ, ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਵਸ ਜਾਂਦਾ ਹੈ ਉਹ ਮਹਾਂ ਪੁਰਖ ਹੋ ਜਾਂਦੇ ਹਨ। ਉਨ੍ਹਾਂ ਮਹਾਂ ਪੁਰਖਾਂ ਦੀ ਸੋਚ ਸੁਤੰਤਰ ਹੁੰਦੀ ਹੈ।

ਸੁਆਮੀ ਵਿਵੇਕਾਨੰਦ ਉਚ ਕੋਟੀ ਦੇ ਵਿਦਵਾਨ ਸਨ। ਇਕ ਵਾਰ ਜਦ ਉਹ ਰਾਮ ਕ੍ਰਿਸ਼ਨ ਪਰਮਹੰਸ ਜੀ ਦੇ ਸਨਮੁਖ ਬੈਠੇ ਸਨ, ਪਰਮਹੰਸ ਜੀ ਨੇ ਆਪਣੀਆਂ ਅੱਖਾਂ ਸਵਾਮੀ ਵਿਵੇਕਾਨੰਦ ਦੀਆਂ ਅੱਖਾਂ ਵਿਚ ਐਸੀਆਂ ਗਡ ਦਿੱਤੀਆਂ ਕਿ ਸਵਾਮੀ ਵਿਵੇਕਾਨੰਦ ਤੇ ਵਿਸਮਾਦੀ ਦਸ਼ਾ ਵਾਪਰ ਗਈ, ਮਾਨੋ ਉਸ ਦੇ ਹਿਰਦੇ ਵਿਚ ਪ੍ਰਭੂ ਪ੍ਰੇਮ ਦਾ ਪਰਵਾਹ ਵਗ ਟੁਰਿਆ ਹੋਵੇ। ਬਹੁਤ ਪ੍ਰਸੰਨ ਹੋ ਕੇ ਪਰਮਹੰਸ ਜੀ ਨੂੰ ਕਹਿਣ ਲਗੇ, ''ਇਸ ਦਸ਼ਾ ਵਿਚ ਡਾਢਾ ਸੁਆਦ ਹੈ। ਮੇਰੀ ਲਾਲਸਾ ਹੈ ਕਿ ਮੈਂ ਇਹੋ ਰੰਗ ਮਾਣਦਾ ਰਹਾਂ ਤੇ ਹੋਰ ਕੋਈ ਕਾਰ ਨਾ ਕਰਾਂ।''

ਪਰਮ ਹੰਸ ਜੀ ਨੇ ਆਖਿਆ ''ਤੈਨੂੰ ਸ਼ਰਮ ਨਹੀਂ ਆਉਂਦੀ, ਆਪਣੇ ਅਨੰਦ ਲਈ ਗ੍ਰਹਿਸਤ ਦੀ ਕਾਰ ਕਰਨੋ, ਪਰਉਪਕਾਰ ਤੇ ਸੇਵਾ ਕਰਨੋ ਕੰਨੀ ਕਤਰਾਉਂਦਾ ਹੈਂ, ਸ਼ਾਂਤੀ ਤੇ ਅਨੰਦ ਨਾਲ ਭਰਪੂਰ ਹੋ ਕੇ ਜਗਤ ਦੀ ਸੇਵਾ ਕਰੀ ਚਲੋ। ਗੁਰਸਿਖੀ ਜੀਵਨ ਦਾ ਇਹ ਆਦਰਸ਼ ਹੈ:-

**ਵਿਚਿ ਦੁਨੀਆ ਸੇਵਿ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** [ਪੰਨਾ ੨੬

ਗੁਰੂ ਪਿਆਰਿਓ! ਗੁਰੂ ਨਾਨਕ ਦੇਵ ਜੀ ਨੇ ਉਦਾਸੀ ਮਾਰਗ ਧਾਰਨ ਵਾਲੇ ਆਪਣੇ ਪੁਤਰਾਂ ਨੂੰ ਗੁਰ-ਗਦੀ ਨਹੀਂ ਸੀ ਬਖਸ਼ੀ। ਸਿੱਖੀ ਦਾ ਸਿਖਰ ਅਕਾਲ ਪੁਰਖ ਜੀ ਨਾਲ ਇਕਮਿਕਤਾ ਹੈ। ਸਤਿਗੁਰਾਂ ਇਸ ਸੰਧੀ ਨੂੰ 'ਗੂੰਗੇ ਕੀ ਮਠਿਆਈ' ਕਹਿਆ ਹੈ।

ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਕਨੋਹੇ ਤੇ ਕਹੂਟੇ ਰਹਿ ਕੇ ਅਧਿਕ ਤਪਸਿਆ ਸਾਧੀ। ਉਨ੍ਹਾਂ ਬਾਰੇ ਕਿਸੇ ਮਿਤਰ ਨੇ ਅਖੀ ਵੇਖੀ ਵਿਥਿਆ ਇਓਂ ਸੁਣਾਈ:-

-ਹੁਨਾਰ ਦੀ ਰੁਤ ਸੀ। ਕੜਾਕੇ ਦੀ ਧੁਪ ਤੇ ਕਹਿਰਾਂ ਦੀ ਗਰਮੀ। ਸੰਤ ਅੰਤਰ ਸਿੰਘ ਜੀ ਰਾਤ ਵੇਲੇ ਕਲਰ ਪਿੰਡ ਦੇ ਲਾਗੇ ਕਾਂਸ਼ੀ ਨਦੀ ਦੀ ਰੇਤ ਵਿਚ ਸਿਮਰਨ ਲਈ ਬੈਠੇ ਤੇ ਸਮਾਧੀ ਲਗ ਗਈ। ਭਲਕ ਹੋ ਗਈ, ਸੂਰਜ ਨਿਕਲਿਆ, ਕੜਕਵੀ ਧੁਪ ਨਿਕਲੀ। ਦੋਪਹਿਰ ਹੋ ਗਈ, ਸੂਰਜ ਪੂਰੀ ਸਿਖਰ ਤੇ ਸੀ ਪਰ ਸੰਤ ਜੀ ਸਮਾਧੀ ਵਿਚ ਲੀਨ ਸਨ। ਮੱਥੇ ਤੋਂ ਮੁੜਕਾ ਛਮ-ਛਮ ਚੋ ਰਿਹਾ ਸੀ ਪਰ ਸੰਤ ਜੀ ਨੂੰ ਆਪਣੇ ਸਰੀਰ ਦੀ ਕੋਈ ਸੁਧ ਬੁਧ ਨਹੀਂ ਸੀ। ਵੇਖਣ ਵਾਲੇ ਬ੍ਰਿਛਾਂ ਦੀ ਛਾਂ ਹੇਠ ਖਲੋਤੇ ਵੀ ਗਰਮੀ ਨਾਲ ਬੇਹਾਲ ਸਨ ਪਰ ਸੰਤ ਜੀ ਨੂੰ ਗਰਮੀ ਤੇ ਧੁਪ ਦੀ ਸੋਝੀ ਹੀ ਨਹੀਂ ਸੀ। ਗੁਰਵਾਕ ਹਨ-

**ਗਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥**
**ਉਸਨ ਸੀਤ ਸਮਸਰ ਸਭ ਤਾ ਕੈ ॥** [ਪੰਨਾ ੨੫੧

ਭਗਤ ਕਬੀਰ ਜੀ ਨੇ ਬਾਵਨ ਅਖਰੀ ਬਾਣੀ ਵਿਚ ਇਸ ਅਵਸਥਾ ਬਾਰੇ ਇਓਂ ਨਿਰਣਾ ਕੀਤਾ ਹੈ:-

**ਇਹੁ ਮਨੁ ਸਕਤੀ ਇਹੁ ਮਨੁ ਸੀਉ ॥**
**ਇਹੁ ਮਨੁ ਪੰਚ ਤਤ ਕੋ ਜੀਉ ॥**
**ਇਹੁ ਮਨੁ ਲੇ ਜਉ ਉਨਮਨਿ ਰਹੈ ॥**
**ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥** [ਪੰਨਾ ੩੪੨

ਭਾਵ ਜਿਹੜਾ ਮਨ ਗਿਆਨ ਪਦ ਵਿਚ ਰਹਿੰਦਾ ਹੈ, ਉਹ ਬ੍ਰਹਮ ਗਿਆਨੀ ਹੈ ਅਤੇ ਉਹ ਤਿੰਨਾਂ ਲੋਕਾਂ ਦੀਆਂ ਗਲਾਂ ਦਸ ਸਕਦਾ ਹੈ। ਸੰਤ ਜਨਾ ਨੇ ਇਹ

ਉਪਦੇਸ਼ ਦਿੱਤਾ ਹੈ:-

**ਸੰਤ ਜਨੀ ਕੀਆ ਉਪਦੇਸੁ ॥**

**ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥** [ਪੰਨਾ ੧੧੮੩

ਇਸ ਤਰ੍ਹਾਂ ਕਈ ਮਹਾਂ ਪੁਰਖ ਹੋਏ ਹਨ ਜਿਨ੍ਹਾਂ ਵਿਚੋਂ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲਿਆਂ ਦੇ ਗੁਰਮਤਿ ਨਾਲ ਭਿਜੇ ਹੋਏ ਅਮੋਲਕ ਬਚਨ ਉਪਲਬਧ ਹਨ:-

'ਪਾਪ ਕਦੀ ਨਾ ਕਰੋ। ਵਾਹਿਗੁਰੂ ਜੀ ਨੂੰ ਹਰ ਚੀਜ਼ ਵਿਚ ਵੇਖੋ ਤੇ ਹਰ ਚੀਜ਼ ਵਾਹਿਗੁਰੂ ਵਿਚ ਵੇਖੋ। ਫਿਰ ਕਿਸੇ ਹੋਰ ਦਰ ਉਤੇ ਜਾਣ ਦੀ ਲੋੜ ਨਹੀਂ ਰਹੇਗੀ।'

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ''ਸੰਤ ਸਮੂਹ ਅਨੇਕ ਮਤੀ ਕੇ'' ਨੂੰ ਮੁਖ ਰਖਦੇ ਹੋਏ ਗੁਰਮਤਿ ਪਾਠਕਾਂ ਦਾ ਫਰਜ਼ ਬਣਦਾ ਹੈ ਕਿ ਉਹ 'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ' ਵਾਲੇ ਸਿਧਾਂਤ ਤੇ ਪਹਿਰਾ ਦੇਣ ਵਾਲੇ ਸੰਤਾਂ ਨਾਲ ਮੇਲ-ਜੋਲ ਰਖਣ। ਇਸ ਤਰ੍ਹਾਂ ਆਪਣਾ ਹੀ ਨਹੀਂ, ਸਮੂਹ ਪਰਵਾਰ ਦਾ ਜੀਵਨ ਸਫਲ ਹੋ ਸਕਦਾ ਹੈ:–

**ਚਾਰਿ ਬਰਨ ਚਾਰਿ ਆਸਰਮ ਹੈ,**

**ਕੋਈ ਮਿਲੈ ਗੁਰੂ ਗੁਰ ਨਾਨਕ,**

**ਸੋ ਆਪਿ ਤਰੈ ਕੁਲ ਸਗਲ ਤਰਾਵੈ ॥** [ਪੰਨਾ ੧੨੯੭

ਇਹ ਗਲ ਚੇਤੇ ਰਖੋ ਕਿ ਨਾਮੀ ਪੁਰਸ਼ ਨਿਰੋਲ 'ਇਕੁ ਨਾਮੁ ਬੋਵਹੁ ਬੋਵਹੁ' ਦਾ ਹੋਕਾ ਹੀ ਦਿੰਦੇ ਹਨ।



# ਇਕੁ ਨਾਮੁ ਬੋਵਹੁ ਬੋਵਹੁ

ਚਉਰਾਸੀ ਲਖ ਜੂਨਾਂ ਵਿਚ ਭਰਮਦੇ ਭਰਮਦੇ ਪੂਰਬਲੇ ਜਨਮਾਂ ਦੇ ਪੁੰਨ ਕਰਮਾਂ ਸਦਕਾ ਮਨੁਖਾ ਜਨਮ ਪ੍ਰਾਪਤ ਹੋਇਆ ਹੈ। ਇਹ ਜਨਮ ਕਾਹਦੇ ਲਈ ਮਿਲਿਆ ਹੈ? ਜੀਵ ਨੇ ਸੰਸਾਰ ਵਿਚ ਆ ਕੇ ਕੀ ਕਰਮ ਕਮਾਉਣਾ ਸੀ? ਤੇ ਹੁਣ ਕੀ ਕਰ ਰਿਹਾ ਹੈ? ਆਦਿ ਪ੍ਰਸ਼ਨ ਵੀਚਾਰੇ ਬਿਨਾ ਇਸ ਦਾ ਅਮੋਲਕ ਸਮਾਂ ਵਿਅਰਥ ਜਾ ਰਿਹਾ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ,**
**ਮਤੁ ਭਰਮਿ ਭੂਲਹੁ ਭੂਲਹੁ॥** [ਪੰਨਾ ੧੧੮੫

ਵਾਲਾ ਆਦੇਸ਼ ਜੀਵਨ-ਜਾਗ੍ਰਤੀ ਦਾ ਸੂਚਕ ਹੈ ਪਰ ਜੀਵ ਮਾਇਆ ਦੀ ਗੂਹੜੀ ਨੀਂਦ ਵਿਚ ਸੁਤਾ ਪਿਆ ਹੈ। ਇਸ ਨੂੰ ਇਹ ਉਪਦੇਸ਼ ਕਦੇ ਚੇਤੇ ਨਹੀਂ ਆਇਆ:-

**ਨਾਮੁ ਖੇਤੀ ਬੀਜਹੁ ਭਾਈ ਮੀਤ ॥**
**ਸਉਦਾ ਕਰਹੁ, ਗੁਰੁ ਸੇਵਹੁ ਨੀਤ ॥** [ਪੰਨਾ ੪੩੦

ਸਰੀਰ ਕਰਮਾਂ ਦੀ ਧਰਤੀ ਹੈ, ਇਸ ਵਿਚ ਨਾਮ ਦਾ ਬੀਜ ਬੀਜੇ ਬਿਨਾ ਗਤੀ ਨਹੀਂ ਹੋਂਦੀ। ਅੰਮ੍ਰਿਤ ਵੇਲਾ ਸੰਭਾਲਣਾ ਹੈ। 'ਜਪੁ' ਬਾਣੀ ਦਾ ਪਾਠ ਕਰਨ ਵਾਲਾ ਨਿਤਨੇਮੀ ਗੁਰਮਤਿ ਦੇ ਹੇਠ ਲਿਖੇ ਅਟਲ ਸਿਧਾਂਤ ਤੋਂ ਜਾਣੂੰ ਹੈ:-

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**
**ਆਪੇ ਬੀਜਿ ਆਪੇ ਹੀ ਖਾਹੁ ॥** [ਪੰਨਾ ੪

--- ---

**ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥** [ਪੰਨਾ ੧੩੪

ਜਿਹੜਾ ਜਗਿਆਸੂ ਗੁਰੂ ਪਾਤਿਸ਼ਾਹ ਜੀ ਦੀਆਂ ਖ਼ੁਸ਼ੀਆਂ ਦਾ ਪਾਤਰ ਬਣਨਾ ਲੋੜਦਾ ਹੈ ਉਸ ਨੂੰ "ਕਰ ਹਰਿਹਟ ਮਾਲ ਟਿੰਡ ਪਰੋਵਹੁ, ਤਿਸੁ ਭੀਤਰਿ ਮਨੁ ਜੋਵਹੁ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ॥" (ਪੰਨਾ ੧੧੭੧) ਵਾਲਾ ਉਦੇਸ਼ ਵੀ ਚੇਤੇ ਰਖਣਾ ਚਾਹੀਦਾ ਹੈ। ਸ਼ੁਭ ਗੁਣਾਂ ਰੂਪੀ ਅਨਾਜ ਪੈਦਾ ਕਰਨ ਲਈ ਉਦਮ ਦੀ ਲੋੜ ਹੈ:-

**ੳ- ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ,**
**ਨਾਨਕ, ਉਤਰੀ ਚਿੰਤ ॥ ੧ ॥** [ਪੰਨਾ ੫੨੨

**ਅ- ਰੇ ਮਨ! ਵਤ੍ਰ ਬੀਜਣ ਨਾਉ ॥**
**ਬੋਇ ਖੇਤੀ ਲਾਇ ਮਨੂਆ,**
**ਭਲੋ ਸਮੋ ਸੁਆਉ ॥** [ਪੰਨਾ ੧੦੦੨

ਮਨ ਨੂੰ ਪਰਮਾਤਮਾ ਨਾਲ ਜੋੜਨ ਦੀ ਸਰਲ ਜੁਗਤੀ ਇਹ ਹੈ ਕਿ ਜੀਵ ਸਤਿਗੁਰੂ ਦੀ ਸ਼ਰਨੀ ਪੈ ਕੇ ਆਪਣਾ ਅੰਤਸ਼ਕਰਣ ਨਿਰਮਲ ਕਰੇ ਕਿਉਂਕਿ ਨਿਰਮਲ ਮਨ ਨਾਲ ਜਪਿਆ ਨਾਮ ਹੀ ਰਬੀ-ਦਰਗਾਹ ਵਿਚ ਕਬੂਲ ਪੈਂਦਾ ਹੈ। ਮਨ ਨੂੰ ਨਾਮ ਦਾ ਰਸੀਆ ਬਣਾਉਣ ਲਈ ਪਹਿਲਾਂ ਭੈ, ਭਰਮ, ਹੱਠ ਆਦਿ ਅਉਗਣਾਂ ਨੂੰ ਛੱਡਣਾ ਪਵੇਗਾ ਤਾਂ ਹੀ ਮਨ ਦਾ ਸੁਧਾਰ ਹੋਵੇਗਾ ਅਤੇ ਨਾਮ-ਸਿਮਰਨ ਦੁਆਰਾ ਜੀਵਨ ਦਾ ਉਧਾਰ ਹੋਵੇਗਾ।

ਗੁਰਬਾਣੀ ਵਿਚ ਨਾਮ ਰੂਪੀ ਬੀਜ ਬੀਜਣ ਤੇ ਬਹੁਤ ਜ਼ੋਰ ਦਿਤਾ ਹੈ ਕਿਉਂਕਿ ਕਲਿਜੁਗ ਵਿਚ ਨਾਮ ਜਪਣ ਤੋਂ ਸਿਵਾਏ ਕਿਸੇ ਹੋਰ ਕਰਮ ਕਾਂਡ ਨਾਲ ਜੀਵ ਦੀ ਗਤੀ ਨਹੀਂ ਹੋ ਸਕਦੀ। ਗੁਰੂ ਨਾਨਕ ਦੇਵ ਜੀ ਨੇ ਸੁੰਦਰ ਉਪਦੇਸ਼ ਦਿਤਾ ਹੈ:-

**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ॥**
**ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥**

[ਪੰਨਾ ੫੯੫

ਹੇ ਜੀਵ! ਜੇ ਤੂੰ ਨਾਮ ਧਨ ਖਟਣਾ ਚਾਹੁੰਦਾ ਹੈਂ, ਜੇ ਸ਼ਾਹੂਕਾਰ ਬਣਨ ਦੀ ਇਛਾ ਰਖਦਾ ਹੈਂ ਤਾਂ ਨਿਰਮਲ ਹਿਰਦੇ ਨਾਲ ਨਾਮ ਜਪ ਭਾਵ ਨਾਮ ਬੀਜ। ਜੇ ਨਾਮ ਬੀਜੇਂਗਾ ਤਾਂ ਨਾਮ ਜੰਮੇਗਾ। ਕਲਰ ਦੀ ਖੇਤੀ ਬੀਜੇਂਗਾ ਤਾਂ ਲਾਭ ਦੀ ਆਸ ਨਾ ਰਖੀਂ। ਗੁਰੂ ਬਾਬਾ ਜੀ ਨੇ ਇਸ ਬਾਰੇ ਸਪਸ਼ਟ ਨਿਰਣਾ ਕਰ ਦਿਤਾ ਹੈ:-

**ਕਲਰਿ ਖੇਤੀ ਬੀਜੀਐ, ਕਿਉ ਲਾਹਾ ਪਾਵੈ ॥**
**ਮਨਮੁਖੁ ਸਚਿ ਨ ਭੀਜਈ, ਕੂੜੁ ਕੂੜਿ ਗਡਾਵੈ॥**[ਪੰਨਾ ੪੧੯

ਇਸ ਵਿਸ਼ੇ ਤੇ ਗੁਰਬਾਣੀ ਵਿਚ ਜੋ ਪ੍ਰਮਾਣ ਉਪਲਬਧ ਹਨ, ਉਨ੍ਹਾਂ ਦਾ ਅਧਿਐਨ ਕਰਕੇ, ਅਮਲੀ ਜੀਵਨ ਜੀਵੀਏ ਤਾਂ ਜੋ ਸਭ ਦਾ ਜੀਵਨ ਹਰਾ ਭਰਾ ਹੋ ਜਾਵੇ 'ਸਭੁ ਤਨੁ ਮਨੁ ਹਰਿਆ ਹੋਇਆ, ਮਨੁ ਖਿੜਿਆ ਹਰਿਆ ਬਾਗੁ' (ਪੰਨਾ ੮੪੯) ਦਿਸਣ ਲਗ ਜਾਵੇ। ਪਿਤਾ ਗੁਰੂ ਅਮਰਦਾਸ ਜੀ ਨੇ ਭੈਰਉ ਰਾਗ ਵਿਚ 'ਕਲਜੁਗ ਮਹਿ ਬਹੁ ਕਰਮ ਕਮਾਹਿ ॥ ਨਾ ਰੁਤਿ ਨ ਕਰਮ ਥਾਇ ਪਾਹਿ' (ਪੰਨਾ ੧੧੩੦) ਦੇ ਸੰਦਰਭ ਵਿਚ ਗੁਰਮਤਿ ਵੀਚਾਰਾਂ ਦੀ ਇਹ ਛਾਪ ਲਾ ਦਿਤੀ ਹੈ:-

**ਕਲਿਜੁਗ ਮਹਿ ਹਰਿ ਜੀਉ ਏਕੁ,**
**ਹੋਰ ਰੁਤਿ ਨ ਕਾਈ ॥**
**ਨਾਨਕ, ਗੁਰਮੁਖਿ ਹਿਰਦੈ**
**ਰਾਮ ਨਾਮੁ ਲੇਹੁ ਜਮਾਈ ॥੪॥੧੦॥** [ਪੰਨਾ ੧੧੩੦



# ਅੰਮ੍ਰਿਤ ਵੇਲਾ

ਅੰਮ੍ਰਿਤ ਵੇਲੇ ਨਾਮ ਤੇ ਬਾਣੀ ਦਾ ਜੋ ਅਮਿਓ ਰਸ ਮਾਣਿਆ ਜਾਂਦਾ ਹੈ, ਉਸ ਦੀ ਅਲੌਕਿਕ ਮਿਠਾਸ ਤੇ ਮਸਤੀ ਨੂੰ 'ਜੋ ਪੇਖੈ ਤਿਸੁ ਬਨਿ ਆਵੈ' ਵਾਲੀ ਆਤਮਾ ਹੀ ਅਨੁਭਵ ਕਰ ਸਕਦੀ ਹੈ।

ਗੁਰਬਾਣੀ ਵਿਚ ਅੰਮ੍ਰਿਤ ਵੇਲੇ ਦੀ ਸਮਾਨਾਰਥਕ ਸ਼ਬਦਾਵਲੀ ਦੇ ਦਰਸ਼ਨ ਕਈ ਰੂਪਾਂ ਵਿਚ ਹੁੰਦੇ ਹਨ। ਜਿਵੇਂ:-

*ਪ੍ਰਭਾਤ :* ੧- **ਪਰਭਾਤੇ ਪ੍ਰਭ ਨਾਮੁ ਜਪਿ, ਗੁਰ ਕੇ ਚਰਣ ਧਿਆਇ ॥**
**ਜਨਮ ਮਰਣ ਮਲੁ ਉਤਰੈ,**
**ਸਚੇ ਕੇ ਗੁਣ ਗਾਇ ॥੧॥** [ਪੰਨਾ ੧੦੯੯

੨- **ਨਾਉ ਪ੍ਰਭਾਤੈ ਸਬਦਿ ਧਿਆਈਐ, ਛੋਡਹੁ ਦੁਨੀ ਪਰੀਤਾ॥**
**ਪ੍ਰਣਵਤਿ ਨਾਨਕ ਦਾਸਨਿ ਦਾਸਾ,**
**ਜਗੁ ਹਾਰਿਆ ਤਿਨਿ ਜੀਤਾ ॥** [ਪੰਨਾ ੧੩੩੦

*ਪ੍ਰਾਤਕਾਲ:* **ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥**
**ਈਤ ਊਤ ਕੀ ਓਟ ਸਵਾਰੀ ॥** [ਪੰਨਾ ੭੪੦

*ਭਲਕੇ* ੧- **ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥** [ਪੰਨਾ ੩੧੮
*(ਤੜਕਾ):*੨- **ਪਾਉ ਪਖਾਲਾ ਤਿਸ ਕੇ, ਮਨਿ ਤਨਿ ਨਿਤ ਭਾਵਉ ॥**
**ਗੁਰਸਿਖ ਭਲਕੇ ਉਠ ਕਰਿ, ਅੰਮ੍ਰਿਤ ਵੇਲੇ ਸਰੁ ਨਾਵੰਦਾ ॥**
**ਗੁਰੁ ਕੇ ਬਚਨ ਉਚਾਰਿ ਕੈ**
**ਧ੍ਰਮਸਾਲਾ ਦੀ ਸੁਰਤਿ ਕਰੰਦਾ ॥** [ਭਾ. ਗੁ. ਵਾ. ੪੦-੧੧

*ਪਿਛਲ ਰਾਤਿ:*੧- **ਪਿਛਹੁ ਰਾਤੀ ਸਦੜਾ, ਨਾਮੁ ਖਸਮ ਕਾ ਲੇਹਿ ॥**
**ਖੇਮੇ ਛਤ੍ਰ ਸਰਾਇਚੇ, ਦਿਸਨਿ ਰਥਪੀੜੇ ॥**
**ਜਿਨੀ ਤੇਰਾ ਨਾਮੁ ਧਿਆਇਆ,**

ਤਿਨ ਕਉ ਸਦ ਮਿਲੈ ॥ [ਪੰਨਾ ੬੮੯

੨- ਫਰੀਦਾ ਪਿਛਲ ਰਾਤਿ ਨ ਜਾਗਿਓਹਿ,
ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ
ਤ ਰਬਿ ਨ ਵਿਸਰਿਓਹਿ ॥੧੦੭॥ [ਪੰਨਾ ੧੩੮੩

੩- ਪਹਿਲੈ ਪਹਿਰੈ ਫੁਲੜਾ, ਫਲ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ,
ਸਾਈ ਕੰਨਹੁ ਦਾਤਿ ॥ ੧੧੨ ॥ [ਪੰਨਾ ੧੩੮੪

ਚਉਥਾ ਪਹਰ:੧- ਚਉਥੈ ਪਹਰਿ ਸਬਾਹ ਕੈ,
ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ,
ਮਨਿ ਮੁਖਿ ਸਚਾ ਨਾਉ ॥ [ਪੰਨਾ ੧੪੬

੨- ਕੁਰਬਾਣੀ ਤਿਨਾ ਗੁਰਸਿਖਾ
ਪਿਛਲ ਰਾਤੀ ਉਠਿ ਬਹੰਦੇ॥ [ਭਾ. ਗੁ. ਵਾ. ੧੨-੨

ਸੁਬਹ : ਉਠਿ ਫਰੀਦਾ ਉਜੂ ਸਾਜਿ,
ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਈਂ ਨਾ ਨਿਵੈ,
ਸੋ ਸਿਰੁ ਕਪਿ ਉਤਾਰਿ ॥ [ਪੰਨਾ ੧੩੮੧

ਝਾਲਾਘਾ : ਝਾਲਾਘੇ ਉਠਿ ਨਾਮੁ ਜਪਿ,
ਨਿਸਿ ਬਾਸੁਰ ਆਰਾਧਿ ॥
ਕਾਰਾ ਤੁਝੈ ਨ ਬਿਆਪਈ,
ਨਾਨਕ ਮਿਟੈ ਉਪਾਧਿ ॥ [ਪੰਨਾ ੨੫੫

ਗੁਰਬਾਣੀ ਦੇ ਅੰਮ੍ਰਿਤ ਪਰਵਾਹ ਵਿਚ ਜੇ ਹੋਰ ਚੁਭੀ ਮਾਰੀਏ ਤਾਂ ਸਾਨੂੰ ਅੰਮ੍ਰਿਤ ਵੇਲੇ ਦੀ ਮਹੱਤਤਾ ਬਾਰੇ ਕਈ ਅਮੋਲਕ ਪ੍ਰਮਾਣ ਉਪਲਬਧ ਹਨ ਜੋ ਨਾਮ

ਕਮਾਈ ਲਈ ਪ੍ਰੇਰਨਾ ਸਰੋਤ ਹਨ:-

**੧- ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ॥** [ਪੰਨਾ ੨

**੨- ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,**
**ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ ॥**
**ਹਲਤਿ ਪਲਤਿ ਹਰਿ ਧਨੈ ਕੀ**
**ਭਗਤਾ ਕਉ ਮਿਲੀ ਵਡਿਆਈ ॥** [ਪੰਨਾ ੭੩੪

**੩- ਬਾਬੀਹਾ ਅੰਮ੍ਰਿਤ ਵੇਲੈ ਬੋਲਿਆ,**
**ਤਾਂ ਦਰਿ ਸੁਣੀ ਪੁਕਾਰ ॥**
**ਮੇਘੈ ਨੋ ਫੁਰਮਾਨੁ ਹੋਆ,**
**ਵਰਸਹੁ ਕਿਰਪਾ ਧਾਰਿ ॥** [ਪੰਨਾ ੧੨੮੫

ਮਨ ਦੀਆਂ ਆਸਾਂ ਪੂਰਨ ਕਰਨ ਵਾਲੀ 'ਆਸਾ ਕੀ ਵਾਰ' ਦਾ ਕੀਰਤਨ ਅੰਮ੍ਰਿਤ ਵੇਲੇ ਹੀ ਆਰੰਭ ਹੁੰਦਾ ਹੈ, ਇਥੋਂ ਤੱਕ ਕੇ ਸ਼੍ਰੀ ਅਨੰਦਪੁਰ ਛੱਡਣ ਮਗਰੋਂ ਸਰਸਾ ਨਦੀ ਦੇ ਕਿਨਾਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਾਲਸੇ ਨੂੰ ਹੁਕਮ ਦਿੱਤਾ ਕਿ 'ਖ਼ਾਲਸਾ ਜੀ! ਆਸਾ ਕੀ ਵਾਰ ਦਾ ਸਮਾਂ ਹੋ ਗਿਆ ਹੈ। ਚੰਨ ਦੀ ਚਾਨਣੀ ਵਿਚ "ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨਿ ਪ੍ਰੇਮਿ ਰਤੰਨਾ ਰਾਮ ਰਾਜੇ" (ਪੰਨਾ ੪੪੮) ਅਤੇ "ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ" (ਪੰਨਾ ੧੦੨) ਅਥਵਾ "ਸਾਚ ਨਾਮ ਕੀ ਅੰਮ੍ਰਿਤ ਬਰਖਾ" (ਪੰਨਾ ੭੩੯) ਹੋ ਰਹੀ ਹੋਵੇ ਤਾਂ ਉਸ ਦਾ ਰੱਸ ਤੇ ਅਨੰਦ ਨਾਮ ਰੰਗੀਆਂ ਆਤਮਾਵਾਂ ਹੀ ਜਾਣ ਸਕਦੀਆਂ ਹਨ।

ਅੰਮ੍ਰਿਤ ਵੇਲੇ ਦੀ ਮਰਯਾਦਾ ਗੁਰੂ ਨਾਨਕ ਕਾਲ ਤੋਂ ਹੀ ਨਹੀਂ, ਜੁਗਾਂ ਜੁਗਾਂ ਤੋਂ ਚਲੀ ਆ ਰਹੀ ਹੈ। ਗੁਰਮਤਿ ਮਾਰਤੰਡ ਦੇ ਲੇਖਕ ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ ਅੰਮ੍ਰਿਤ ਵੇਲਾ (ਬ੍ਰਹਮ ਮਹੂਰਤ) ਕਰਕੇ ਲਿਖਿਆ ਹੈ। ਪਹੁ ਪਾਟਣ ਤੋਂ ਪਹਿਲਾਂ, ਰਾਤ੍ਰੀ ਦਾ ਪਿਛਲਾ ਹਿੱਸਾ ਜਿਸ ਵਿਚ ਸ਼ੋਰ ਸ਼ਰਾਬਾ ਨਹੀਂ ਹੁੰਦਾ ਅਤੇ ਮਨ ਸਾਫ ਹੋਣ ਕਰਕੇ ਬੁੱਧਿ ਬ੍ਰਿਤੀ ਨਿਰਮਲ ਹੁੰਦੀ ਹੈ, ਉਸ ਸਮੇਂ ਜਾਗ ਕੇ ਇਸ਼ਨਾਨ ਕਰਨਾ ਅਤੇ ਪਰਮ ਪਿਤਾ ਨਾਲ ਲਿਵ ਲਗਾ ਕੇ ਨਾਮ ਸਿਮਰਨ ਅਤੇ

ਗੁਰਬਾਣੀ ਦਾ ਅਰਥ ਵਿਚਾਰ ਸਹਿਤ ਪਾਠ ਕਰਨਾ ਸਿਖ ਧਰਮ ਦਾ ਨਿਯਮ ਹੈ।

ਉਪ੍ਰੋਕਤ ਲੇਖਕ ਜੀ ਨੇ "ਕੁਰਬਾਣੀ ਤਿਨਾ ਗੁਰਸਿਖਾ, ਅੰਮ੍ਰਿਤ ਵੇਲੇ ਸਰ ਨ੍ਾਵੰਦੇ" ਬਾਰੇ ਇਕ ਵਿਸ਼ੇਸ਼ ਨੋਟ ਦਿੱਤਾ ਹੈ ਜਿਸ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਉਚਿਤਾ ਹੋਵੇਗਾ:-

"ਵੇਲੇ ਸਿਰ, ਠੀਕ ਵਕਤ ਪਰ। ਬਹੁਤ ਪ੍ਰੇਮੀ ਅਰਥ ਕਰਦੇ ਹਨ ਕਿ ਸਿਰ ਨ੍ਾਉਣ (ਕੇਸੀ ਸੁਨਾਨ) ਦੀ ਆਗਯਾ ਹੈ, ਇਸ ਦੇ ਸੰਬੰਧ ਵਿਚ ਪ੍ਰਮਾਣ ਦੇਂਦੇ ਹਨ-

**ਮੋਇਆ ਜੀਵਦਿਆ ਗਤਿ (ਸ਼ੁੱਧੀ) ਹੋਵੈ,**
**ਜਾ ਸਿਰਿ ਪਾਈਐ ਪਾਣੀ ॥**

ਔਰ ਸਾਖੀ ਪ੍ਰਮਾਣ- 'ਜੋ ਮੇਰਾ ਸਿਖ ਪ੍ਰਾਤਕਾਲ ਨਹਾਵੇਗਾ, ਸਿਰ ਪਾਣੀ ਠੰਢਾ ਪਾਵੇਗਾ, ਤਿਸ ਕੀ ਪਰਮ ਗਤਿ (ਪਵਿਤਰਤਾ) ਹੋਵੇਗੀ।' ਸ਼ਬਦ ਅਤੇ ਸਾਖੀ ਵਿਚ 'ਗਤਿ' ਪਦ ਸ਼ੁਧੀ ਦਾ ਬੋਧਕ ਹੈ, ਪ੍ਰਮਾਣ ਲਈ ਦੇਖੋ-

**ਨਿਰਮਲੁ ਨਾਮੁ ਜਪਹੁ ਸਦ ਗੁਰਮਤਿ,**
**ਅੰਤਰਿ ਕੀ ਗਤਿ ਤਾਹੀ ਜੀਉ॥"** **[ਪੰਨਾ ੫੯੮**

ਅੰਮ੍ਰਿਤ ਦਾ ਭਾਵ ਹੀ ਉਹ ਪਦਾਰਥ ਪੀਣ ਤੋਂ ਹੈ ਜਿਸ ਨਾਲ ਅਮਰਤਾ ਪ੍ਰਾਪਤ ਹੁੰਦੀ ਹੈ। ਅਤਿ ਪਿਆਰੀ ਮਿਠੀ ਵਸਤੂ ਛੂੰਚਣ ਦਾ ਅਸਲੀ ਸਮਾਂ ਹੀ 'ਅੰਮ੍ਰਿਤ ਵੇਲਾ' ਹੈ। ਇਸ ਲਈ ਭਾ. ਸ. ਗੁਰਦਾਸ ਜੀ ਨੇ ਲਿਖਿਆ ਹੈ:-

**ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ ॥** **[ਵਾਰ ੨੬-੧੭**

ਜਿਹੜਾ ਮਨੁੱਖ ਆਪਣੇ ਮਨ ਵਿਚੋਂ ਸੰਕਲਪਾਂ ਵਿਕਲਪਾਂ ਨੂੰ ਕਢ ਕੇ ਹਰੀ ਦੀ ਅਠੇ-ਪਹਿਰੀ ਯਾਦ ਰਖਣਾ ਚਾਹੁੰਦਾ ਹੈ, ਉਸ ਨੂੰ ਜੀਵਨ ਵਿਚ 'ਅੰਮ੍ਰਿਤ ਵੇਲਾ ਅਪਨਾਉਣਾ ਚਾਹੀਦਾ ਹੈ ਕਿਉਂਕਿ ਸਤਿਗੁਰਾਂ ਦੇ ਪਾਏ ਪਾਵਨ ਪੂਰਨਿਆਂ ਤੇ ਚਲਣ ਨਾਲ ਹੀ ਇਹ ਦਾਤਿ ਪ੍ਰਾਪਤ ਹੋਣੀ ਹੈ:-

**੧- ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ, ਵਖਤੈ ਊਪਰਿ ਲੜਿ ਮੁਏ ॥** **[ਪੰਨਾ ੧੪੫**
**੨- ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥**

**ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥ [ਪੰਨਾ ੧੪੬**

ਦਿਨ ਚੜ੍ਹੇ ਮਨ ਦੇ ਵੀਚਾਰ ਖਿੰਡ ਪੁੰਡ ਜਾਂਦੇ ਹਨ, ਇਸ ਦੀਆਂ ਵਾਸ਼ਨਾਂਵਾਂ ਕਈ ਪਾਸੇ ਦੌੜਦੀਆਂ ਹਨ। ਤਾਂ ਹੀ ਗੁਰਬਾਣੀ ਵਿਚ ਇਸ ਬਾਰੇ ਸੰਕੇਤ ਦਿਤਾ ਹੈ:-

**ਚਿੜੀ ਚੁਹਕੀ ਪਹੁ ਫੁਟਣ, ਵਗਨਿ ਬਹੁਤੁ ਤਰੰਗ ॥**

**ਅਚਰਜ ਰੂਪ ਸੰਤਨ ਰਚੇ, ਨਾਨਕ, ਨਾਮਹਿ ਰੰਗ ॥[ਪੰਨਾ ੩੧੯**

ਅੰਮ੍ਰਿਤ ਵੇਲੇ ਦੀ ਮਹੱਤਤਾ ਦਾ ਵਿਸ਼ੇਸ਼ ਅੰਗ ਇਹ ਹੈ ਕਿ ਉਸ ਸਮੇਂ ਵਾਤਾਵਰਨ ਸ਼ਾਂਤਮਈ ਹੁੰਦਾ ਹੈ। ਸੋ, ਅੰਮ੍ਰਿਤ ਵੇਲਾ ਓਹੀ ਸੁਰਤੇ ਪੁਰਸ਼ ਸੰਭਾਲਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਜਪਣ ਦਾ ਚਾਉ ਹੁੰਦਾ ਹੈ। ਜਿਸ ਰੂਹ ਨੇ ਅੰਮ੍ਰਿਤ ਵੇਲੇ ਦਾ ਰੰਗ ਮਾਨਣਾ ਹੋਵੇ ਉਹ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਤ੍ਰਿਪਹਿਰੇ ਨੂੰ ਅੰਮ੍ਰਿਤ ਬਾਣੀ ਦਾ ਕੀਰਤਨ ਸੁਣੇ, ਉਸ ਨੂੰ ਭਲੀ ਭਾਂਤ ਇਹ ਨਿਸਚਾ ਹੋ ਜਾਵੇਗਾ ਕਿ ਅੰਮ੍ਰਿਤ ਵੇਲੇ ਦੀ ਪਰੰਪਰਾ ਅਖਉਤੀ ਨਹੀਂ, ਸਗੋਂ ''ਸਤਿਗੁਰ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ'' ਦੀ ਕਲਾ ਦੇ ਦਰਸ਼ਨ ਜੋ ਅੰਮ੍ਰਿਤ ਵੇਲੇ ਨਸੀਬ ਹੁੰਦੇ ਹਨ, ਉਸ ਦਾ ਸਰੂਰ ਕਿਰਤ ਵਿਰਤ ਕਰਦਿਆਂ ਭੀ ਸਾਰਾ ਦਿਨ ਕਾਇਮ ਰਹਿੰਦਾ ਹੈ।

ਅੰਮ੍ਰਿਤ ਵੇਲੇ ਹਿਰਦੇ ਚੋਂ ਰਸ ਭਰਪੂਰ ਵਲਵਲਾ ਉਠਦਾ ਹੈ, ਉਸ ਦਾ ਸਥਾਈ ਪ੍ਰਭਾਵ ਮਨ ਉਤੇ ਪੈਂਦਾ ਹੈ, ਇਸ ਲਈ ਸਿਖ ਜਗਤ ਵਿਚ ਨਿਤ ਜਾਗਣ ਦੀ ਪ੍ਰਥਾ ਪਰਚਲਤ ਹੈ। ਇਸ ਬਾਰੇ ਭਾਵੇਂ ਵਿਸਥਾਰ ਸਹਿਤ ਵਿਆਖਿਆ ਨਿਤਨੇਮ ਨਿਰਣੈ ਸਟੀਕ ਵਿਚ ਕੀਤੀ ਗਈ ਹੈ ਪਰ ਕੁਝ ਨਵੇਂ ਵੀਚਾਰ ਜੋ ਇਸ ਮਾਰਗ ਤੇ ਚਲਣ ਵਾਲਿਆਂ ਦੀ ਅਗਵਾਈ ਕਰਨ ਵਿਚ ਸਹਾਇਕ ਹੋ ਸਕਦੇ ਹਨ, ਦਰਜ ਕਰਨੇ ਜਰੂਰੀ ਸਮਝੇ ਹਨ।

ਪ੍ਰੋ. ਪੂਰਨ ਸਿੰਘ ਜੀ ਨੇ 'ਅਬਚਲੀ ਜੋਤ' ਐਮਰਸਨ ਦੇ ਪ੍ਰਸਤਾਵ ਦਾ ਜੋ ਅਨੁਵਾਦ ਕੀਤਾ ਹੈ, ਉਸ ਵਿਚ 'ਅਮਰੀ ਕਾਗ ਅਥਵਾ ਸੁਰਤਿ ਦਾ ਚੜ੍ਹਾਉ' ਦੇ ਲੇਖ ਵਿਚ ਅੰਮ੍ਰਿਤ ਵੇਲੇ ਨੂੰ ਸਾਂਭਣ ਬਾਰੇ ਜੋ ਉਪਦੇਸ਼ ਅੰਕਿਤ ਕੀਤਾ ਹੈ, ਉਹ ਕਮਾਲ ਦਾ ਹੈ:-

"ਇਹ ਨੇਮ ਸਭ ਤੋਂ ਉਤਮ ਹੈ ਕਿ ਅੰਮ੍ਰਿਤ ਵੇਲੇ ਦਾ ਬੁਰਾ ਕਦੀ ਨਾ

ਮੰਗਣਾ - ਸਦਾ ਉਸ ਦੀ ਰੱਖਿਆ ਤੇ ਪਾਲਣਾ ਵਾਸਤੇ ਤਿਆਰ ਹੋਣਾ ਤਾਂ ਕਿ ਉਸ ਵੇਲੇ ਦੀ ਤਰੇਲ ਦੇ ਸਾਰੇ ਕੱਤਰੇ ਉਸ ਉਪਰ ਡਿੱਗੇ ਰਹਿਣ ਅਰ ਉਚੀ ਦੂਰ-ਅੰਦੇਸ਼ ਨਾਲ ਇਹ ਜ਼ਰੂਰ ਕਰਨਾ ਚਾਹੀਏ ਕਿ ਉਸ ਉਪਰ ਕੋਈ ਝਗੜੇ-ਝਮੇਲਿਆਂ ਦਾ ਬੋਝ ਨਾ ਪਵੇ।"

"ਆਪਣੇ ਅੰਮ੍ਰਿਤ ਵੇਲੇ" ਦੇ ਦੋ ਅਰਥ ਪ੍ਰਤੀਤ ਹੁੰਦੇ ਹਨ- ਆਪ ਉਤੇ ਲਿਖ ਆਏ ਕਿ ਫ੍ਰਾਂਸੀਸੀ ਲੋਕਾਂ ਦੀ ਇਕ ਕਹਾਵਤ ਹੈ ਕਿ ਰਾਤ ਹੀ ਸਿਰਫ਼ ਨਹੀਂ ਸਭ ਚੀਜ਼ਾਂ ਦਾ ਆਪਣਾ ਆਪਣਾ ਸਵੇਰਾ ਤੇ ਆਪਣਾ ਆਪਣਾ ਅੰਮ੍ਰਿਤ ਵੇਲਾ ਵੀ ਹੁੰਦਾ ਹੈ, ਆਪਣਾ ਅੰਮ੍ਰਿਤ ਵੇਲਾ ਮੇਰਾ ਉਹ ਹੈ ਜਦ ਮੇਰੀ ਸੁਰਤਿ ਉਚੀ ਹੋਵੇ- ਇਕ ਤਾਂ ਅੰਮ੍ਰਿਤ ਵੇਲਾ ਸਵੇਰ ਵੇਲਾ ਮੇਰੀ ਸੁਰਤਿ ਨੂੰ ਉਚਾ ਕਰਨ ਵਿਚ ਸਹਾਇਕ ਹੁੰਦਾ ਹੈ ਤੇ ਇਕ ਗੱਲ ਇਹ ਹੈ ਕਿ ਜਦ ਮੇਰੀ ਆਪਣੀ ਸੁਰਤਿ ਉਚੀ ਹੋਵੇ, ਉਹ ਅੰਮ੍ਰਿਤ ਵੇਲੇ ਦਾ ਕੰਮ ਦੇਵੇਗਾ ਤੇ ਇਸ ਤਰ੍ਹਾਂ ਦੇ ਦੋਵੇਂ 'ਆਪਣੇ ਅੰਮ੍ਰਿਤ ਵੇਲਿਆਂ' ਨੂੰ ਚੰਗੀ ਤਰ੍ਹਾਂ ਵਰਤੋ।"

ਮਸਤੀ ਵਾਲਿਆਂ ਲਈ ਹਰੇਕ ਸਮਾਂ ਹੀ ਅੰਮ੍ਰਿਤ ਵੇਲਾ ਹੈ ਪਰ ਆਮ ਲੋਕਾਂ ਨੂੰ ਇਸ ਦੀ ਆਸ ਵਿਚ ਅੰਮ੍ਰਿਤ ਵੇਲਾ ਕਿਸੇ ਹੋਰ ਸਮੇਂ ਵਿਚ ਬਦਲਣ ਦੀ ਚਾਲ ਮਨਮਤਿ ਦੀ ਪ੍ਰਤੀਕ ਹੋਵੇਗੀ। ਅੰਮ੍ਰਿਤ ਵੇਲੇ ਦੀ ਇਕਾਂਤ ਵਿਚ ਜੋ ਗੁਰ ਪੀਰਾਂ ਦੀ ਚਾਕਰੀ ਕੀਤੀ ਜਾਂਦੀ ਹੈ, ਉਸ ਦਾ ਅਨੂਠਾ ਰੱਸ ਉਸ ਦੀਆਂ ਬਰਕਤਾਂ ਆਦਿ ਸਿਧਾਂਤਕ ਰੂਪ ਵਿਚ ਵਧੇਰੇ ਫਲਦਾਇਕ ਹੁੰਦੀਆਂ ਹਨ। ਅੰਮ੍ਰਿਤ ਵੇਲੇ ਜਾਗਣ ਦਾ ਮੁਖ ਮੰਤਵ ਹੀ ਨਾਮ-ਮੰਤ੍ਰ ਦਾ ਜਾਪ ਹੈ। ਅੰਮ੍ਰਿਤ ਵੇਲੇ ਸਿਖ ਆਪਣੇ ਦਿਲ ਦੀਆਂ ਗੂਹੜ ਗੱਲਾਂ ਗੁਰੂ ਨਾਲ ਕਰਦਾ ਹੈ, 'ਮੇਰਾ ਦੁਖੁ ਸੁਖੁ ਤੁਝ ਹੀ ਪਾਸਿ' ਦੀ ਜੋ ਅਰਦਾਸਿ ਕਰਦਾ ਹੈ, ਉਸ ਦਾ ਨਵੇਕਲਾ ਰਹੱਸ ਹੈ ਕਿਉਂਕਿ 'ਏਕਾ ਸੁਰਤਿ ਏਕਾ ਹੀ ਸੇਵਾ' ਵਿਚ ਬ੍ਰਿਤੀ ਓਤਿ ਪੋਤਿ ਹੁੰਦੀ ਹੈ। ਇਸੇ ਨੂੰ ਹੀ ਅਕਾਲ ਪੁਰਖ ਨਾਲ ਰੂਹਿ-ਰੂਹਾਨ ਕਰਨੀ ਕਹਿੰਦੇ ਹਨ।

ਅੰਮ੍ਰਿਤ ਵੇਲੇ ਦੀ ਵਿਸ਼ੇਸ਼ਤਾ ਤੋਂ ਕੋਈ ਸਿਖ ਮੁਨਕਰ ਨਹੀਂ ਹੋ ਸਕਦਾ ਕਿਉਂਕਿ ਅੰਮ੍ਰਿਤ ਵੇਲਾ ਅੰਮ੍ਰਿਤ ਨਾਮ ਨਾਲ ਜੁੜਿਆ ਹੋਇਆ ਹੈ। ਗੁਰਬਾਣੀ ਵਿਚ ਜਿਥੇ 'ਹਰਿ ਸਿਮਰਨ ਕੀ ਸਗਲੀ ਬੇਲਾ' ਵਾਲਾ ਪਾਵਨ ਸਿਧਾਂਤ ਸਾਡੀ

ਅਗਵਾਈ ਕਰਦਾ ਹੈ, ਉਥੇ "ਨਾਮ ਕੀ ਬੇਲਾ ਪੈ ਪੈ ਸੋਇਆ" ਵਾਲੀ ਤਾੜਨਾ ਤੋਂ ਅੰਮ੍ਰਿਤ ਵੇਲੇ ਦੀ ਮਹੱਤਤਾ ਸੁਤੇ ਹੀ ਉਜਾਗਰ ਹੋ ਜਾਂਦੀ ਹੈ। ਬਾਬਾ ਫਰੀਦ ਜੀ ਦੇ ਬਚਨ *"ਪਹਿਲੈ ਪਹਿਰੈ ਫੁਲੜਾ, ਫਲੁ ਭੀ ਪਛਾਰਾਤਿ ॥ ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ॥" (ਪੰਨਾ ੧੩੮੪)* ਉਤਸ਼ਾਹ ਜਨਕ ਸੇਧ ਬਖਸ਼ਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮਸਾਖੀ ਦਾ ਅਧਿਐਨ ਕਰੀਏ ਤਾਂ ਅੰਮ੍ਰਿਤ ਵੇਲੇ ਨਾਲ ਸੰਬੰਧਤ ਕਈ ਸਾਖੀਆਂ ਦੇ ਦਰਸ਼ਨ ਹੁੰਦੇ ਹਨ। ਜੇ ਉਨ੍ਹਾਂ ਸਾਖੀਆਂ ਨੂੰ ਕਥਾਕਾਰ ਜਾਂ ਗੁਰਮਤਿ ਪ੍ਰਚਾਰਕ ਸੰਗਤਾਂ ਵਿਚ ਸੁਣਾਉਣ ਦਾ ਜਤਨ ਕਰਨ ਤਾਂ ਉਨ੍ਹਾਂ ਦਾ ਗੂੜ੍ਹਾ ਪ੍ਰਭਾਵ ਸੰਗਤਾਂ ਨੂੰ ਗੁਰੂ-ਚਰਨਾਂ ਨਾਲ ਜੋੜਨ ਵਿਚ ਸਹਾਇਕ ਹੋ ਸਕਦਾ ਹੈ।

ਗੁਰੂ ਬਾਬਾ ਜੀ ਨੇ ਸਾਰੇ ਸੰਸਾਰ ਉਤੇ ਵੱਡਾ ਪਰਉਪਕਾਰ ਕੀਤਾ ਹੈ, ਚੌਹਾਂ ਵਰਨਾ ਨੂੰ ਨਾਮ ਜਪਣ ਦਾ ਸਾਂਝਾ ਉਪਦੇਸ਼ ਦਿਤਾ ਹੈ। ਭਗਤ ਰਾਮਾਨੰਦ ਜੀ ਜੋ ਕਈ ਭਗਤਾਂ ਦੇ ਉਪਦੇਸ਼ ਦਾਤੇ (ਗੁਰੂ) ਸਨ, ਅੰਮ੍ਰਿਤ ਵੇਲੇ ਗੰਗਾ ਵਿਚ ਇਸ਼ਨਾਨ ਕਰਨ ਜਾਂਦੇ ਸਨ ਜਿਸ ਦਾ ਉਲੇਖ ਭਾ.ਸ. ਗੁਰਦਾਸ ਜੀ ਨੇ ੧੦ਵੀ ਵਾਰ ਦੀ ੧੫ਵੀਂ ਪਉੜੀ ਵਿਚ ਇਉਂ ਜ਼ਿਕਰ ਕੀਤਾ ਹੈ:-

**ਹੋਇ ਬਿਰਕਤੁ ਬਨਾਰਸੀ, ਰਹਿੰਦਾ ਰਾਮਾਨੰਦੁ ਗੁਸਾਈਂ ॥**
**ਅੰਮ੍ਰਿਤੁ ਵੇਲੇ ਉਠਿ ਕੈ, ਜਾਂਦਾ ਗੰਗਾ ਨ੍ਹਾਵਣ ਤਾਈਂ ॥**

ਅੰਮ੍ਰਿਤ ਵੇਲੇ ਦਾ ਰੰਗ ਜੋ ਸ੍ਰੀ ਦਰਬਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਾਲਕੀ ਸਮੇਂ ਸੰਗਤਾਂ ਦੇ ਅਨੂਠੇ ਦਰਸ਼ਨ ਹੁੰਦੇ ਹਨ, ਓਹ ਜਗਿਆਸੂ ਨੂੰ ਮੋਹ ਲੈਂਦੇ ਹਨ। ਪਰ ਵਰਤਮਾਨ ਸਮੇਂ ਦੇ ਸਾਧ ਸੰਤ ਕੀਰਤਨ ਦਾ ਪ੍ਰੋਗਰਾਮ ਰਖਦੇ ਹਨ, ਉਹ ਰਾਤ ਸਮੇਂ ਹੀ ਰਖਦੇ ਹਨ। ਜਿਥੇ ਰਾਤ ਦੇ ੧੧ ਵਜੇ ਭੋਗ ਪੈਂਦੇ ਹਨ। ਜਿਨ੍ਹਾਂ ਨੇ ਅੱਧੀ ਰਾਤ ਨੂੰ ਸੋਣਾ ਹੈ, ਉਨ੍ਹਾਂ ਨੇ ਅੰਮ੍ਰਿਤ ਵੇਲਾ ਕਿਥੋਂ ਸੰਭਾਲਣਾ ਹੈ, ਨਾਮ ਸਿਮਰਨ ਕਦੋਂ ਕਰਨਾ ਹੈ? ਸੂਰਜ ਚੜ੍ਹੇ ਤੇ ਨਿਤਨੇਮ ਵੀ ਹੋ ਗਿਆ ਤਾਂ ਚੰਗਾ ਨਹੀਂ ਤਾਂ....। ਅਸਲ ਵਿਚ ਰਾਤ ਸਮੇਂ ਲਾਟੂਆਂ ਦੀਆਂ ਲੜੀਆਂ ਨਾਲ ਦੀਵਾਨ ਹਾਲ ਬੜੇ ਸੁੰਦਰ ਸਜਦੇ ਹਨ। ਸੰਗਤਾਂ ਵੀ ਬਾਹਰਲੀ

ਸਜਾਵਟ ਤੇ ਭੁਲ ਜਾਂਦੀਆਂ ਹਨ। ਨਾਮ ਭੋਜਨ ਛੱਕਣ ਵਾਲੀ ਗੱਲ ਕਿਸੇ ਵਿਰਲੇ ਨੂੰ ਚੇਤੇ ਰਹਿੰਦੀ ਹੈ।

ਟੀ.ਵੀ., ਟੇਪਾਂ, ਫਿਲਮਾਂ ਵੀ ਅੰਮ੍ਰਿਤ ਵੇਲਾ ਸੰਭਾਲਣ ਵਿਚ ਵਿਘਨਕਾਰੀ ਹਨ। ਨੌਜਵਾਨ ਪੀੜੀ ਦਾ ਅੰਮ੍ਰਿਤ ਵੇਲੇ ਦੇ ਦਰਬਾਰ ਵਿਚ ਹਾਜ਼ਰ ਨਾ ਹੋਣ ਦਾ ਵੱਡਾ ਕਾਰਨ ਅਜੋਕਾ ਮਨੋਰੰਜਨ ਹੈ। ਜਿਨ੍ਹਾਂ ਗੁਰਮੁਖਾਂ ਨੂੰ ਭਾਈ ਸੰਤਾ ਸਿੰਘ ਜੀ, ਭਾਈ ਸੁਰਜਨ ਸਿੰਘ ਜੀ ਆਦਿ ਰਾਗੀਆਂ ਤੋਂ ਅੰਮ੍ਰਿਤ ਵੇਲੇ ਕੀਰਤਨ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਉਹ ਜਾਣਦੇ ਹਨ ਕਿ ਪ੍ਰਭਾਤ ਸਮੇਂ ਮਨ ਤੇ ਸੁਰਤਿ ਦਾ ਕਿਤਨਾ ਟਿਕਾਉ ਹੁੰਦਾ ਹੈ ਜੋ ਸੁੱਤੇ ਨੂੰ ਕੀਰਤਨ ਰਸ ਵਿਚ ਲੀਨ ਕਰ ਦਿੰਦਾ ਹੈ।



# ਏਕ ਅਖਰੁ ਹਰਿ ਮਨਿ ਬਸਤ...

ਸੰਤ ਗੁਰਮੁਖ ਸਿੰਘ ਜੀ ਅਤੇ ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲਿਆਂ ਦਾ ਨਾਮ ਸਿਖ ਜਗਤ ਵਿਚ ਪ੍ਰਸਿਧ ਹੈ ਕਿਉਂਕਿ ਇਹ ਦੋਵੇਂ ਹਸਤੀਆਂ ਗੁਰਮਤਿ ਵਿਆਖਿਆ ਅਤੇ ਗੁਰਬਾਣੀ ਦਾ ਕੀਰਤਨ ਕਰਨ ਵਿਚੋਂ ਨਿਪੁੰਨ ਸਨ। ਇਹ ਦੋਵੇਂ ਆਤਮ ਰਸੀਆਂ ਰੂਹਾਂ ਗੁਰੂ ਦਰਬਾਰ ਵਿਚ ਸੰਗਤਾਂ ਨੂੰ ਇਲਾਹੀ ਬਾਣੀ ਦੇ ਕੀਰਤਨ ਅਤੇ ਵਿਆਖਿਆ ਨਾਲ ਨਿਹਾਲ ਕਰਦੀਆਂ ਸਨ।

ਇਕ ਵਾਰੀ ਇਹ ਦੋਵੇਂ ਰੂਹਾਂ ਸ੍ਰੀ ਅੰਮ੍ਰਿਤਸਰ ਕਿਸੇ ਦੇ ਗ੍ਰਿਹ ਵਿਖੇ ਗਈਆਂ। ਸੰਤ ਬਲਵੰਤ ਸਿੰਘ ਜੀ ਨੇ ਦੋ ਢਾਈ ਘੰਟੇ ਲਗਾਤਾਰ 'ਸਾਚ ਨਾਮ ਕੀ ਅੰਮ੍ਰਿਤ ਬਰਖਾ' ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਉਪਰੰਤ ਸ੍ਰੀਮਾਨ ਸੰਤ ਗੁਰਮੁਖ ਸਿੰਘ ਜੀ ਨੇ ਦੀਵਾਨ ਵਿਚ ਖੜੇ ਹੋ ਕੇ ਸੰਗਤਾਂ ਨਾਲ ਗੁਰਬਾਣੀ ਵੀਚਾਰਾਂ ਦੁਆਰਾ ਸਾਂਝ ਕੀਤੀ। ਪਰ ਆਪ ਜੀ ਨੇ ਵੀਚਾਰਾਂ ਦੀ ਲੜੀ ਆਰੰਭ ਕਰਦਿਆਂ ਹੀ ਇਹ ਗਲ ਕਹਿ ਦਿਤੀ ਕਿ ਬਹੁਤ ਕੀਰਤਨ ਕਰਨ ਨਾਲ ਕੀ ਬਣਦਾ ਹੈ,ਲੋੜ ਤਾਂ ਇਕ ਅਖਰ ਦੀ ਹੈ। ਗੁਰੂ ਸਾਹਿਬ ਜੀ ਦਾ ਪਾਵਨ ਸਲੋਕ ਹੈ:

**ਆਏ ਪ੍ਰਭ ਸਰਨਾਗਤੀ, ਕਿਰਪਾਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ ॥**
**[ਪੰਨਾ ੨੬੧**

ਕੀਰਤਨ ਦਾ ਰਸ ਸੰਗਤਾਂ ਉਤੇ ਛਾਇਆ ਹੋਇਆ ਸੀ ਪਰ ਸੰਤਾਂ ਦੀ ਵਿਆਖਿਆ ਕੀਰਤਨ ਦੀ ਵਡਿਆਈ ਦੀ ਥਾਂ 'ਏਕ ਅਖਰੁ' ਤੇ ਜ਼ੋਰ ਦਿੰਦੀ ਰਹੀ। ਦੀਵਾਨ ਦੀ ਸਮਾਪਤੀ ਮਗਰੋਂ ਜਦੋਂ ਦੋਵੇਂ ਰੂਹਾਂ ਇਕਠੀਆਂ ਹੋਈਆਂ ਤਾਂ ਘਰ ਦੇ ਇਕ ਕਮਰੇ ਵਿਚ ਸੰਤ ਬਲਵੰਤ ਸਿੰਘ ਜੀ ਨੇ ਪੁਛਿਆ 'ਮਹਾਰਾਜ ਜੀ! ਭਗਤ ਕਬੀਰ ਜੀ ਨੇ ਤਾਂ ਲਿਖਿਆ ਹੈ:-

**ਕਹੁ ਕਬੀਰ ਅਖਰ ਦੁਇ ਭਾਖਿ॥**
**ਹੋਇਗਾ ਖਸਮੁ ਤ ਲੇਇਗਾ ਰਾਖਿ ॥** **[ਪੰਨਾ ੩੨੯**

ਫਿਰ ਕਬੀਰ ਜੀ ਨੇ ਸਲੋਕਾਂ ਵਿਚ ਵੀ ਇਹ ਬਚਨ ਕਹੇ ਹਨ:—

**ਕਬੀਰ ਪਰਭਾਤੇ ਤਾਰੇ ਖਿਸਹਿ,**
**ਤਿਉ ਇਹੁ ਖਿਸੈ ਸਰੀਰੁ ॥**
**ਏਹ ਦੁਇ ਅਖਰ ਨਾ ਖਿਸਹਿ,**
**ਸੋ ਗਹਿ ਰਹਿਓ ਕਬੀਰੁ ॥** [ਪੰਨਾ ੧੩੭੩

ਜੇ ਵਾਹਿਗੁਰੂ ਆਖੀਏ ਤਾਂ ਚਾਰ ਅਖਰ ਹਨ। ਪਰ ਭਾ. ਸ. ਗੁਰਦਾਸ ਜੀ ਨੇ ''ਪੰਚ ਅਖਰ ਉਪਕਾਰ ਨਾਮੁ ਸਮਾਲਿਆ'' (ਵਾਰ ੩-੧੫) ਅਤੇ ''ਪੰਜ ਅਖਰ ਪਰਧਾਨ ਕਰਿ, ਪਰਮੇਸਰੁ ਭਇ ਨਾਉ ਧਰਾਇਆ॥' (ਭਾ. ਗੁ. ਵਾ. ੩੯-੨) ਦਾ ਵਰਨਣ ਕੀਤਾ ਹੈ। ਆਪ ਕਿਰਪਾ ਕਰਕੇ ਗੁਰਬਾਣੀ ਦੇ ਕਿਸੇ ਪ੍ਰਮਾਣ ਰਾਹੀਂ 'ਇਕ ਅਖਰੁ' ਬਾਰੇ ਕੋਈ ਗੁਹਝ ਗਿਆਨ ਦੀ ਗਲ ਦਸੋ ਜੀ!

ਸੰਤ ਗੁਰਮੁਖ ਸਿੰਘ ਜੀ ਸੁਣ ਕੇ ਪਹਿਲਾਂ ਤਾਂ ਚੁਪ ਕਰ ਗਏ ਫਿਰ ਕਹਿਣ ਲਗੇ ''ਬੀਆ ਜੀ! ਤੁਸੀਂ ਆਪ ਹੀ ਦਸੋ, ਮੈਨੂੰ ਤੁਹਾਡੇ ਪ੍ਰਸ਼ਨ ਦਾ ਕੋਈ ਉਤਰ ਨਹੀਂ ਔਹੜਦਾ।'' ਓਦੋਂ ਸੰਤ ਬਲਵੰਤ ਸਿੰਘ ਜੀ ਨੇ ਆਖਿਆ ''ਸੰਤ ਜੀ! ਮੈਂ ਤੁਹਾਨੂੰ ਕੀ ਦਸਣ ਜੋਗਾਂ ਹਾਂ। ਪਰ ਮੇਰੇ ਖਿਆਲ ਵਿਚ 'ਏਕ ਅਖਰੁ' ਤਤ-ਗਿਆਨ ਦਾ ਪ੍ਰਤੀਕ ਜਾਪਦਾ ਹੈ ਪਰ ਇਸ ਦਾ ਭੇਦ ਵਿਆਖਿਆ ਕਰਨ ਨਾਲ ਪ੍ਰਗਟ ਨਹੀਂ ਹੁੰਦਾ। ਇਹ 'ਅਨੁਭਵ' ਵਾਲਾ ਅਖਰ ਹੈ ਜੋ ਗੁਰੂ ਦੀ ਕਿਰਪਾ ਨਾਲ ਹੀ ਸਮਝ ਆ ਸਕਦਾ ਹੈ ਤੇ ਉਸ ਨਾਲ ਸਾਂਝ ਬਣ ਸਕਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੈ:—

**ਏਕੁ ਅਖਰੁ ਜੋ ਗੁਰਮੁਖਿ ਜਾਪੈ,**
**ਤਿਸ ਕੀ ਨਿਰਮਲ ਸੋਈ ॥** [ਪੰਨਾ ੭੮੭

ਬਹੁਤੇ ਅਖਰਾਂ ਤੋਂ ਭਾਵ ਹੈ ਫਿਲਾਸਫੀ ਵਾਲੀਆਂ ਪੁਸਤਕਾਂ ਪੜ੍ਹਿਆਂ ਪਰਮੇਸ਼ਰ ਜੀ ਨਾਲ ਪਿਆਰ ਨਹੀਂ ਪੈਂਦਾ, ਸਗੋਂ ਅਹੰਕਾਰ ਵਿਚ ਵਾਧਾ ਹੁੰਦਾ ਹੈ। ਜਿਵੇਂ ਕਿ ਗੁਰਵਾਕ ਹਨ:—

**ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤੁ ਅਭਿਮਾਨੁ॥**
**ਤੀਰਥ ਨਾਤਾ ਕਿਅ ਕਰੇ, ਮਨ ਮਹਿ ਮੈਲੁ ਗੁਮਾਨੁ ॥**

**ਗੁਰ ਬਿਨੁ ਕਿਨਿ ਸਮਝਾਈਐ, ਮਨੁ ਰਾਜਾ ਸੁਲਤਾਨੁ॥[ਪੰਨਾ ੬੧**

ਸੋ ਅਖਰੀ ਗਿਆਨ ਤਾਂ ਬੁਧੀ ਮੰਡਲ ਦੀ ਖੇਡ ਹੈ ਪਰ ਨਾਮ 'ਅਖਰ' ਬੁਧੀ ਮੰਡਲ ਦੀ ਖੇਡ ਨਹੀਂ ਕਿਉਂਕਿ ਅਖਰ ਨਾਸ੍ਵੰਤ ਹਨ "ਏਹ ਅਖਰ ਖਿਰ ਜਾਹਿਗੇ, ਓਇ ਅਖਰ ਇਨ ਮਹਿ ਨਾਹਿ" (ਪੰਨਾ ੩੪੦) ਨਾਮ ਅਖਰਾਂ ਜਾਂ ਕਾਗਜ਼ਾਂ ਵਿਚ ਕੈਦ ਨਹੀਂ, ਨਾਮ ਤਾਂ 'ਇਕ ਜੋਤਿ' ਹੈ ਜੋ ਸਰਬ ਵਿਆਪਕ ਹੈ। ਨਾਮ ਸਦੀਵ ਕਾਲ ਰਹਿਣ ਵਾਲਾ ਹੈ:–

੧. **ਸਤਿਨਾਮੁ ਪ੍ਰਭ ਕਾ ਸੁਖਦਾਈ॥**
**ਬਿਸ੍ਵਾਸੁ ਸਤਿ, ਨਾਨਕ ਗੁਰ ਤੇ ਪਾਈ॥੬॥ [ਪੰਨਾ ੨੮੪**

੨. **ਹਰਿ ਸਤਿ ਸਤਿ ਸਦਾ ਹਰਿ ਸਤਿ,**
**ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥ [ਪੰਨਾ ੯੯੮**

'ਗੁਰਬਾਣੀ ਵਿਚਾਰੁ' ਦੇ ਲੇਖਕ ਖੋਜੀ ਜੀ ਲਿਖਦੇ ਹਨ ਕਿ "ਅਭਿਆਸ ਕਰਨ ਲਈ ਇਕ ਅਖਰੀ ਮੰਤਰ ਜਾਂ ਇਕੋ ਲਫਜ਼ ਵਾਲਾ ਮੰਤਰ ਸੌਖਾ ਜਪਿਆ ਜਾਂਦਾ ਹੈ ਤੇ ਇਕ ਅਖਰੀ ਮੰਤਰ ਇਕਾਗਰਤਾ ਵਿਚ ਸਹਾਈ ਹੁੰਦਾ ਹੈ। ਇਕੋ ਲਫ਼ਜ ਜਾਂ ਮੰਤਰ ਹੀ 'ਘੁਲ' ਖਿਰ ਕੇ ਸੂਖਮ ਰੂਪ ਧਾਰ ਸਕਦਾ ਹੈ। ਬਹੁਤੇ ਲਫ਼ਜਾਂ ਵਾਲੇ ਮੰਤਰ ਦਾ ਖਿਰਨਾ ਜਾਂ ਘੁਲਨਾ ਅਸੰਭਵ ਹੈ, ਕਿਉਂਕਿ ਰੱਬ ਇਕ ਹੈ, ਉਸ ਦੀ ਸੂਖਮ ਹਸਤੀ ਵੀ ਇਕ ਹੈ, ਉਸ ਦੀ 'ਧੁਨੀ' ਵੀ ਇਕ ਹੈ ਤੇ ਉਸ ਦਾ 'ਪ੍ਰਕਾਸ਼ ਰੂਪ' ਵੀ ਇਕ ਹੈ। ਸੋ ਉਸ ਦਾ ਮੰਤਰ ਵੀ ਏਕ ਅਖਰ ਵਾਲਾ ਹੋ ਸਕਦਾ ਹੈ ਤੇ ਉਸ ਇਕ ਅਖਰੀ ਗੁਰ-ਮੰਤਰ ਦਾ ਅਭਿਆਸ ਹੀ ਸਹਿਜੇ ਸਫਲ ਹੋ ਸਕਦਾ ਹੈ। ਗੁਰਬਾਣੀ ਵਿਚ ਇਸ ਗਲ ਦੀ ਇਉਂ ਪ੍ਰੋੜਤਾ ਕੀਤੀ ਗਈ ਹੈ:–

**੧- ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸਕੀ ਨਿਰਮਲ ਸੋਈ॥[ਪੰ. ੭੪੭**

**੨- ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯ੍ਰ॥**
**ਕੀਨੇ ਰਾਮਨਾਮ ਇਕ ਆਖ੍ਯ੍ਰ॥ [ਪੰਨਾ ੨੬੨**

**੩- ਜਹਾ ਬੋਲ ਤਹ ਅਛਰ ਆਵਾ॥**
**ਜਹ ਅਬੋਲ ਤਹ ਮਨੁ ਨ ਰਹਾਵਾ॥**

**ਬੋਲ ਅਬੋਲ ਮਧਿ ਹੈ ਸੋਈ ॥**
**ਜਸ ਓਹੁ ਹੈ ਤਸ ਲਖੈ ਨ ਕੋਈ॥੨॥** [ਪੰਨਾ ੩੪੧
**੪- ਏਕੁ ਸੁਧਾਖਰੁ ਜਾਕੈ ਹਿਰਦੈ ਵਸਿਆ,**
**ਤਿਨ ਬੇਦਹਿ ਤਤੁ ਪਛਾਨਿਆ॥** [ਪੰਨਾ ੧੨੦੫
**੬- ਬਾਵਨ ਅਖਰ ਜੋਰੇ ਆਨਿ ॥**
**ਸਕਿਆ ਨ ਅਖਰੁ ਏਕੁ ਪਛਾਨਿ॥** [ਪੰਨਾ ੩੪੩

ਖੋਜੀ ਜੀ ਕਿਸੇ ਅੰਗਰੇਜ਼ੀ ਪੁਸਤਕ ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ ''ਕਿਸੇ ਮਹਾਂ ਪੁਰਖ ਨੇ ਲਿਖਿਆ ਉਸ ਦਾ ਉਲੱਥਾ ਇਉਂ ਹੈ:-

ਮੰਤਰ ਛੋਟੇ ਤੋਂ ਛੋਟਾ ਚੰਗਾ ਹੈ, ਇਕ ਅਖਰ ਨੂੰ ਆਪਣੇ ਹਿਰਦੇ ਵਿਚ ਘੁਟ ਕੇ ਬੈਠਾ ਲਉ ਤੇ ਆਪਣੇ ਨਿਤ ਦੇ ਕੰਮਾਂ ਕਾਜਾਂ ਵਿਚ ਨਾਲ ਨਾਲ ਰਖੋ ਤੇ ਆਪਣੇ ਜੀਵਨ ਵਿਚ ਢਾਲ ਲਓ। ਜੇ ਕੋਈ ਸੰਕਾ-ਸੰਕਲਪ ਵਿਕਲਪ ਆਵੇ ਤਾਂ ਇਸੇ ਇਕ ਅਖਰ ਨਾਲ ਹੀ ਉਸ ਦਾ ਹਲ ਲਭੋ। ਇਸ ਇਕ ਅਖਰ ਦਾ ਇਤਨਾ ਰਟਨ-ਜਾਪ ਸਿਮਰਨ ਕਰੋ ਕਿ ਤੁਹਾਡਾ ਤਨ-ਮਨ, ਹਿਰਦਾ ਅੰਤਸ਼ਕਰਨ ਵਿਚ ਇਹ ਅਖਰ ਮੰਤਰ ਸਮ, ਵਸ-ਰਸ ਜਾਵੇ, ਤੇ ਇਹ ਮੰਤਰ ਤੁਹਾਡੇ 'ਅਨੁਭਵ' ਵਿਚ ਸੁਨਣ ਲਗ ਜਾਵੇ। ਤੁਹਾਡੀ ਸਾਰੀ ਅਮਰ-ਹੌਂਦ ਹੀ ਇਸ ਵਿਚ ਸਮਾ ਜਾਵੇ। ਇਹ ਗਲ ਸਪਸ਼ਟ ਕਰਨ ਦੀ ਲੋੜ ਹੈ ਕਿ ''ਵਾਹਿਗੁਰੂ' ਗੁਰ-ਮੰਤਰ ਵਿਚ ਹੋਰ ਸਾਰੇ ਵਿਸ਼ੇਸ਼ 'ਮੰਤਰ' ਸ਼ਾਮਲ ਹਨ, ਜਿਸ ਤਰ੍ਹਾਂ ਕਿ –

'ਵ' ਵਾਸਦੇਵ ਦਾ ਪ੍ਰਤੀਕ ਹੈ,
**'ਹ' ਹਰੀ ਦਾ ਪ੍ਰਤੀਕ ਹੈ,**
'ਗ' ਗੋਬਿੰਦ ਦਾ ਪ੍ਰਤੀਕ ਹੈ,
'ਰ' ਰਾਮ ਦਾ ਪ੍ਰਤੀਕ ਹੈ,

ਤੇ ਸਮੁੱਚਾ ਮੰਤਰ 'ਵਾਹਿਗੁਰੂ' **ਇਨ੍ਹਾਂ ਸਾਰਿਆਂ ਚੌਹਾਂ** ਮੰਤਰਾਂ ਦਾ ਪ੍ਰਤੀਕ ਨਹੀਂ ਬਲਕਿ ਨਿਚੋੜ ਹੈ 'ਮਹਕ' ਹੈ, ਹੌਂਦ' ਹੈ, ਤੇ ''ਤੱਤ'' ਹੈ।"

ਖੋਜੀ ਜੀ ਦੇ ਉਪਰੋਕਤ ਵੀਚਾਰ ਕਿ ਵਾਹਿਗੁਰੂ 'ਇਕ ਅਖਰ' ਹੈ, ਇਸ ਦੀ ਪ੍ਰੋੜ੍ਹਤਾ ਲਈ ਗੁਰਬਾਣੀ ਵਿਚੋਂ ਕੋਈ ਪ੍ਰਮਾਣ ਨਹੀਂ ਦਿਤਾ। ਹਾਂ, ਗਲ ਸੰਤ

ਬਲਵੰਤ ਸਿੰਘ ਜੀ ਦੀ ਸੰਤ ਗੁਰਮੁਖ ਸਿੰਘ ਜੀ ਪਾਸੋਂ 'ਇਕ ਅਖਰ' ਪੁਛਣ ਦੀ ਚਲ ਰਹੀ ਸੀ। ਆਖਰ ਸੰਤ ਬਲਵੰਤ ਸਿੰਘ ਜੀ ਨੇ ਆਪਣੀ ਬੁਧੀ ਅਨੁਸਾਰ ਆਖਿਆ, 'ਸੰਤ ਜੀ! ਮੇਰੀ ਤੁੱਛ ਬੁੱਧੀ ਅਨੁਸਾਰ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੪੩੦ ਪੰਨਿਆਂ ਦਾ ਤੱਤ-ਸਾਰ ਇਕ ਅਖਰ ਹੈ।

ਪਰ ਉਪ੍ਰੋਕਤ ਉਤਰ ਵੀ 'ਇਕ ਅਖਰ' ਨੂੰ ਨਿਰੂਪਣ ਕਰਨ ਵਿਚ ਅਧੂਰਾ ਹੈ।

'ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ' ਵਾਲੀ ਪੰਕਤੀ ਵਿਚ 'ਏਕ ਅਖਰੁ' ਦਾ ਅਰਥ ਜੇ ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਮੁਖ ਰਖ ਕੇ ਕੀਤਾ ਜਾਵੇ ਤਾਂ ਕੋਈ ਔਕੜ ਨਹੀਂ ਆਉਂਦੀ। 'ਏਕ' ਪਦ ਇਥੇ ਸੰਗਿਆ ਵਾਚਕ ਨਹੀਂ ਕਿਉਂਕਿ ਇਸ ਦਾ 'ਕ' ਮੁਕਤਾ ਹੈ। ਮੁਕਤੇ ਅਖਰ ਚੋਂ ਦਾ, ਦੀ ਦੇ ਅਰਥ ਨਿਕਲਦੇ ਹਨ। ਇਸ ਤਰ੍ਹਾਂ 'ਏਕ ਅਖਰ' ਦਾ ਅਰਥ ਬਣੇਗਾ 'ਇਕ ਦਾ ਅਖਰੁ' ਭਾਵ '੧ਓ' .-

**ਓਅੰਕਾਰਿ ਏਕੋ ਰਵਿ ਰਹਿਆ, ਸਭੁ ਏਕਸ ਮਾਹਿ ਸਮਾਵੈਗੋ॥**
**ਏਕੋ ਰੂਪੁ ਏਕੋ ਬਹੁ ਰੰਗੀ, ਸਭੁ ਏਕਤੁ ਬਚਨਿ ਚਲਾਵੈਗੋ॥**

[ਪੰਨਾ ੧੩੧੦

ਭਾਵ ਵਾਹਿਗੁਰੂ ਇਕ ਹੋ ਕੇ ਵਿਆਪਕ ਹੈ। ਸਾਰਾ ਪਸਾਰਾ ਉਸ ਇਕ ਦਾ ਹੈ ਤੇ ਉਸੇ ਵਿਚ ਸਮਾਅ ਜਾਵੇਗਾ। ਉਹ ਸਾਰੀ ਏਕਤਾ ਨੂੰ ਹੁਕਮ ਦੁਆਰਾ ਚਲਾ ਰਿਹਾ, ਅਨੇਕਤਾ ਵਿਚ ਏਕਤਾ ਵਾਲਾ ਸੰਸਾਰ ਨੂੰ ਵੀ ਆਪਣੀ ਹੁਕਮ ਦੀ ਇਕ ਅਨੋਖੀ ਖੇਡ ਹੈ।

ਭਾ. ਸ. ਕਾਨ੍ਹ ਸਿੰਘ ਨੇ ਪੰਜਾਬੀ ਮਹਾਨ ਕੋਸ਼ ਵਿਚ ਲਿਖਿਆ ਹੈ, '੧ਓ' ਦੋ ਅਖਰ ਨਹੀਂ। ਜਿਵੇਂ ਵੇਦ ਵਿਚ ਓਮ ਅਖਰ ਹੈ ਤਿਵੇਂ ਗੁਰਮਤ ਵਿਚ '੧ਓ' ਇਕ ਅਖਰ ਹੈ। ਭਾਈ ਸ. ਗੁਰਦਾਸ ਜੀ ਨੇ '੧ਓ ਸਤਿਨਾਮੁ' ਨੂੰ ਪੰਜ ਅੱਖਰ ਦਸੇ ਹਨ 'ਪੰਚ ਅੱਖਰ ਉਪਕਾਰ ਨਾਮ ਸਮਾਇਆ। ਸੋ '੧ਓ' ਇਕ ਅੱਖਰ ਹੀ ਸਿਧ ਹੁੰਦਾ ਹੈ।



# ਸੰਗਤੀ ਸਿਮਰਨ - ਮਹੱਤਵ

**ਸਤ ਸੰਗਤਿ ਗੁਰ ਕੀ ਹਰਿ ਪਿਆਰੀ,**
**ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥**
**ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ,**
**ਸੇ ਭਾਗਹੀਣ ਪਾਪੀ ਜਮਿ ਖਾਇਆ ॥ [ਪੰਨਾ ੪੯੪**

ਇਨਸਾਨ ਸਿਮਰਨ ਸ਼ਕਤੀ ਦਾ ਸਦਕਾ ਹੀ ਸੰਸਾਰ ਵਿਚ ਦੂਜੀਆਂ ਜੂਨੀਆਂ ਨਾਲੋਂ ਉਤਮ ਤੇ ਸਤਿਕਾਰ ਯੋਗ ਗਿਣਿਆ ਜਾਂਦਾ ਹੈ। ਗੁਰਵਾਕ ਵੀ ਹਨ:-

**ਅਵਰ ਜੋਨਿ ਤੇਰੀ ਪਨਿਹਾਰੀ ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ [ਪੰਨਾ ੩੭੪**

ਮਨੁੱਖ ਹਰੇਕ ਚੀਜ ਦੀ ਵਰਤੋਂ ਕਰਨ ਵਿਚ ਵੀ ਸੁਤੰਤਰ ਹੈ। ਸੁਖਦਾਈ ਜੀਵਨ ਵਿਚ ਪਰਵੇਸ਼ ਕਰਨਾ ਇਸ ਦੀ ਕ੍ਰਿਆ ਤੇ ਆਧਾਰਤ ਹੈ। ਸਿਮਰਨ ਦੇ ਅਖਰੀ ਅਰਥ ਹਨ- ਯਾਦ। ਜੇ ਮਨੁੱਖ ਆਪਣੇ ਮਨ ਵਿਚ ਸਚਾਈ, ਪਿਆਰ ਤੇ ਪਰਉਪਕਾਰ ਨੂੰ ਸੰਭਾਲ ਕੇ ਰਖੇ ਤਾਂ ਇਸ ਦਾ ਜੀਵਨ ਆਤਮਿਕ ਉਚਿਆਈਆਂ ਦੀ ਸਿਖਰ ਨੂੰ ਛੋਹ ਸਕਦਾ ਹੈ। ਜੇ ਪ੍ਰਭੂ ਨੂੰ ਵਿਸਾਰ ਕੇ ਜੀਵ ਵਾਦ-ਵਿਵਾਦ, ਦ੍ਵੈਤ ਤੇ ਈਰਖਾ ਵਿਚ ਪੈ ਜਾਏ, ਤਾਂ ਇਸ ਦੇ ਅਮੋਲਕ ਗੁਣ ਗਲ ਜਾਂਦੇ ਹਨ। ਅਜਿਹੇ ਜੀਵਨ ਬਾਰੇ ਗੁਰਦੇਵ ਫੁਰਮਾਉਂਦੇ ਹਨ:-

**ਮਨਮੁਖ ਵਿਣੁ ਨਾਵੈ ਕੂੜਿਆਰ, ਫਿਰਹਿ ਬੇਤਾਲਿਆ॥**
**ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥ [ਪੰਨਾ ੧੨੮੪**

ਮਨੁੱਖੀ ਮਨ ਬਹੁਤ ਚੰਚਲ ਹੈ। ਇਸ ਅੰਦਰ ਕਈ ਪ੍ਰਕਾਰ ਦੀਆਂ ਲਹਿਰਾਂ ਚਲਦੀਆਂ ਰਹਿੰਦੀਆਂ ਹਨ। ਮਨ ਨੂੰ ਸਥਿਰ ਰਖਣ ਲਈ ਨਾਮ ਦੀ ਸਾਧਨਾ ਤੇ ਅਰਾਧਨਾ ਦੀ ਸਦਾ ਹੀ ਲੋੜ ਰਹਿੰਦੀ ਹੈ। ਕਈ ਪ੍ਰੇਮੀ ਇਹ ਆਖਦੇ ਹਨ ਕਿ

ਘਰੋਗੀ ਵਾਤਾਵਰਨ ਵਿਚ ਭਜਨ ਬੰਦਗੀ ਲਈ ਕੋਈ ਚੰਗਾ ਅਸਥਾਨ ਨਹੀਂ ਮਿਲਦਾ ਕਿਉਂਕਿ ਘਰ ਵਿਚ ਸਾਰਾ ਦਿਨ ਮਾਇਕੀ ਧੰਧਿਆਂ ਦੀਆਂ ਗਲਾਂ, ਨਿੰਦਿਆ ਤੇ ਉਸਤਤਿ ਦੀਆਂ ਕਹਾਣੀਆਂ ਚਲਦੀਆਂ ਰਹਿੰਦੀਆਂ ਹਨ। ਇਸ ਤੋਂ ਇਲਾਵਾ ਘਰ ਦੇ ਕਮਰਿਆਂ ਚੋਂ ਕਾਮ-ਵਾਸ਼ਨਾ ਦੀ ਦੁਰਗੰਧੀ ਅਤੇ ਵੈਰ-ਵਿਰੋਧ ਵਾਲੀਆਂ ਭਾਵਨਾਵਾਂ ਨਾਲ ਸਾਰਾ ਆਲਾ-ਦੁਆਲਾ ਹੀ ਗੰਧਲਾ ਹੋਇਆ ਹੁੰਦਾ ਹੈ। ਫਿਰ ਰੌਲੇ ਰਪੇ ਵਾਲੇ ਮਹੌਲ ਵਿਚ ਮਨ ਦਾ ਨਾਮ ਵਿਚ ਟਿਕਣਾ ਕਿਵੇਂ ਸੰਭਵ ਹੋ ਸਕਦਾ ਹੈ?

ਨਾਮ ਸਿਮਰਨ ਲਈ ਪਹਿਲਾਂ ਗੁਰਦੁਆਰੇ ਜਾਣਾ ਹੀ ਉਚਿਤ ਹੈ। ਜੇ ਘਰ ਵਿਚ ਹੀ ਨਾਮ ਸਿਮਰਨ ਦਾ ਪਰਚਾ ਪਾਉਣਾ ਹੋਵੇ ਤਾਂ ਅਭਿਆਸੀ ਨੂੰ ਚਾਹੀਦਾ ਹੈ ਕਿ ਉਹ ਘਰ ਵਿਚ ਜੋ ਥਾਂ ਸਿਮਰਨ ਲਈ ਚੁਣੇ ਉਹ ਨਵੇਕਲੀ, ਸਾਫ-ਸੁਥਰੀ ਅਤੇ ਹਵਾਦਾਰ ਹੋਵੇ ਤਾਂ ਜੋ ਉਸ ਦਾ ਵਿਲਖਣ ਪ੍ਰਭਾਵ ਅਭਿਆਸੀ ਦੀ ਸੁਰਤਿ ਉਤੇ ਆਪਣੀ ਵਿਸ਼ੇਸ਼ ਛਾਪ ਛਡੇ। ਮਨੁੱਖ ਜਦੋਂ ਤਕ ਨਾਮ-ਸਿਮਰਨ ਵਿਚ ਜੁੜਿਆ ਤੇ ਰੰਗ ਰਸ ਮਾਣਦਾ ਹੋਇਆ ਸਾਈਂ ਦੀ ਸਮੀਪਤਾ ਨਹੀਂ ਪ੍ਰਾਪਤ ਕਰ ਪਾਂਦਾ, ਓਦੋਂ ਤੱਕ ਉਸ ਦੇ ਜੀਵਨ ਦਾ ਲਕਸ਼ ਅਧੂਰਾ ਹੀ ਰਹਿੰਦਾ ਹੈ।

ਗੁਰਬਾਣੀ ਵਿਚ "ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ" (ਪੰਨਾ ੩੮੫) ਵਾਲੀਆਂ ਪਾਵਨ ਪੰਕਤੀਆਂ ਸਾਨੂੰ ਨਾਮ-ਸਿਮਰਨ ਦੇ ਅਸਥਾਨ ਬਾਰੇ ਸਹੀ ਗਿਆਨ ਕਰਾਉਂਦੀਆਂ ਹਨ।

ਉਪ੍ਰੋਕਤ ਅਸਥਾਨ ਦੀ ਲੋਚਾ ਨੂੰ ਗੁਰੂ ਬਾਬਾ ਜੀ ਨੇ ਬਾਣੀ ਵਿੱਚ ਇਉਂ ਪ੍ਰਗਟਾਇਆ ਹੈ:-

**ਜਹਾਂ ਨਾਮੁ ਮਿਲੈ, ਤਹ ਜਾਉ ॥**
**ਗੁਰ ਪਰਸਾਦੀ ਕਰਮ ਕਮਾਉ ॥**
**ਨਾਮੇ ਰਾਤਾ ਹਰਿ ਗੁਣ ਗਾਉ ॥** [ਪੰਨਾ ੪੧੫

ਸਿਖ ਧਰਮ ਦੇ ਨਿਰਮਾਤਾ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਸਾਰੀ ਸ੍ਰਿਸ਼ਟੀ ਦੇ ਦੇਸ਼ ਦੇਸ਼ਾਂਤਰਾਂ, ਥਾਨ ਥਨੰਤਰਾਂ ਦਾ ਰਟਨ ਕਰਕੇ ਸੰਸਾਰ ਨੂੰ ਕਰਤਾਰੀ ਬਾਣੀ ਦੁਆਰਾ ਤਾਰਿਆ। ਫਿਰ ਕਰਤਾਰਪੁਰ ਵਿਚ ਧਰਮਸਾਲ ਬਣਾ

ਕੇ ਸਤਿਸੰਗਤ ਦੀ ਬੁਨਿਆਦ ਰਖੀ ਤਾਂ ਜੋ ਲੋਕਾਂ ਦੇ ਮਨ ਚੋ ਅਗਿਆਨਤਾ ਦਾ ਅੰਧੇਰਾ ਬਾਣੀ ਦੀ ਰੌਸ਼ਨੀ ਤੇ ਨਾਮ-ਸਿਮਰਨ ਦੁਆਰਾ ਦੂਰ ਕੀਤਾ ਜਾ ਸਕੇ।

ਭਾ.ਸ. ਗੁਰਦਾਸ ਜੀ ਨੇ ੨੪ਵੀਂ ਵਾਰ ਦੀ ਪਹਿਲੀ ਪਉੜੀ ਜੋ ਮੰਗਲਾ ਚਰਨ ਦੇ ਰੂਪ ਵਿਚ ਉਚਾਰਨ ਕੀਤੀ, ਉਸ ਵਿਚ ਇਸ ਬਾਰੇ ਅੰਕਿਤ ਹੈ:-

**ਸਤਿਰੂਪ ਸਤਿਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ॥**
**ਧਰਮਸਾਲ ਕਰਤਾਰਪੁਰੁ,**
**ਸਾਧ ਸੰਗਤਿ ਸਚ ਖੰਡ ਵਸਾਇਆ॥**
**ਵਾਹਿਗੁਰੂ ਗੁਰਸਬਦੁ ਸੁਣਾਇਆ ॥ [ਵਾਰ ੨੪/੧**

ਇਸੇ ਤਰ੍ਹਾਂ ੨੯ਵੀਂ ਵਾਰ ਦੀ ਸਤਵੀਂ ਪਉੜੀ ਵਿਚ ਗੁਰਸਿਖੀ ਦੇ ਦਰਸ਼ਨ ਅਤੇ ਇਸ ਦੇ ਰੱਸ ਨੂੰ ਭੁੰਚਣ ਬਾਰੇ ਲੋੜੀਂਦੀ ਜਾਣਕਾਰੀ ਦਿੱਤੀ ਹੈ:-

**ਗੁਰਸਿਖੀ ਦਾ ਦੇਖਣਾ, ਗੁਰਮੁਖਿ ਸਾਧ ਸੰਗਤਿ ਗੁਰਦੁਆਰਾ ॥**
**ਗੁਰ ਸਿਖੀ ਦਾ ਚਖਣਾ,**
**ਸਾਧ ਸੰਗਤਿ ਗੁਰੁ ਸਬਦੁ ਵੀਚਾਰਾ ॥ [ਵਾਰ ੨੯/੭**

ਅਰਥਾਤ ਗੁਰਸਿਖੀ ਦਾ ਧੁਰਾ 'ਗੁਰਦੁਆਰਾ' ਹੈ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪ੍ਰਕਾਸ਼ ਹੁੰਦਾ ਹੈ। ਸਾਧ ਸੰਗਤ ਦੇ ਦਰਸ਼ਨ ਹੁੰਦੇ ਹਨ। ਗੁਰਸਿਖੀ ਦਾ ਚਖਣਾ ਭਾਵ ਨਾਮ ਦਾ ਸੁਆਦ ਲੈਣਾ ਹੈ। ਸਾਧ ਸੰਗਤ ਵਿੱਚ ਗੁਰਸਬਦ ਦਾ ਬਿਲੋਵਨਾ ਅਥਵਾ ਵੀਚਾਰਨਾ 'ਗੁਰਬਾਣੀ ਪੜਿ ਸਮਝਿ ਸੁਣੇਹੀ' ਵਾਲੇ ਸੰਦੇਸ਼ ਤੇ ਅਮਲ ਕਰਨਾ ਹੈ। ਇਸ ਜੁਗਤੀ ਨਾਲ ਸਾਧ ਸੰਗਤ ਵਿਚ ਨਾਮ ਦੀ ਕਮਾਈ ਕਰਕੇ ਅਨੰਦ ਪ੍ਰਾਪਤ ਕਰਨਾ ਹੈ।

ਗੁਰਬਾਣੀ ਵਿਚ ਗੁਰਦੁਆਰੇ ਜਾ ਕੇ ਸਤਿ ਸੰਗਤ ਵਿਚ ਬੈਠ ਕੇ ਕੀਰਤਨ ਸੁਣਨ ਦੀ ਮਹਾਨਤਾ ਨੂੰ ਇਉਂ ਰੂਪਮਾਨ ਕੀਤਾ ਹੈ:-

**ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥**
**ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥**
**ਕਲਿ ਕਲੇਸ ਮਿਟਾਏ ਸਤਿਗੁਰ,**
**ਹਰਿ ਦਰਗਹ ਦੇਵੈ ਮਾਨਾ ਹੇ ॥ [ਪੰਨਾ ੧੦੭੫**

ਗੁਰੂ ਬਾਬਾ ਜੀ ਵਲੋਂ ਨਾਮ ਸਿਮਰਨ ਦੀ ਆਧਾਰ ਸ਼ਿਲਾ ਦਾ ਪਹਿਲਾ ਚਰਣ ਧਰਮਸਾਲ ਅਰਥਾਤ ਗੁਰਦੁਆਰਾ ਹੈ, ਜਿਥੇ ਸਾਧਸੰਗਤ ਤੇ ਨਾਮ ਨਾਲ ਸੰਪਰਕ ਬਣਦਾ ਹੈ। ਸਤਿਸੰਗਤ ਵਿਚ ਜਿਥੇ ਸਾਧੂ ਸੰਤ ਜਨ ਇਕੱਤਰ ਹੁੰਦੇ ਹਨ, ਉਥੇ ਹਰੀ ਦਾ ਜਸ ਗਾਇਨ ਕਰਦੇ ਹਨ ਅਤੇ ਉਹ ਅਸਥਾਨ ਪਰਮੇਸ਼ਰ ਦੇ ਨਾਮ ਨਾਲ ਨੂਰੋ ਨੂਰ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਇਸ ਅਸਥਾਨ ਦੀ ਇਉਂ ਵਡਿਆਈ ਕਰਦੇ ਹਨ:-

**ਸਾਧ ਸੰਗਤਿ ਅਸਥਾਨ ਜਗਮਗ ਨੂਰ ਹੈ ॥**
**ਲਖ ਲਖ ਸਸੀਅਰ ਭਾਨੁ ਕਿਰਨ ਠਰੂਰ ਹੈ ॥** [੩-੧੦(੬-੭)

ਜਿਹੜਾ ਜਗਿਆਸੂ ਘਰ ਵਿਚ ਜਾਂ ਗੁਰਦੁਆਰੇ ਵਿਚ ਨਾਮ ਅਭਿਆਸ ਕਰਦਾ ਹੈ ਉਸ ਨੂੰ ਸੁਤੇ ਹੀ ਅਸਥਾਨ ਭੇਦ ਦੀ ਸੋਝੀ ਆ ਜਾਂਦੀ ਹੈ ਕਿਉਂਕਿ ਤੱਤਵ ਗੱਲ ਮਨ ਟਿਕਾਉਣ ਦੀ ਹੈ। ਜਿਥੇ ਸੁਰਤਿ ਨਾਮ ਸਿਮਰਨ ਵਿਚ ਜੁੜਦੀ ਹੈ, ਮਨ ਸਥਿਰ ਹੁੰਦਾ ਹੈ, ਉਹ ਘਰ ਹੋਵੇ ਭਾਵੇਂ ਗੁਰਦੁਆਰਾ ਹੋਵੇ, ਮੈਦਾਨ ਹੋਵੇ ਜਾਂ ਪਹਾੜ ਹੋਵੇ, ਸਭ ਠੀਕ ਹੈ।

ਨਾਮ-ਅਭਿਆਸੀ ਦਾ ਤਜਰਬਾ ਇਹ ਦਸਦਾ ਹੈ ਕਿ ਨਾਮ-ਸਿਮਰਨ ਵਾਲਾ ਥਾਂ ਬਹੁਤ ਸਾਫ਼ ਸੁਥਰਾ ਹੋਣਾ ਚਾਹੀਦਾ ਹੈ ਜਿਥੇ ਗਰਮੀਆਂ ਵਿਚ ਖੁਲ੍ਹੀ ਹਵਾ, ਸਰਦੀਆਂ ਵਿਚ ਧੁਪ ਆਪਣੀ ਨਿਘ ਦੇਂਦੀ ਹੋਵੇ। ਜੇ ਆਸ ਪਾਸ ਬਗ਼ੀਚਾ ਜਾਂ ਕੁਦਰਤੀ ਨਜ਼ਾਰਾ ਹੋਵੇ ਤਾਂ ਉਸ ਥਾਂ ਦੀ ਵਿਲਖਣਤਾ ਅਥਵਾ ਆਭਾ ਤੇ ਸੋਭਾ ਵਖਰੀ ਹੀ ਹੁੰਦੀ ਹੈ। ਸਿਮਰਨ ਵਾਲੇ ਥਾਂ ਤੇ ਵੀ. ਡੀ. ਓ. ਕੈਸਟਾਂ ਤੇ ਟੀ. ਵੀ. ਦੀ ਟੈਂ ਟੈਂ ਨਹੀਂ ਹੋਣੀ ਚਾਹੀਦੀ, ਕਿਉਂਕਿ ਗੁਰਬਾਣੀ ਦੇ ਪਾਠ, ਕੀਰਤਨ ਜਾਂ ਸਿਮਰਨ ਵਿਚ ਰੌਲਾ-ਗੌਲਾ ਹਮੇਸ਼ਾ ਸੁਰਤਿ ਨੂੰ ਖਿੰਡਾਉਣ ਦਾ ਕਾਰਨ ਬਣਦਾ ਹੈ। ਹਾਂ, ਜੇ ਕਰਤੇ ਦੀ ਸਿਫ਼ਤਿ ਸਿਮਰਨ ਦਾ ਸਮਾਂ ਹੀ ੨ ਤੋਂ ੪ ਵਜੇ ਸਵੇਰੇ ਹੋਵੇ ਤਾਂ ਥਾਂ ਦੀ ਥੁੜ ਕਾਰਣ ਇਹ ਮਜਬੂਰੀ ਭੀ ਅਖੋਂ ਓਹਲੇ ਕੀਤੀ ਜਾ ਸਕਦੀ ਹੈ।

ਜਿਸ ਅਸਥਾਨ ਤੇ ਜਗਿਆਸੂ ਨੇ ਇਕ ਵਾਰੀ ਗੁਰਬਾਣੀ-ਕੀਰਤਨ ਜਾਂ ਨਾਮ-ਰਸ ਦਾ ਅਨੰਦ ਮਾਣਿਆ ਹੋਵੇ, ਉਸ ਨੂੰ ਉਸ ਅਸਥਾਨ ਕੋਲੋਂ ਲੰਘਦਿਆਂ ਮਲੋ ਮਲੀ ਖਿਚ ਪੈਂਦੀ ਹੈ ਅਤੇ ਉਸ ਥਾਂ ਦੀ ਧੂੜੀ ਮਸਤਕ ਤੇ ਲਾਉਣ ਨੂੰ ਚਿਤ

ਕਰਦਾ ਹੈ। ਪਹਿਲੀ ਅਵਸਥਾ ਵਿਚ ਗੁਰਦੁਆਰਾ ਸਾਹਿਬ ਵਿਚ ਨਾਮ-ਸਿਮਰਨ ਦਾ ਸਬਕ ਪਕਾਉਣਾ ਚਾਹੀਦਾ ਹੈ, ਕਿਉਂਕਿ ਗੁਰਵਾਕ ਹਨ:-

**ਸਤਿ ਸੰਗਤਿ ਸਤਿਗੁਰ ਚਾਟਸਾਲ ਹੈ,**
**ਜਿਤੁ ਹਰਿ ਗੁਣ ਸਿਖਾ ॥** [ਪੰਨਾ ੧੩੧੬

ਜਦੋਂ ਸੰਗਤ ਦੁਆਰਾ ਨਾਮ ਜਪਣ ਦ ਸੁਭਾਵ ਪਕ ਜਾਵੇ, ਨਾਮ ਨਾਲ ਜੁੜਨ ਦੀ ਜਾਚ ਆ ਜਾਵੇ ਤਾਂ ਉਸ ਨੂੰ ਸਿਮਰਨ ਦਾ ਦੋਹਰਾ ਲਾਭ ਪ੍ਰਾਪਤ ਹੁੰਦਾ ਹੈ। ਪਹਿਲਾਂ ਗੁਰਦੁਆਰੇ ਵਿਚ, ਫਿਰ ਘਰ ਅੰਦਰ ਸਮਾਧੀ ਲਾ ਕੇ ਸਾਈਂ ਦੇ ਨਾਮ ਦਾ ਬਹੁਤ ਸੁਖਦਾਈ ਚਿੰਤਨ ਕਰ ਸਕਦਾ ਹੈ "ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥ ਓਇ ਸੇਵਨਿ ਸੰਮ੍ਰਿਥੁ ਆਪਣਾ, ਬਿਨਸੈ ਸਭੁ ਮੰਦਾ" (ਪੰਨਾ ੩੧੯)। ਜੇ ਹਿਰਦੇ ਵਿਚ ਟਿਕਾਉ ਹੋਵੇ, ਤਾਂ ਅਭਿਆਸੀ ਸੁਤੇ ਹੀ ਇਕਾਂਤੀ ਬਣ ਜਾਂਦਾ ਹੈ:-

**ਸੋ ਇਕਾਂਤੀ ਜਿਸੁ ਰਿਦਾ ਥਾਇ ॥**
**ਸੋਈ ਨਿਹਚਲੁ ਸਾਚ ਠਾਇ ॥** [ਪੰਨਾ ੧੧੮੦

ਸਿਮਰਨ ਦਾ ਅਸਲੀ ਥਾਂ ਹਿਰਦਾ ਹੈ ਪਰ ਇਸ ਨੂੰ ਵੀ ਪਵਿਤਰ ਕਰਨ ਦੀ ਲੋੜ ਹੈ। ਸਰੀਰ, ਪਾਣੀ ਦੇ ਇਸ਼ਨਾਨ ਨਾਲ ਪਵਿਤਰ ਹੋ ਜਾਂਦਾ ਹੈ ਭਾਵ ਬਾਹਰਲੀ ਮੈਲ ਉਤਰ ਜਾਂਦੀ ਹੈ ਪਰ ਹਿਰਦਾ ਬਾਣੀ ਦੇ ਸਿਮਰਨ ਨਾਲ ਨਿਰਮਲ ਹੁੰਦਾ ਹੈ। ਜਿਸ ਥਾਂ ਤੇ ਨਾਮ ਦਾ ਜਾਪ ਹੋਵੇ ਉਹ ਥਾਂ ਬੈਕੁੰਠ-ਧਾਮ ਸਮਾਨ ਹੁੰਦਾ ਹੈ। ਜਿਥੇ ਨਾਮ ਨਹੀਂ ਜਪਿਆ ਜਾਂਦਾ ਹੈ, ਉਹ ਥਾਂ ਜਾਣੋ ਉਜਾੜ ਹੈ, ਉਥੇ ਹਰ ਵੇਲੇ ਬਿਪਤਾ ਦਾ ਡਰ ਪਿਆ ਰਹਿੰਦਾ ਹੈ:-

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ,**
**ਸੋਈ ਨਗਰ ਉਜਾੜੀ ਜੀਉ ॥੧॥** [ਪੰਨਾ ੧੦੫

ਜਿਥੇ ਪਰਮੇਸ਼ਰ ਦੇ ਪਿਆਰੇ ਸੰਤ ਜਨ ਨਾਮ-ਸਿਮਰਨ ਕਰਦੇ ਹਨ ਉਹ ਥਾਨ ਭਵਨ ਸਾਰੇ ਹੀ ਪਵਿਤਰ ਹਨ। ਇਸ ਬਾਰੇ ਬੜੇ ਸੁੰਦਰ ਵਾਕ ਹਨ:-

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥**

**ਢੋਈ ਤਿਸ ਹੀ ਨੋ ਮਿਲੈ, ਜਿਨਿ ਪੂਰਾ ਗੁਰੂ ਲਭਾ ॥**

**ਨਾਨਕ, ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮੁ ਜਰਾ॥[ਪੰ. ੪੪**

ਜਿਸ 'ਸੰਤ ਸਭਾ' ਨੂੰ ਸੁਰਿ ਨਰ ਦੇਵਤੇ ਆਦਿ ਲੋਚਦੇ ਹਨ, ਉਸ ਸੰਤ ਸਭਾ ਦੀ ਸੇਵਾ ਵਿਚ ਲਗਣਾ ਅਤਿ ਜ਼ਰੂਰੀ ਹੈ ਕਿਉਂਕਿ ਉਥੇ ਬੈਠ ਕੇ ਜਦੋਂ ਨਾਮ ਅਭਿਆਸ ਦੁਆਰਾ ਸੁਰਤਿ ਦਾ ਚੜ੍ਹਾਉ ਹੁੰਦਾ ਹੈ ਤਾਂ ਹਰ ਪਾਸੇ ਉਸ ਪਿਆਰੇ ਪ੍ਰਭੂ ਦੇ ਸਫਲ ਦਰਸ਼ਨ ਹੁੰਦੇ ਹਨ:-

**ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥**

**ਖੁਲੜੇ ਕਪਾਟ, ਨਾਨਕ ਸਤਿਗੁਰ ਭੇਟਤੇ ॥ [ਪੰਨਾ ੮੦**

ਜਿਸ ਅਭਿਆਸੀ ਦੇ ਹਿਰਦੇ ਵਿਚ ਨਾਮ-ਸਿਮਰਨ ਦੀ ਵੇਲ ਫੈਲਦੀ ਹੈ, ਉਸ ਨੂੰ ਵਾਹਿਗੁਰੂ ਜੀ ਦੀ ਹੋਂਦ ਤੇ ਹਜ਼ੂਰੀ ਦਾ ਪੱਕਾ ਅਹਿਸਾਸ ਹੋ ਜਾਂਦਾ ਹੈ। ਸਹੀ ਅਰਥਾਂ ਵਿਚ ਉਹ ਜਗਿਆਸੂ ਆਤਮਾ-ਜਾਗ੍ਰਤੀ ਵਾਲੀ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਉਸ ਮਹਾਨ ਸ਼ਕਤੀ ਨਾਲ ਪਾਈ ਜੀਵਨ ਸਾਂਝ ਦਾ ਵਿਸਮਾਦੀ ਰੰਗ ਅਨੋਖਾ ਹੀ ਹੁੰਦਾ ਹੈ। ਜਿਉਂ ਜਿਉਂ ਸਿਮਰਨ ਵਿਚ ਵਾਧਾ ਹੁੰਦਾ ਹੈ ਤਿਉਂ ਤਿਉਂ ਜੀਵਨ ਵਿਚ ਤਬਦੀਲੀ ਹੋਈ ਜਾਂਦੀ ਹੈ। ਪਦਾਰਥਾਂ ਦੀ ਭੁੱਖ ਤੇ ਤ੍ਰਿਸ਼ਨਾ ਦਾ ਭੋਗ ਪੈ ਜਾਂਦਾ ਹੈ। ਮਨ ਵਿਚ ਪ੍ਰਭੁ ਪ੍ਰੇਮ ਦਾ ਡੇਰਾ ਲਗ ਜਾਂਦਾ ਹੈ, ਫਿਰ ਨਿਰੰਕਾਰ ਪਿਤਾ ਜੀ ਨਾਲ ਜਗਿਆਸੂ ਇਉਂ ਗੱਲਾਂ ਕਰਨ ਲਗ ਜਾਂਦਾ ਹੈ:-

**ਮੇਰੇ ਰਾਮ, ਹਉ ਸੋ ਥਾਨੁ ਭਾਲਣ ਆਇਆ॥**

**ਖੋਜਤ ਖੋਜਤ ਭਇਆ ਸਾਧ ਸੰਗੁ,**

**ਤਿਨ੍ ਸਰਣਾਈ ਪਾਇਆ ॥੧॥ਰਹਾਉ॥ [ਪੰਨਾ ੭੪੭**

ਗੁਰਬਾਣੀ ਦਾ ਇਹ ਸਿਧਾਂਤ ਹੈ ਕਿ ਪੂਰੇ ਭਾਗਾਂ ਨਾਲ ਸਤਿਗੁਰੂ ਅਤੇ ਸਤਿਸੰਗਤ ਪ੍ਰਾਪਤ ਹੁੰਦੀ ਹੈ ਜਿਸ ਦੀ ਬਰਕਤ ਨਾਲ ਨਾਮ-ਸਿਮਰਨ ਦੀ ਕਮਾਈ ਹੁੰਦੀ ਹੈ। ਹਉਮੈ ਨਾਸ਼ ਹੋ ਜਾਂਦੀ ਹੈ ਗੁਰੂ ਦੇ ਸ਼ਬਦ ਦੁਆਰਾ ਨਾਮ ਵਿਚ ਸਮਾਈ ਹੁੰਦੀ ਹੈ ਅਤੇ ਸਾਈਂ ਨਾਲ ਮਿਲਾਪ ਹੋ ਜਾਂਦਾ ਹੈ। ਗੁਰਵਾਕ ਹਨ:-

**ਨਦਰੀ ਨਾਮੁ ਧਿਆਈਐ,**

ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗ ਸਤਸੰਗਤਿ ਲਹੈ,
ਸਤਗੁਰੂ ਭੇਟੈ ਜਿਸੁ ਆਇ ॥
ਅਨਦਿਨੁ ਨਾਮੇ ਰਤਿਆ,
ਦੁਖੁ ਬਿਖਿਆ ਵਿਚਹੁ ਜਾਇ ॥
ਨਾਨਕ, ਸਬਦਿ ਮਿਲਾਵੜਾ,
ਨਾਮੇ ਨਾਮਿ ਸਮਾਇ ॥ [ਪੰਨਾ ੩੫੦

ਸਾਰੀ ਵੀਚਾਰ ਦਾ ਨਿਚੋੜ ਇਹ ਹੈ :-

ਬਿਨ ਸੰਗਤੀ ਸਭਿ ਐਸੇ ਰਹਹਿ, ਜੈਸੇ ਪਸੁ ਢੋਰ ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ,
ਬਿਨੁ ਨਾਵੈ ਸਭਿ ਚੋਰ ॥ [ਪੰਨਾ ੪੨੭



# ਨਾਮ -ਜੀਵਨ ਦਾ ਧੁਰਾ

**ਨਾਮ ਸੰਗਿ ਕੀਨੋ ਬਿਉਹਾਰੁ ॥**
**ਨਾਮੋੁ ਹੀ ਇਸੁ ਮਨ ਕਾ ਅਧਾਰੁ ॥**
**ਨਾਮੋੁ ਹੀ ਚਿਤਿ ਕੀਨੀ ਓਟ ॥**
**ਨਾਮੁ ਜਪਤ ਮਿਟਹਿ ਪਾਪ ਕੋਟਿ ॥** [ਪੰਨਾ ੮੯੩

ਨਾਮ-ਸਿਮਰਨ ਦਾ ਅਭਿਆਸ ਕੀਤਿਆਂ ਇਹ ਵਿਸ਼ਵਾਸ਼ ਹੀ ਨਹੀਂ ਬੱਝਦਾ ਸਗੋਂ ਦ੍ਰਿੜਤਾ ਆਉਂਦੀ ਹੈ ਕਿ ਸੰਸਾਰ ਦਾ ਸਾਰਾ ਪਸਾਰਾ ਇਕੋ-ਇਕ ਚੇਤਨ-ਸੱਤਾ ਦੇ ਸਹਾਰੇ ਕਾਇਮ ਹੈ। ਓਹ ਚੇਤਨ-ਸੱਤਾ ਜੋ ਏਕ ਤੋਂ ਅਨੇਕ ਰੂਪਾਂ ਵਿਚ ਵਰਤ ਰਹੀ ਹੈ ਓਹ ਸਭ ਜੀਵ ਜੰਤੂਆਂ ਦੇ ਜੀਵਨ ਦਾ ਧੁਰਾ ਹੈ।

'ਸੁਖਮਨੀ' ਬਾਣੀ ਦਾ ਪਿਆਰ ਤੇ ਵੀਚਾਰ ਸਹਿਤ ਪਾਠ ਕਰਨ ਵਾਲੇ ਪ੍ਰੇਮੀ ਅਤੇ ਹਜ਼ੂਰੀ ਵਿਚ ਟਿਕ ਕੇ ਸੁਣਨ ਵਾਲੇ ਸ੍ਰੋਤੇ ਜਦੋਂ ਹੇਠ ਲਿਖੀ ਪੰਕਤੀ ਦੀ ਵਿਆਖਿਆ ਸੁਣਦੇ ਹਨ ਤਾਂ ਉਹ 'ਧੁਰਾ' ਪਦ ਦੇ ਭਾਵ ਅਰਥ ਤੋਂ ਝੱਟ ਜਾਣੂੰ ਹੋ ਜਾਂਦੇ ਹਨ:-

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ, ਮਨਹਿ ਅਸਥੰਮਨੁ ॥** [ਪੰਨਾ ੨੮੨

ਗੁਰਬਾਣੀ ਵਿਚ ਇਕ ਹੋਰ ਥਾਂ ਤੇ ਵੀ ਇਹੋ ਜਿਹਾ ਪ੍ਰਮਾਣ ਉਪਲਬਧ ਹੈ:-

**ਜੈਸੇ ਮੰਦਰ ਮਹਿ ਬਲਹਰੁ ਨਾ ਠਾਹਰੈ ॥**
**ਨਾਮ ਬਿਨਾ ਕੈਸੇ ਪਾਰਿ ਉਤਰੈ ॥...** [ਪੰਨਾ ੮੭੨

ਮਨੁੱਖ ਦਾ ਜੀਵਨ-ਧੁਰਾ ਪਰਮਾਤਮਾ ਦੀ 'ਜਾਗਤ-ਜੋਤਿ' ਹੈ ਜਿਸ ਦੀ ਸ਼ਕਤੀ ਜ਼ਰੇ ਜ਼ਰੇ ਵਿਚ ਵਿਆਪਕ ਹੈ। ਸ੍ਰਿਸ਼ਟੀ ਵਿਚ ਵਿਚਰਨ ਵਾਲੇ ਸਾਧਾਰਨ ਜੀਆਂ ਦੀ ਦ੍ਰਿਸ਼ਟੀ ਵਿਸ਼ਾਲ ਨਹੀਂ। ਓਹ ਇਸ ਵਿਗਿਆਨਕ ਯੁਗ ਵਿੱਚ ਵੀ ਹਿੰਦੂ ਧਰਮ ਗ੍ਰੰਥਾਂ ਦੀ ਵੀਚਾਰ ਧਾਰਾ ਇਕ ਬ੍ਰਹਮਾ, ਇਕ ਵਿਸ਼ਨੂੰ ਤੇ ਇਕ ਸ਼ਿਵ

ਜੀ, ਇਹੀ ਸ੍ਰਿਸ਼ਟੀ ਦੇ ਕਰਤੇ ਧਰਤੇ ਹਨ, ਨੂੰ ਮੰਨਣ ਤੋਂ ਪਰੇ ਨਹੀਂ ਹੱਟ ਰਹੇ। ਗੁਰਮਤਿ ਮੰਡਲ ਦੇ ਵਸਨੀਕਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੋਧ ਕਰਾ ਦਿੱਤਾ ਹੈ:-

**ਕੋਟਿ ਬਿਸਨ ਕੀਨੇ ਅਵਤਾਰ ॥**
**ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥**
**ਕੋਟਿ ਬ੍ਰਹਮੇ ਜਗੁ ਸਾਜਣ ਲਾਏ॥੧॥**
**ਐਸੋ ਧਣੀ ਗੁਵਿੰਦੁ ਹਮਾਰਾ ॥**
**ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ਰਹਾਉ॥[ਪੰਨਾ ੧੧੫੬**

ਭਗਤ ਕਬੀਰ ਜੀ ਨੇ 'ਤਜਿ ਚਿਤ੍ਰੈ, ਚਿਤੁ ਰਾਖਿ ਚਿਤੇਰਾ' (ਪੰਨਾ ੩੪੦) ਦਾ ਜੋ ਆਦੇਸ਼ ਦਿੱਤਾ ਹੈ ਉਹ ਇਕ ਸੱਤਾ ਨਾਲ ਜੋੜਨ ਵਾਲਾ ਹੈ। ਸੰਸਾਰ ਦੀ ਰਚਨਾ ਮਾਨੋ ਇਕ ਚਿਤ੍ਰ ਸਮਾਨ ਹੈ ਪਰ ਜੀਵ ਨੂੰ ਚਿਤ੍ਰ ਤਿਆਗ ਕੇ ਚਿਤ੍ਰਕਾਰ (ਵਾਹਿਗੁਰੂ ਜੀ) ਦਾ ਸਿਮਰਨ ਕਰਨਾ ਚਾਹੀਦਾ ਹੈ। ਸੰਸਾਰ ਦੇ ਰੰਗ ਬਰੰਗੇ ਚਿਤ੍ਰ ਮਨ ਨੂੰ ਮੋਹਣ ਵਾਲੇ, ਮਾਇਆ ਵਿਚ ਭਰਮਾਉਣ ਵਾਲੇ ਮਨ ਦੇ ਖਿੰਡਾਉ ਦਾ ਕਾਰਨ ਬਣਦੇ ਹਨ। ਜਾਣ ਬੁਝ ਕੇ ਇਹਨਾਂ ਨਾਲ ਆਪਣਾ ਨੇਹੁ ਲਾ ਲੈਣਾ ਕੋਈ ਸਿਆਣਪ ਵਾਲੀ ਗੱਲ ਨਹੀਂ।

ਸ੍ਰਿਸ਼ਟੀ ਦੇ ਮਾਲਕ ਦਾ ਧਿਆਨ ਧਰਨਾ ਹੀ ਮਾਨਵੀ-ਧਰਮ ਦਾ ਆਰੰਭ ਹੈ। ਅਜਿਹੀ ਧਾਰਨਾ ਹੀ ਕੇਵਲ ਕਰਤਾਪੁਰਖ ਜੀ ਨਾਲ ਪਿਆਰ ਕਰਨ ਵਾਲੀ ਸੋਧ ਬਖਸ਼ਦੀ ਹੈ। ਇਸ ਲਈ ਭਾ.ਸ. ਗੁਰਦਾਸ ਜੀ ਨੇ ਵੀ 'ਚਿਤੈ ਅੰਦਰਿ ਚੇਤੁ ਚਿਤੇਰੇ' (ਵਾਰ ੩੭-੧੭) ਵਾਲੇ ਸਿਧਾਂਤ ਨੂੰ ਮੁਖ ਰਖਿਆ ਹੈ ਕਿਉਂਕਿ ਇਹ ਸਿਧਾਂਤ ਨੇਮ-ਬਧ ਹੈ। ਮਨ ਨੂੰ ਨੇਮ-ਬਧ ਕਰਨਾ ਅਤਿ ਜ਼ਰੂਰੀ ਹੈ ਕਿਉਂਕਿ ਸਚ ਧਰਮ ਦੇ ਨੇਮ ਦੀ ਪਾਲਨਾ ਕਰਨ ਵਾਲਾ ਜੀਵ ਹੀ ਨਾਮ ਅਧਾਰੀ ਬਣ ਸਕਦਾ ਹੈ। ਨੇਮ ਵਾਲੀ ਦ੍ਰਿੜਤਾ ਹੀ ਜਗਿਆਸੂ ਨੂੰ ਅੰਮ੍ਰਿਤ ਵੇਲੇ ਜਗਾਉਂਦੀ ਹੈ, ਇਸ਼ਨਾਨ ਕਰਾਉਂਦੀ ਹੈ, ਨਾਮ ਜਪਾਉਂਦੀ ਹੈ; *'ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥'* (ਪੰਨਾ ੭੨੮) ਦਾ ਸੰਦੇਸ਼ ਦਿੰਦੀ ਹੈ। *'ਬੋਲੀਐ ਸਚੁ ਧਰਮੁ*

ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ' (ਪੰਨਾ ੪੮੮) ਵਾਲੀ ਸਚੀ ਸਿਖਿਆ ਤੇ ਅਮਲ ਕੀਤਿਆਂ ਸਹਜੇ ਹੀ ਸਚਿਆਰ ਸਿਖ ਬਣਨ ਵਾਲਾ ਸੰਕਲਪ ਸੰਪੂਰਨ ਹੋ ਜਾਂਦਾ ਹੈ:-

**ਕੂੜਿਆਰ ਕੂੜਿਆਰੀ ਜਾਇ ਰਲੇ,**
**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥ [ਪੰਨਾ ੩੧੪**

ਇਸ ਵਿਚ ਸੰਦੇਹ ਨਹੀਂ ਕਿ ਸਿਰਜਣਹਾਰ ਅਰੂਪ ਹੈ, ਅਗੰਮ ਤੇ ਅਗੋਚਰ ਹੈ, ਪ੍ਰੰਤੂ ਸਾਡੀ ਦੇਹੀ ਵਿਚ ਉਸਦਾ ਬਿਸਰਾਮ ਹੈ। ਇਸ ਲਈ ਉਸ ਦਾ ਨਾਮ ਹੀ ਸਾਡੇ ਜੀਵਨ ਦਾ ਅਧਾਰ ਹੈ, ਜੋ ਮਨੁੱਖੀ ਮਨ ਨੂੰ ਆਸਰਾ ਦਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਮ-ਸਿਮਰਨ ਨੂੰ ਹੀ ਜੀਵਨ ਦਾ ਮੂਲ ਦਸਿਆ ਹੈ:-

**ਸਿਮਰਿ ਸਿਮਰਿ ਸਦਾ ਸੁਖੁ ਪਾਈਐ, ਜੀਵਣੈ ਕਾ ਮੂਲੁ ॥**
**ਰਵਿ ਰਹਿਆ ਸਰਬਤ ਠਾਈ, ਸੂਖਮੋ ਅਸਥੂਲ॥ [ਪੰਨਾ ੯੮੭**

ਸ਼ਬਦ ਦੇ ਸਿਦਕ ਸਹਿਤ ਕੀਤੇ ਨਾਮ-ਸਿਮਰਨ ਨਾਲ ਅਗਿਆਨਤਾ ਦਾ ਅੰਧੇਰਾ ਨਾਸ ਹੋ ਜਾਂਦਾ ਹੈ ਅਤੇ ਮਨ ਵਿਚ ਗੁਰ-ਸ਼ਬਦ ਦਾ ਪ੍ਰਕਾਸ਼ ਹੋ ਜਾਂਦਾ ਹੈ। ਫਿਰ ਗੁਰੂ ਸਾਹਿਬ ਦਾ ਪ੍ਰੇਮ ਸੰਦੇਸ਼ਾ ਸੁਣੀਦਾ ਹੈ:-

**ਗ੍ਰਿਹੁ ਮੰਦਰ ਮਹਲਾ ਜੋ ਦੀਸਹਿ, ਨਾ ਕੋਈ ਸੰਗਾਰਿ ॥**
**ਜਬ ਲਗੁ ਜੀਵਹਿ ਕਲੀ ਕਾਲ ਮਹਿ,**
**ਜਨ ਨਾਨਕ ਨਾਮੁ ਸਮਾਰਿ ॥ [ਪੰਨਾ ੩੭੯**

ਗੁਰੂ ਦਾ ਸਿਦਕੀ ਸਿੱਖ ਨਾਮ ਤੋਂ ਬਿਨਾ ਜੀਉਂਦਾ ਨਹੀਂ ਰਹਿ ਸਕਦਾ। ਉਹ ਗੁਰ-ਸ਼ਬਦ ਰਾਹੀਂ ਬ੍ਰਿਹੁ ਭਰਪੂਰ ਲਿਲਕੜੀਆਂ ਲੈਂਦਾ ਹੈ:-

**੧- ਹਰਿ ਕੇ ਨਾਮ ਵਿਟਹੁ ਬਲਿ ਜਾਉ ॥**
**ਤੂੰ ਵਿਸਰਹਿ ਤਦ ਹੀ ਮਰਿ ਜਾਉ ॥ [ਪੰਨਾ ੧੫੯**
**੨- ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥**
**ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ [ਪੰਨਾ ੩੫੪**

ਜਿਵੇਂ ਅੱਕ ਦੀਆਂ ਅੰਬਾਖੜੀਆਂ ਅੱਕ ਨਾਲ ਲਗੀਆਂ ਹੋਈਆਂ ਬਹੁਤ ਸੋਹਣੀਆਂ ਲਗਦੀਆਂ ਹਨ ਪਰ ਜਦੋਂ ਕੋਈ ਉਨ੍ਹਾਂ ਨੂੰ ਅੰਬ ਸਮਝ ਕੇ ਟਾਹਣੀ

ਨਾਲੋਂ ਤੋੜ ਲਵੇ ਤਾਂ ਉਨ੍ਹਾਂ ਦਾ ਸੁਹੱਪਣ ਖ਼ਤਮ ਹੋ ਜਾਂਦਾ ਹੈ। ਡਾਲੀ ਨਾਲੋਂ ਟੁੱਟ ਕੇ ਉਨ੍ਹਾਂ ਦਾ ਇਹ ਹਸ਼ਰ ਹੁੰਦਾ ਹੈ ਕਿ ਉਨ੍ਹਾਂ ਦੇ ਤੂੰਬੇ ਤੂੰਬੇ ਹੋ ਜਾਂਦੇ ਹਨ। ਹਵਾ ਦੇ ਬੁਲ੍ਹੇ ਉਨ੍ਹਾਂ ਨੂੰ ਉਡਾਉਂਦੇ ਹਨ, ਮਿਟੀ ਘਟੇ ਵਿਚ ਰੁਲਾਉਂਦੇ ਹਨ, ਕਰੂਪ ਹੋਏ ਤੂੰਬੇ ਆਖ਼ਰ ਝਾੜੀਆਂ ਵਿਚ ਵੜ ਕੇ ਆਪਣਾ ਆਪਾ ਮੁਕਾ ਲੈਂਦੇ ਹਨ।

ਇਸੇ ਤਰ੍ਹਾਂ ਮਨੁੱਖ ਦਾ ਆਪਾ ਵੀ ਓਦੋਂ ਤੱਕ ਹੀ ਸੋਹਣਾ ਰਹਿ ਸਕਦਾ ਹੈ ਜਦੋਂ ਤੱਕ ਇਹ ਪ੍ਰਭੂ ਦੇ ਨਾਮ ਰੂਪੀ ਡਾਲੀ ਨਾਲ ਲਗਾ ਰਹੇ। ਫਿਰ ਬਾਗ ਦਾ ਮਾਲੀ ਪ੍ਰਭੂ ਸਭ ਜੀਵਾਂ ਦੀ ਸੰਭਾਲ ਕਰਦਾ ਹੈ। ਆਸਾ ਰਾਗ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਨੁਖਾ ਜੀਵਨ ਨੂੰ ਸੁਰਖਿਅਤ ਕਰਨ ਲਈ ਇਕ ਬਾਗ਼ ਦਾ ਦ੍ਰਿਸ਼ਟਾਂਤ ਦੇ ਕੇ ਅੰਮ੍ਰਿਤ ਫਲ ਨਾਮ ਸੰਭਾਲਣ ਦੀ ਇਉਂ ਜਾਚ ਸਿਖਾਈ ਹੈ:-

**ਏਕੁ ਬਗੀਚਾ ਪੇਡ ਘਨ ਕਰਿਆ ॥**
**ਅੰਮ੍ਰਿਤ ਨਾਮੁ, ਤਹਾ ਮਹਿ ਫਲਿਆ॥੧॥**
**ਐਸਾ ਕਰਹੁ ਬੀਚਾਰੁ ਗਿਆਨੀ ॥**
**ਜਾ ਤੇ ਪਾਈਐ ਪਦੁ ਨਿਰਬਾਨੀ ॥**
**ਆਸਿ ਪਾਸਿ ਬਿਖੂਆ ਕੇ ਕੁੰਟਾ,**
**ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ਰਹਾਉ॥**
**ਸਿੰਚਨਹਾਰੇ ਏਕੈ ਮਾਲੀ ॥**
**ਖਬਰਿ ਕਰਤੁ ਹੈ, ਪਾਤ ਪਤ ਡਾਲੀ॥੨॥**
**ਸਗਲ ਬਨਸਪਤਿ ਆਣਿ ਜੜਾਈ ॥**
**ਸਗਲੀ ਫੂਲੀ, ਨਿਫਲ ਨ ਕਾਈ ॥੩॥**
**ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ॥**
**ਨਾਨਕ ਦਾਸ ਤਰੀ ਤਿਨਿ ਮਾਇਆ॥੪॥੫॥੫੬॥** [ਪੰਨਾ ੩੮੫

ਜੀਵ ਜਦੋਂ ਨਾਮ ਰੂਪੀ ਡਾਲੀ ਨਾਲੋਂ ਟੁੱਟ ਜਾਂਦਾ ਹੈ ਤਾਂ ਦੁਨੀਆਂ ਦੇ ਅਨੇਕ ਬਿਘਨ ਇਸ ਨੂੰ ਆ ਘੇਰਦੇ ਹਨ। ਚਿੰਤਾਂ ਤੇ ਝੋਰੇ ਇਸ ਦੀ ਕਮਜ਼ੋਰ ਜਿੰਦ ਨੂੰ ਨੇਸਤੋ ਨਾਬੂਦ ਕਰ ਦਿੰਦੇ ਹਨ। ਗੁਰਬਾਣੀ ਵਿਚ ਇਸ ਤੱਤ ਨੂੰ ਗੁਰਦੇਵ ਪਿਤਾ ਜੀ ਨੇ ਬੜੇ ਪਿਆਰ ਨਾਲ ਇਉਂ ਰੂਪਮਾਨ ਕੀਤਾ ਹੈ:-

**ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ ॥**

**ਬਿਰਹ ਵਿਛੋੜਾ ਧਣੀ ਸਿਉ, ਨਾਨਕ ਸਹਸੈ ਗੰਠਿ ॥** [ਪੰਨਾ ੩੧੯

ਭਾਵ ਅੱਕ ਦੀਆਂ ਕਕੜੀਆਂ ਅੱਕ ਦੇ ਬੂਟੇ ਨਾਲ ਲਗੀਆਂ ਕਿਤਨੀਆਂ ਸੋਹਣੀਆਂ ਲਗਦੀਆਂ ਹਨ ਪਰ ਜਦੋਂ ਇਨ੍ਹਾਂ ਦਾ ਅੱਕ ਨਾਲੋਂ ਵਿਛੋੜਾ ਹੋ ਜਾਂਦਾ ਹੈ ਤਾਂ ਉਨ੍ਹਾਂ ਦੇ ਸੈਂਕੜੇ ਤੂੰਬੇ ਹਵਾ ਵਿਚ ਉਡ ਕੇ ਰੁਲਦੇ ਰਹਿੰਦੇ ਹਨ। ਇਹ ਰੂਪਕ ਅਲੰਕਾਰ ਹੈ। ਅੰਤਰੀਵ ਭਾਵ ਇਹ ਹੈ ਕਿ ਜਿਸ ਜਗਿਆਸੂ ਦੀ ਸੁਰਤਿ ਜੀਵਨ ਧੁਰੇ ਨਾਲ ਜੁੜੀ ਰਹਿੰਦੀ ਹੈ ਉਹ ਕਲਿਜੁਗ ਦੇ ਤੱਤੇ ਝੋਲਿਆਂ ਤੋਂ ਬਚਿਆ ਰਹਿੰਦਾ ਹੈ। ਪਰ ਜਦੋਂ ਸੁਰਤਿ ਸਾਈਂ ਨਾਲੋਂ ਟੁੱਟ ਜਾਂਦੀ ਹੈ, ਓਦੋਂ ਸੰਕਲਪਾਂ ਵਿਕਲਪਾਂ ਵਿਚ ਧੱਸ ਕੇ ਖਜਲ ਖੁਆਰ ਹੁੰਦੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:-

**ਅਠੇ ਪਹਰ ਭਉਦਾ ਫਿਰੈ, ਖਾਵਣ ਸੰਦੜੈ ਸੂਲਿ ॥**
**ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ ॥**

[ਪੰਨਾ ੩੧੯

ਭਾਵ ਜਿਹੜਾ ਜੀਵ ਪਰਮੇਸ਼ਰ ਦੇ ਨਾਮ ਨੂੰ ਜੀਵਨ ਦਾ ਅਧਾਰ ਨਹੀਂ ਬਣਾਉਂਦਾ, ਖਸਮ ਨੂੰ ਵਿਸਾਰ ਕੇ ਖਾਣ-ਪੀਣ ਦੇ ਝਮੇਲਿਆਂ ਵਿਚ ਫਿਰਦਾ ਰਹਿੰਦਾ ਹੈ, ਉਹ ਦੋਜ਼ਖ (ਨਰਕ) ਵਿਚ ਪੈਣ ਤੋਂ ਕਿਵੇਂ ਬਚ ਸਕਦਾ ਹੈ? ਜਿਸ ਨੂੰ ਆਪਣਾ ਮੁਰਸ਼ਦ (ਗੁਰੂ) ਯਾਦ ਨਹੀਂ ਆਉਂਦਾ ਉਸ ਦੀ ਅਜਿਹੀ ਹਾਲਤ ਅੱਕ ਦੀਆਂ ਖਖੜੀਆਂ ਵਾਲੀ ਹੋਣੀ ਸੁਭਾਵਿਕ ਹੈ। ਇਸ ਖਖੜੀਆਂ ਵਾਲੀ ਖੁਆਰੀ ਤੋਂ ਬਚਣ ਲਈ ਸਤਿਗੁਰੂ ਜੀ ਦਾ ਬਖਸ਼ਿਆ ਸ਼ਬਦ ਚੇਤੇ ਰਖਣ ਦੀ ਲੋੜ ਹੈ:-

**ਸਿਖਹੁ ਸਬਦੁ ਪਿਆਰਿਹੋ, ਜਨਮ ਮਰਨ ਕੀ ਟੇਕ ॥**
**ਮੁਖ ਊਜਲ ਸਦਾ ਸੁਖੀ, ਨਾਨਕ, ਸਿਮਰਤ ਏਕ ॥** [ਪੰਨਾ ੩੨੦

ਨਾਮ-ਸਿਮਰਨ ਅਥਵਾ ਹਰੀ ਦੀ ਕੀਰਤੀ ਜੀਵ ਨੂੰ ਧੁਰੇ ਨਾਲ ਜੋੜ ਕੇ ਵਿਸ਼ੇਸ਼ ਸੁਖ ਦੇ ਸਕਦੀ ਹੈ। ਜਿਵੇਂ ਸਤਿਗੁਰਾਂ ਨੇ ਨਾਮ-ਸਿਮਰਨ ਨੂੰ ਆਪਣੇ ਜੀਵਨ ਦਾ ਅਧਾਰ ਬਣਾਇਆ, ਆਓ, ਉਨ੍ਹਾਂ ਦੇ ਮਾਰਗ ਦਰਸ਼ਨ ਤੇ ਚਲ ਕੇ ਸਾਨੂੰ ਆਪਣਾ ਇਹ ਲੋਕ ਸੁਖੀ ਪਰਲੋਕ ਸੁਹੇਲਾ ਕਰਨਾ ਚਾਹੀਦਾ ਹੈ:-

**ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥**

**ਜੀਅ ਪ੍ਰਾਨ ਸੂਖ ਇਸੁ ਮਨ ਕਉ,**
**ਬਰਤਨਿ ਏਹ ਹਮਾਰੈ ॥੧॥ਰਹਾਉ॥**
**ਨਾਮੁ ਜਾਤਿ ਨਾਮੁ ਮੇਰੀ ਪਤਿ ਹੈ, ਨਾਮ ਮੇਰੈ ਪਰਵਾਰੈ॥**
**ਨਾਮੁ ਸਖਾਈ ਸਦਾ ਮੇਰੈ ਸੰਗਿ,**
**ਹਰਿਨਾਮੁ ਮੋਕਉ ਨਿਸਤਾਰੈ ॥ ੧ ॥**
**ਬਿਖੈ ਬਿਲਾਸ ਕਹੀਅਤ ਬਹੁਤੇਰੇ,**
**ਚਲਤ ਨ ਕਛੂ ਸੰਗਾਰੈ ॥**
**ਇਸਟੁ ਮੀਤੁ ਨਾਮੁ ਨਾਨਕ ਕੋ,**
**ਹਰਿ ਨਾਮੁ ਮੇਰੈ ਭੰਡਾਰੈ ॥ [ਪੰਨਾ ੭੧੩**

ਤੱਤ ਇਹ ਹੈ ਕਿ ਅਸਲੀ ਜੀਵਨ ਹਰੀ ਨੂੰ ਨਾਹ ਵਿਸਾਰਨ ਵਿਚ ਹੈ। ਓਤਿ ਪੋਤਿ ਨਾਮ ਨਾਲ ਰਤਿਆਂ ਹੀ "ਜੀਵਨੋ ਮੈ ਜੀਵਨੁ ਪਾਇਆ, ਗੁਰਮੁਖਿ ਭਾਏ ਰਾਮ॥ ਹਰਿਨਾਮੋ ਹਰਿਨਾਮੁ ਦੇਵੈ, ਮੇਰੈ ਪ੍ਰਾਨਿ ਵਸਾਏ ਰਾਮ॥" (ਪੰਨਾ ੪੪੨) ਦੀ ਸੋਝੀ ਆਉਂਦੀ ਹੈ। ਅਮੋਲਕ ਨਾਮ ਦੀ ਕਦਰ ਆਉਂਦੀ ਹੈ। ਫਿਰ ਨਾਮ ਦੇ ਰੰਗ ਵਿਚ ਪ੍ਰਾਨ ਪਿਆਰੋ ਮਨਹਿ ਅਧਾਰੋ, ਅਗੇ ਜੋਦੜੀ ਕਰਦਿਆਂ ਜੋ ਅਗੰਮੀ ਨਦਰਿ ਦਾ ਝਲਕਾਰਾ ਵਜਦਾ ਹੈ, ਉਹ 'ਕਹਤੇ ਕਹਨ ਨ ਜਾਈ' ਵਾਲੀ ਅਵਸਥਾ ਦਾ ਪ੍ਰਤੀਕ ਹੁੰਦਾ ਹੈ। ਗਲ ਕੀ, ਨਾਮ ਧੁਰੇ ਨਾਲ ਪਿਉਂਦ ਹੋਣਾ ਹੀ ਅਸਲੀ ਜੀਵਨ ਪ੍ਰਾਪਤੀ ਹੈ :-

**ਜੀਵਨੋ ਮੈ ਜੀਵਨੁ ਪਾਇਆ, ਗੁਰਮੁਖਿ ਭਾਏ ਰਾਮ॥[ਪੰਨਾ ੪੪੨**



# ਨਾਮ ਸਿਮਰਨ - ਸੰਕਲਪ

ਗੁਰਸਿਖੀ 'ਨਾਮ ਜਪੁ' ਦਾ ਮਾਰਗ ਹੈ। ਨਾਮ ਦੇ ਭਾਵਕ ਅਰਥ ਹਨ 'ਰਬੀ ਪ੍ਰੇਮ' ਜਿਸ ਵਿਚ 'ਨੇਮ' ਤੇ 'ਪ੍ਰੇਮ' (Law and love) ਦਾ ਸਮਤੋਲ ਹੁੰਦਾ ਹੈ।। ਪ੍ਰੇਮ ਵਿਚ ਪਿਆਰੇ ਪਾਸੋਂ ਕੁਝ ਵੀ ਮੰਗਣ ਦਾ ਸੰਕਲਪ ਨਹੀਂ ਹੁੰਦਾ, ਕੇਵਲ ਪਿਆਰੇ ਨੂੰ ਵੇਖਣ ਦਾ ਚਾਉ ਹੁੰਦਾ ਹੈ। ਪ੍ਰੇਮ ਦੀ ਗਲੀ ਵਿਚ ਸਿਰ ਤਲੀ ਤੇ ਧਰ ਕੇ ਆਉਣਾ ਪੈਂਦਾ ਹੈ। ਆਪਣੀ ਹੋਂਦ ਨੂੰ ਮਿਟਾ ਕੇ ਵਿਦਿਆ ਦਾ ਹੰਕਾਰ ਸਿਆਣਪ ਗਵਾ ਕੇ, ਮਾਇਆ ਮੋਹ ਤੇ ਮਾਣ ਨੂੰ ਤਿਲਾਂਜਲੀ ਦੇ ਕੇ ਸਤਿਗੁਰਾਂ ਦੀ ਸ਼ਰਣ ਵਿੱਚ ਹਾਜ਼ਰ ਹੋਣਾ ਪੈਂਦਾ ਹੈ। ਦੂਜਿਆਂ ਤੇ ਨੁਕਸ ਛਾਂਟਣੇ, ਕਿਸੇ ਦੀ ਨਿੰਦਾ ਤੇ ਕਿਸੇ ਦੀ ਵਡਿਆਈ ਕਰਨੀ, ਦੂਜਿਆਂ ਨੂੰ ਡਰਾਉਣਾ, ਆਪ ਦੂਜਿਆਂ ਤੋਂ ਡਰਨਾ, ਭਾਵ ਹਰ ਪ੍ਰਕਾਰ ਦੀ ਚਿੰਤਾ ਤੋਂ ਮੁਕਤਿ ਹੋਣਾ ਹੀ ਨਾਮ-ਸਿਮਰਨ ਦੇ ਨੇੜੇ ਹੋਣ ਦੇ ਸਾਧਨ ਹਨ। ਹਰ ਵੇਲੇ ਰਸਨਾ ਤੇ ਨਾਮ ਦੀ ਸਵਾਰੀ ਸਾਈਆਂ ਜੀਉ ਤੋਂ ਸਦਕੇ ਤੇ ਵਾਰਨੇ ਜਾਣ ਦੀ ਭਾਵਨਾ ਹਿਰਦੇ ਦੀ ਤਪਸ਼ ਨੂੰ ਠੰਡਾ ਕਰਦੀ ਹੈ।

ਪਰਮਾਤਮਾ ਦਾ ਨਾਮ ਸਿਮਰਨ ਨਾਲ ਮਨੁੱਖ ਦੇ ਅਨੇਕਾਂ ਕਸ਼ਟ ਦੂਰ ਹੋ ਜਾਂਦੇ ਹਨ ਅਤੇ ਸੁਖਾਵੇਂ ਮੰਡਲਾਂ ਦਾ ਵਾਸੀ ਬਣ ਜਾਂਦਾ ਹੈ। ਸਿਮਰਨ, ਹਠ-ਯੋਗ ਦਾ ਮਾਰਗ ਨਹੀਂ, ਇਹ ਅਲਮਸਤੀ ਵਾਲਾ ਸਹਜ ਮਾਰਗ ਹੈ। ਰਸਨਾ ਦੁਆਰਾ "ਤੂੰਹੀ ਤੂੰਹੀ ਵਾਹਿਗੁਰੂ ਵਾਹਿਗੁਰੂ" ਦਾ ਜਾਪ ਕਰਨ ਨਾਲ ਜੋ ਪਿਆਰ ਫੁਟਦਾ ਹੈ, ਉਹੀ ਮਨ ਦੀ ਟੇਕ ਬਣਦਾ ਹੈ। ਅਜਿਹੀ ਟੇਕ ਵਾਲਾ ਸਿਮਰਨ ਅੰਦਰ ਬਾਹਰ ਜਾਣ ਸਮੇਂ ਜੀਵਾਤਮਾ ਦੀ ਸਦਾ ਪਹਿਰੇਦਾਰ ਵਾਂਗ ਰਾਖੀ ਕਰਦਾ ਹੈ। ਸਿਮਰਨ ਵਿਸਮਾਦ ਬਣ ਕੇ ਰੂਹ ਅੰਦਰ ਗੁਰਮਤਿ ਗਿਆਨ ਦਾ ਪ੍ਰਕਾਸ਼ ਕਰਦਾ ਹੈ। ਗੁਰੂ ਨਾਨਕ ਜੀ ਸਾਨੂੰ ਵਿਸਮਾਦ ਦੇ ਰਸਤੇ ਵਾਹਿਗੁਰੂ ਵਿਚ ਲੈ ਜਾਂਦੇ ਹਨ। ਵਿਸਮਾਦ ਦੁਆਰਾ ਕਾਦਰ ਨੂੰ ਵੇਖਦੇ ਤੇ ਵਿਖਾਉਂਦੇ ਹਨ: "ਵਿਸਮਾਦੁ ਦੇਖੈ ਹਾਜਰਾ ਹਜੂਰਿ"। ਜਿਸ ਦੇ ਫਲ ਸਰੂਪ ਜੀਵ ਦੇ ਹਿਰਦੇ ਅੰਦਰ ਕਈ ਰਮਜ਼ਾਂ ਦੇ ਰਾਜ਼

ਖੁਲ੍ਹ ਜਾਂਦੇ ਹਨ। ਕੁਦਰਤ ਤੋਂ ਲਈਦੀ ਹੈ ਵਿਸਮਾਦ ਦੀ ਛੋਹ ਪਰ ਸਿਫਤ ਸਲਾਹ ਕਰੀਦੀ ਹੈ ਕਾਦਰ ਕਰਤਾ ਦੀ:-

**ਕੀਤਾ ਕਿਆ ਸਾਲਾਹੀਐ,ਕਰੇ ਸੋਈ ਸਾਲਾਹਿ ॥....**

**ਕਰਤਾ ਸੋ ਸਾਲਾਹੀਐ, ਜਿਨਿ ਕੀਤਾ ਆਕਾਰੁ ॥ [ਪੰਨਾ ੧੨੩੯**

ਇਕਾਗਰ ਬਿਰਤੀ ਨਾਲ ਗੁਰਬਾਣੀ ਦਾ ਪਾਠ (ਸਿਮਰਨ) ਕੀਤਿਆਂ, ਸ਼ਬਦ ਦਾ ਅਭਿਆਸੀ ਬਣਿਆਂ, ਦਿਲ ਵਿਚ ਸਾਈਂ ਪ੍ਰਗਟ ਹੋ ਜਾਂਦਾ ਹੈ ਅਤੇ ਅੰਮ੍ਰਿਤ ਨਾਮ ਦੇ ਜਲ ਨਾਲ ਤ੍ਰਿਸ਼ਨਾ ਰੂਪੀ ਅਗਨੀ ਬੁਝ ਜਾਂਦੀ ਹੈ। ਸਚ ਬੋਲਣ ਵਾਲੀਆਂ ਰੂਹਾਂ ਨੂੰ ਹੀ ਸਾਈਂ ਪਾਸੋਂ ਸਿਮਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ। ਸਾਈਂ ਦੀ ਮਿਹਰ ਹੋਵੇ ਤਾਂ ਹੀ ਸਿਮਰਨ ਅਭਿਆਸ ਵਿਚ ਪਰਗਤੀ ਹੁੰਦੀ ਹੈ। ਸਿਮਰਨ ਵਿਚ ਓਹੀ ਪੁਰਸ਼ ਪਰਵਿਰਤ ਹੁੰਦਾ ਹੈ ਜਿਸ ਦੇ ਪਲੇ 'ਸਚੁ' ਹੁੰਦਾਂ ਹੈ। ਨਿਸ਼ਕਾਮ ਸੇਵਾ ਤੋਂ ਨਿਮਰਤਾ, ਨਿਮਰਤਾ ਤੋਂ ਸਾਸ ਗਿਰਾਸ ਨਾਮ-ਕਮਾਈ ਤੇ ਸਚ ਰੂਪ ਆਤਮਿਕ ਵਿਦਿਆ ਦਾ ਵਿਰਸਾ ਮਿਲਦਾ ਹੈ।

ਨਾਮ ਸਿਮਰਨ ਚਰਚਾ ਦਾ ਵਿਸ਼ਾ ਨਹੀਂ, ਇਹ ਸ਼ਬਦ ਸੁਰਤਿ ਦੇ ਪਰਚੇ ਦਾ ਪ੍ਰਤੀਕ ਹੈ। ਨਿਰਾਂ ਨਾਮ ਦੇ ਰਟੇ ਨਾਲ ਨਿਸ਼ਾ ਨਹੀਂ ਹੁੰਦੀ, ਨਾਮ ਸਮਝ ਕੇ ਅੰਤਰ ਆਤਮੇ ਬਿਲੋਇਆਂ ਹੀ ਇਸ ਦਾ ਗਿਆਨ ਹੁੰਦਾ ਹੈ । ਇਸ ਲਈ ਆਦੇਸ਼ ਦਿੱਤਾ ਹੈ:-

**ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ ॥**
**ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ ॥੧॥ਰਹਾਉ॥**
**ਤਨੁ ਕਰਿ ਮਟੁਕੀ, ਮਨ ਮਾਹਿ ਬਿਲੋਈ ॥**
**ਇਸੁ ਮਟੁਕੀ ਮਹਿ, ਸਬਦੁ ਸੰਜੋਈ॥੨॥**
**ਹਰਿ ਕਾ ਬਿਲੋਵਨਾ, ਮਨ ਕਾ ਬੀਚਾਰਾ॥**
**ਗੁਰ ਪ੍ਰਸਾਦਿ, ਪਾਵੈ ਅੰਮ੍ਰਿਤ ਧਾਰਾ॥੩॥**
**ਕਹੁ ਕਬੀਰ, ਨਦਰਿ ਕਰੇ ਜੇ ਮੀਰਾ॥**
**ਰਾਮਨਾਮ ਲਗਿ, ਉਤਰੇ ਤੀਰਾ॥੪॥੧॥੧੦॥ [ਪੰਨਾ ੪੭੮**

ਜਦੋਂ ਗੁਰ ਅਸਥਾਨਾਂ ਤੇ ਅੰਮ੍ਰਿਤ ਵੇਲੇ ਸਾਧ ਸੰਗਤ ਦੇ ਦਰਸ਼ਨ ਕਰੀਏ

ਤਾਂ ਕੋਈ ਟਾਵਾਂ ਟਾਵਾਂ ਨੌਜਵਾਨ ਹੀ ਦ੍ਰਿਸ਼ਟੀ ਪੈਂਦਾ ਹੈ। ਇਸ ਆਕੀਪੁਣੇ ਦਾ ਕਾਰਨ ਲਭਣ ਲਈ ਸਾਡੇ ਧਾਰਮਿਕ ਆਗੂਆਂ ਨੇ ਅਜੇ ਤੀਕ ਕੋਈ ਉਪਰਾਲਾ ਨਹੀਂ ਕੀਤਾ ਅਤੇ ਨਾ ਹੀ ਨੌਜਵਾਨ ਪੀੜ੍ਹੀ ਨੂੰ ਗੁਰਬਾਣੀ ਨਾਲ ਜੋੜਨ ਲਈ ਕਿਸੇ ਸਾਧਨ ਦੀ ਵਰਤੋਂ ਕੀਤੀ ਹੈ। ਜੇ ਕੋਈ ਸਭਾ ਸੁਸਾਇਟੀਆਂ ਵਿਚ ਗਲ ਕੀਤੀ ਵੀ ਹੈ ਤਾਂ ਉਹ ਇਹਨਾਂ ਦੀ ਨਾਸਕਤਾ ਬਾਰੇ। ਸਾਡੇ ਨੌਜਵਾਨਾਂ ਵਿਚ ਜਗਤ ਨਾਲੋਂ ਕੋਈ ਵਖਰਾ ਜਾਂ ਅਨੋਖਾ ਭੈੜ ਨਹੀਂ, ਦਰ ਅਸਲ ਇਹ ਅਗਵਾਈ ਤੋਂ ਵਾਂਝੇ ਹੋਏ ਹਨ। ਇਸ ਵੇਲੇ ਲੋੜ ਇਸ ਗਲ ਦੀ ਹੈ ਕਿ ਧਾਰਮਿਕ ਚੇਤਨਾ ਜਗਾ ਕੇ ਸਮੂਹ ਸਿੱਖ ਹਿਰਦਿਆਂ ਅਤੇ ਵਿਸ਼ੇਸ਼ ਕਰਕੇ ਨੌਜਵਾਨਾਂ ਵਿਚ ਸਿੱਖੀ ਸ਼ਰਧਾ ਤੇ ਨਾਮ ਦੀ ਜੋਤਿ ਪਰਜ੍ਵਲਤ ਕਰਨ ਲਈ ਉਦਮ ਤੇ ਉਪਰਾਲੇ ਕੀਤੇ ਜਾਣ। ਇਹ ਸਾਡੇ ਕੋਲੋ ਆਕੀ (ਬਾਗ਼ੀ) ਨਹੀਂ ਹੋ ਗਏ, ਅਸਲ ਵਿੱਚ ਅਸਾਂ ਇਹਨਾਂ ਨੂੰ ਪਿਆਰ ਦੇ ਕੇ ਆਪਣੇ ਕੋਲ ਬਿਠਾਇਆ ਹੀ ਨਹੀਂ, ਅਤੇ ਨਾ ਹੀ ਇਹਨਾਂ ਨੂੰ ਗੁਰੂ ਘਰ ਦਾ ਕੋਈ ਉਪਦੇਸ਼ ਸੁਣਾਇਆ ਤੇ ਸਮਝਾਇਆ ਹੈ। ਨੌਜਵਾਨ ਬੱਚੇ ਬੱਚੀਆਂ ਨੂੰ ਭੰਡਣ ਦੀ ਥਾਂ ਗੁਰ-ਉਪਦੇਸ਼ਾਂ ਰਾਹੀਂ ਪ੍ਰੇਮ ਦੀ ਚਾਬਕ ਨਾਲ ਚੰਡਣ ਦੀ ਲੋੜ ਹੈ। ਇਹਨਾਂ ਨੂੰ ਧਾਰਮਿਕ ਨਿਸ਼ਚਿਆਂ ਬਾਰੇ ਗਿਆਨ ਦ੍ਰਿੜ ਕਰਾਉਣ ਦੀ ਡਾਢੀ ਲੋੜ ਹੈ। ਅੰਮ੍ਰਿਤ ਛਕਾ ਕੇ ਇਹਨਾਂ ਦੇ ਹਿਰਦੇ ਅੰਦਰ ਸੱਚੇ ਨਾਮ ਦੀ ਜੋਤਿ ਜਗਾਉਣ ਦਾ ਪੰਥਕ ਪੱਧਰ ਤੇ ਕੋਈ ਉਪਰਾਲਾ ਕੀਤਾ ਜਾਵੇ ਤਾਂ ਹੀ ਸੁਧਾਰ ਦੀ ਕੋਈ ਆਸ ਬਝ ਸਕਦੀ ਹੈ, ਵਰਨਾ ਅਜੋਕੇ ਫੈਸ਼ਨ ਵਿਚ ਪੈ ਕੇ ਇਹ ਸਾਡੇ ਹੱਥੋਂ ਨਿਕਲ ਜਾਣਗੇ।

ਅੱਜ ਦੇ ਵਿਗਿਆਨਕ ਯੁਗ ਵਿਚ ਨੌਜਵਾਨਾਂ ਦੇ ਪ੍ਰਸ਼ਨਾਂ ਦੇ ਲੋੜੀਂਦੇ ਉਤਰ ਦੇ ਕੇ ਉਨ੍ਹਾਂ ਨਾਲ ਨੇੜਤਾ ਬਣਾਈ ਜਾ ਸਕਦੀ ਹੈ। ਗੁਰਦੁਆਰਿਆਂ ਵਿਚ ਕੀਰਤਨ ਤੇ ਕਥਾ ਦਾ ਪ੍ਰਬੰਧ ਵੀ ਕਿਤੇ ਕਿਤੇ ਹੈ ਪਰ ਨਾਮ-ਅਭਿਆਸ ਕਮਾਈ ਲਈ ਸੰਗਤੀ ਤੌਰ ਤੇ ਕੋਈ ਕਲਾਸ ਨਹੀਂ ਲਗਦੀ। ਇਸ ਘਾਟ ਕਾਰਨ ਹੀ ਨਾਮ-ਸਿਮਰਨ ਵਲ ਆਮ ਸੰਗਤਾਂ ਦੀ ਰੁਚੀ ਨਹੀਂ। ਜਿਵੇਂ ਗੁਰਮਤਿ ਮਿਸ਼ਨਰੀਆਂ ਨੇ ਨਿਤਨੇਮ ਬਾਣੀਆਂ ਦੇ ਪਾਠ ਲਈ ਰਹੁਰੀਤੀ ਨੂੰ ਗੁਰਦੁਆਰਿਆਂ ਤੇ ਘਰਾਂ ਵਿਚ ਪ੍ਰਚਲਤ ਕੀਤਾ ਹੈ ਤਿਵੇਂ ਜੇ ਸੰਗਤਾਂ ਵਿਚ ਨਾਮ-ਸਿਮਰਨ ਬਾਰੇ ਚਾਨਣ

ਪਾਇਆ ਜਾਏ ਕਿ ਗੁਰਮਤਿ ਵਿਚ ਨਾਮ ਕਿਸ ਨੂੰ ਆਖਦੇ ਹਨ , ਨਾਮ ਜਪਣ ਦੇ ਕੀ ਲਾਭ ਹਨ? ਅਤੇ ਨਾਮ ਦੇ ਜਾਪ ਤੋਂ ਬੇਮੁਖ ਹੋ ਕੇ ਕੀ ਘਾਟੇ ਪੈਂਦੇ ਹਨ? ਏਦਾਂ ਦੀ ਅਗਵਾਈ ਨਾਲ ਕਈ ਸੁੱਤੇ ਸੁਤੇ ਹੀ ਨਾਮ-ਸਿਮਰਨ ਨਾਲ ਜੁੜ ਜਾਣਗੇ। ਜੇ ਦੀਰਘ ਦ੍ਰਿਸ਼ਟੀ ਨਾਲ ਸੋਚਿਆ ਜਾਏ ਤਾਂ ਗੁਰਬਾਣੀ ਦੇ ਪਾਠ ਅਤੇ ਸੰਗਤਿ ਵਿਚ ਬੈਠਣ ਦੀ ਸਾਰੀ ਸਾਧਨਾ ਦਾ ਸੰਕਲਪ ਹੀ ਪਰਮੇਸ਼ਰ ਦਾ ਨਾਮ-ਸਿਮਰਨ ਹੈ।

ਗੁਰਬਾਣੀ ਦਾ ਪਾਠ ਕਰਨਾ ਵੀ ਮਹਾਨ ਉਤਮ ਹੈ ਪਰ ਇਸ ਦਾ ਮੁਢਲਾ ਤਾਤਪਰਜ ਇਹ ਹੁੰਦਾ ਹੈ ਕਿ ਮਨੁੱਖ ਵਾਹਿਗੁਰੂ ਜੀ ਦੇ ਸਿਮਰਨ ਵਿਚ ਸਾਵਧਾਨ ਹੋਵੇ। ਜਪ, ਤਪ, ਸੰਜਮ, ਬ੍ਰਤ ਆਦਿ ਕਰਮਾਂ ਦਾ ਤਾਤਪਰਜ ਇਹੋ ਹੀ ਹੁੰਦਾ ਹੈ ਕਿ ਸੰਸਾਰ ਦੇ ਖਟੇ ਮਿੱਠੇ ਪਦਾਰਥਾਂ ਦੇ ਭੋਗਾਂ ਤੋਂ ਉਪਰ ਉਠ ਕੇ ਮਨ ਪ੍ਰਭੂ ਦੇ ਸਿਮਰਨ ਵਿਚ ਟਿਕਾਇਆ ਜਾਵੇ ਕਿਉਂਕਿ ਭੋਗਾਂ ਦੀ ਪ੍ਰਬਲਤਾ ਕਾਰਨ ਹੀ ਮਨ ਵਿਚ ਭਗਵੰਤ-ਭਜਨ ਦਾ ਰਹੱਸ ਪੈਦਾ ਨਹੀਂ ਹੁੰਦਾ। ਸਾਰੇ ਸ੍ਰੇਸ਼ਟ ਕਰਮਾਂ ਦਾ ਸਾਰ ਨਾਮ-ਸਿਮਰਨ ਹੈ, ਸਾਰੀਆਂ ਸਾਧਨਾਂ ਦਾ ਮਕਸਦ ਹੀ ਨਾਮ-ਸਿਮਰਨ ਨੂੰ ਦ੍ਰਿੜ ਕਰਨਾ ਹੈ। ਜਦੋਂ ਤਕ ਜਿਗਆਸੂ ਸਿਮਰਨ ਦੀ ਨਿਰੰਤਰ ਅਵਸਥਾ ਤਕ ਨਹੀਂ ਪਹੁੰਚਦਾ, ਉਸ ਨੂੰ ਵੱਧ ਤੋਂ ਵੱਧ ਸਮਾਂ ਭਜਨ ਵਲ ਲਾਉਣਾ ਚਾਹੀਦਾ ਹੈ। ਬੈਠਦੇ ਉਠਦੇ, ਚਲਦੇ, ਹਰ ਵੇਲੇ ਸੁਰਤਿ ਰਾਹੀਂ ਪ੍ਰਭੂ ਦੀ ਭਜਨ-ਬੰਦਗੀ ਨਾਲ ਜੁੜਨ ਦਾ ਅਭਿਆਸ ਪਕਾਉਣਾ ਚਾਹੀਦਾ ਹੈ।

ਕਿਸੇ ਭੈ ਜਾਂ ਕਿਸੇ ਦੀ ਅਧੀਨਤਾ ਕਾਰਨ ਸਿਮਰਨ ਵਲੋਂ ਅਚੇਤ ਨਹੀਂ ਹੋਣਾ ਚਾਹੀਦਾ। ਕਿਸੇ ਜਿਗਿਆਸੂ ਨੇ ਕਿਸੇ ਮਹਾਂ ਪੁਰਸ਼ ਤੋਂ ਨਾਮ ਦੀ ਵਿਸ਼ੇਸ਼ਤਾ ਬਾਰੇ ਪੁਛਿਆ ਤਾਂ ਉਸ ਨੇ ਇਉਂ ਆਖਿਆ- "ਭਾਈ! ਜਿਵੇਂ ਮੁਰਦਿਆਂ ਵਿਚ ਜੀਉਂਦਾ ਮਨੁੱਖ ਵਿਸੇਖ ਹੁੰਦਾ ਹੈ, ਬ੍ਰਿਛਾਂ ਵਿਚੋਂ ਫਲਦਾਰ ਬ੍ਰਿਛ ਚੰਗਾ ਲਗਦਾ ਹੈ, ਕਾਇਰਾਂ ਵਿਚ ਸੂਰਮਾਂ (ਬਹਾਦਰ) ਮਨੁੱਖ ਸਿਖਰ ਤੇ ਗਿਣਿਆ ਜਾਂਦਾ ਹੈ, ਇਸ ਤਰ੍ਹਾਂ ਜੋ ਨਾਮ-ਸਿਮਰਨ ਕਰਦੇ ਹਨ ਉਨ੍ਹਾਂ ਦਾ ਬੜਾ ਤੇਜ-ਪਰਤਾਪ ਵਧਦਾ ਹੈ ਉਨ੍ਹਾਂ ਦੇ ਮਸਤਕ ਤੇ ਕੁਦਰਤੀ ਨੂਰ ਵਸਦਾ ਹੈ। ਜਿਨ੍ਹਾਂ ਨੂੰ ਨਾਮ-ਸ਼ਕਤੀ ਦੀ ਸੋਝੀ ਤੇ ਵਿਸ਼ਵਾਸ ਆ ਜਾਂਦਾ ਹੈ ਓਹੀ ਸੰਸਾਰ ਵਿਚ ਧਰਮ ਦੀ ਕਿਰਤ ਵਿਰਤ ਕਰਦੇ ਹੋਏ ਅਕਾਲ ਪੁਰਖ ਜੀ ਦਾ ਨਾਮ ਜਪਦੇ ਹਨ। ਜਿਹੜੇ ਜਗਿਆਸੂ ਆਪਣਾ

ਅਮੋਲਕ ਸਮਾਂ ਵਿਹਲੀਆਂ ਗਲਾਂ ਵਿੱਚ ਵਿਅਰਥ ਨਹੀਂ ਗਵਾਂਦੇ, ਓਹ ਸ਼ੁਭ ਗੁਣਾਂ ਦੀ ਦਾਤ ਪਲੇ ਬੰਨ੍ਹਦੇ ਹਨ, ਜਿਸ ਦੇ ਫਲ ਸਰੂਪ ਓਹ ਲੋਕ ਪਰਲੋਕ ਵਿਚ ਸਤਿਕਾਰੇ ਜਾਂਦੇ ਹਨ।

ਸੰਸਾਰ ਵਿਚ ਵਿਚਰਦਿਆਂ ਜੀਵਨ ਬਾਜ਼ੀ ਜਿਤਣ ਲਈ ਮਨੁੱਖ ਦੇ ਸਾਹਮਣੇ ਦੋ ਪ੍ਰਮੁੱਖ ਨਿਸ਼ਾਨੇ ਹਨ:-

੧- ਤਿਆਗ ੨- ਭਗਤੀ

ਹਠ ਨਾਲ ਕਿਸੇ ਵਸਤੂ ਦਾ ਤਿਆਗ ਕਰਨਾ ਠੀਕ ਨਹੀਂ, ਕਿਉਂਕਿ ਇਸ ਨਾਲ ਕਈ ਪ੍ਰਕਾਰ ਦੇ ਸਰੀਰਕ ਰੋਗ ਆ ਚੰਬੜਦੇ ਹਨ। ਕਈ ਮਨੁੱਖ ਅੱਖਾਂ ਮੀਟ ਕੇ ਬੈਠਣ ਤੇ ਬੜਾ ਜੋਰ ਦਿੰਦੇ ਹਨ ਪਰ ਗੁਰਮੁਖ ਸਗੋਂ ਅੱਖਾਂ ਖੋਲ੍ਹ ਕੇ ਧਿਆਨ ਨਾਲ ਪਾਠ ਕਰਦੇ ਹਨ। ਸਚੇ ਦਿਲੋਂ ਸਾਈਂ ਦਾ ਸਿਮਰਨ ਕਰਦੇ ਹਨ। ਜੁੜਨ ਦਾ ਸੰਬੰਧ ਮਨ ਨਾਲ ਹੈ, ਸਰੀਰ ਨਾਲ ਨਹੀਂ। ਮਨ ਦਾ ਸਰੂਪ ਸੰਕਲਪਾਂ ਵਿਕਲਪਾਂ ਦਾ ਸਮੂਹ ਹੈ, ਇਸ ਲਈ ਮਨ ਨੂੰ ਸੋਧਣ ਲਈ ਇਸ ਤੇ ਪਹਿਰਾ ਦੇਣ ਦੀ ਲੋੜ ਹੈ। ਬਜਾਏ ਇਸ ਦੇ ਮਨੁੱਖ ਮਨ ਦੇ ਸੰਕਲਪਾਂ ਅਧੀਨ ਹੋਵੇ, ਇਹ ਮਨ ਰੂਪੀ ਘੋੜੇ ਤੇ ਆਪਣੇ ਸੰਕਲਪ ਦੀ ਸਵਾਰੀ ਕਰੇ। ਜੇ ਮਨ ਟਿਕਦਾ ਹੈ ਤਾਂ ਚੰਗੀ ਗਲ ਹੈ ਪਰ ਬਗਲ-ਸਮਾਧੀ ਤੋਂ ਬਚਣ ਦੀ ਲੋੜ ਹੈ।

ਨਾਮ ਮਾਰਗ ਗੱਲਾਂ ਦਾ ਮਾਰਗ ਨਹੀਂ, ਕਮਾਈ ਦਾ ਮਾਰਗ ਹੈ। ਗੁਰਵਾਕ ਹਨ:-

**੧- ਜਹ ਕਰਣੀ ਤਹ ਪੂਰੀ ਮਤਿ ॥**
**ਕਰਣੀ ਬਾਝਹੁ ਘਟੇ ਘਟਿ ॥੩॥** [ਪੰਨਾ ੨੫
**੨- ਕਰਣੀ ਬਾਝਹੁ ਭਿਸਤਿ ਨ ਪਾਇ ॥** [ਪੰਨਾ ੯੫੨

ਗੁਰਮਤਿ ਕਿਸੇ ਦੀ ਚੁਗਲੀ, ਨਿੰਦਾ ਕਰਨ ਤੇ ਸੁਣਨ ਤੋਂ ਵਰਜਦੀ ਹੈ, ਸਚ ਬੋਲਣ ਦਾ ਉਪਦੇਸ਼ ਦਿੰਦੀ ਹੈ। ਸਤਿ ਸੰਗਤ ਕਰਨ ਤੇ ਬਲ ਦਿੰਦੀ ਹੈ ਕਿਉਂਕਿ ਸਤਿਸੰਗਤ ਵਿਚ ਨਿਰਮਲ ਵੀਚਾਰ, ਸਚ ਦਾ ਵਿਹਾਰ ਅਤੇ ਆਚਾਰ ਕਰਨ ਦੀ ਸੋਝੀ ਆਉਂਦੀ ਹੈ। ਬਹੁਤ ਬੋਲਣ ਵਾਲਾ ਮਨੁੱਖ ਨਾਮ ਤੋਂ ਖ਼ਾਲੀ ਹੁੰਦਾ ਹੈ। '...ਥੋੜਾ ਬੋਲਣੁ ਗੁਰਮਤਿ ਪਾਏ' ਦੇ ਸਿਧਾਂਤ ਅਨੁਸਾਰ ਨਾਮ-ਸਿਮਰਨ

ਵਾਲਾ ਸਿਖ ਸੰਜੀਦਾ (ਗੰਭੀਰ) ਹੁੰਦਾ ਹੈ। ਨਾਮ-ਸਿਮਰਨ ਦਾ ਮੰਤਵ ਜੀਵ ਪੰਛੀ ਨੂੰ ਤਿੰਨ-ਗੁਣੀ ਪਿੰਜਰੇ ਵਿਚੋਂ ਅਜ਼ਾਦ ਕਰਾਉਣ ਲਈ ਪ੍ਰੇਰਨਾ ਦੇਣੀ ਹੈ:-

**ਨਿਕਸ ਰੇ ਪੰਖੀ ਸਿਮਰਿ ਹਰਿ ਪਾਂਖ ॥**
**ਮਿਲਿ ਸਾਧੂ ਸਰਣਿ ਗਹੁ ਪੂਰਨ,**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥** [ਪੰਨਾ ੨੫੪

ਜਦੋਂ ਸਿਮਰਨ ਰੂਪ ਖੰਭ ਲਗ ਗਏ ਤਾਂ ਇਹ ਸਿਧਾ ਬੇਗਮਪੁਰੇ ਹੀ ਜਾ ਟਿਕਾਣਾ ਕਰੇਗਾ।

ਗੁਰੂ ਘਰ ਵਿਚ ਨਾਮ ਦੀ ਮਹਾਨ ਵਿਸ਼ੇਸ਼ਤਾ ਹੈ ਕਿਉਂਕਿ ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ;-

**੧- ਨਾਮ ਤੁਲਿ ਕਛੁ ਅਵਰੁ ਨ ਹੋਇ ॥**
**ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥** [ਪੰਨਾ ੨੬੫
**੨- ਨਾਨਕ ਕੈ ਘਰਿ ਕੇਵਲ ਨਾਮੁ ॥** [ਪੰਨਾ ੧੧੩੬

ਮਨ ਵਿਚੋਂ ਅਨੇਕ ਪ੍ਰਕਾਰ ਦੀਆਂ ਕਲਪਣਾ, ਕਲੇਸ਼ਾਂ ਨੂੰ ਜੇ ਕੋਈ ਬਾਹਰ ਕਢਣ ਵਾਲੀ ਵਸਤੂ ਹੈ ਤਾਂ ਉਹ ਨਾਮ ਹੀ ਹੈ। ਅਕਾਲ ਪੁਰਖ ਜੀ ਨਾਲ ਸਾਂਝ ਪਾਉਣ ਦਾ ਮਾਰਗ ਕੇਵਲ ਨਾਮੁ ਹੈ।

ਜਦ ਤੱਕ ਸਿਮਰਨ ਕਰਨ ਵਾਲੇ ਦੇ ਮਨ ਵਿਚ ਰਬੀ ਦੀਦਾਰ ਲਈ ਤੜਪ ਨਾ ਹੋਵੇ ਜਾਂ ਯਾਦ ਕਰਨ ਵਾਲੇ ਅੰਦਰ ਨਿਸ਼ਚਾ ਨਾ ਬਣੇ ਕਿ ਉਹ ਜਿਸ ਹਸਤੀ ਨੂੰ ਯਾਦ ਕਰ ਰਿਹਾ ਹੈ, ਉਹ ਹੈ। ਜਿਤਨਾ ਚਿਰ 'ਹੈ' ਦੀ ਹੋਂਦ ਰੱਗ ਰੱਗ ਵਿਚ ਨਹੀਂ ਵਸਦੀ, ਉਤਨਾ ਚਿਰ ਹਿਰਦੇ ਵਿੱਚ ਬ੍ਰਿਹੋਂ ਰੂਪੀ ਰਸ ਪੈਦਾ ਨਹੀਂ ਹੁੰਦਾ। ਅਭਿਆਸੀ ਨੂੰ ਪ੍ਰਭੂ ਦੀ ਯਾਦ ਵਿਚ ਜੁੜ ਕੇ ਆਪਣੀ ਦੇਹੀ ਵੀ ਭੁਲ ਜਾਂਦੀ ਹੈ ਕਿਉਂਕਿ ਦੇਹ ਰੂਪੀ ਦੀਦਾਰ ਕਰਕੇ ਹੀ ਜੀਵ ਟਪਲਾ ਖਾ ਰਿਹਾ ਹੈ।

ਸਿਖ ਨੇ ਪ੍ਰਭੂ ਦੀਆਂ ਸਿਫਤਾਂ ਵਿਚ ਧਿਆਨ ਧਰਨਾ ਹੈ, 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਵਾਲੀ ਪਟੀ ਯਾਦ ਕਰਨੀ ਹੈ:-

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥**
**ਸਭਨਾ ਕਾ ਦਾਤਾ ਕਰਮ ਬਿਧਾਤਾ**

**ਦੂਖ ਬਿਸਾਰਣਹਾਰੁ ਜੀਉ ॥** [ਪੰਨਾ ੪੩੯

ਸਿਮਰਨ ਦੀ ਨੁਮਾਇਸ਼ ਲਗਾਉਣੀ ਚੰਗੀ ਗੱਲ ਨਹੀਂ। ਸਿਮਰਨ ਵਿਚ ਜਿਤਨਾ ਸਮਾ ਲਗੇ, ਸਫਲਾ ਹੈ। ਜਗਿਆਸੂ ਨੂੰ ਕੇਵਲ ਗੈਰਹਾਜ਼ਰੀ ਤੋਂ ਬਚਣ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ ਕਿਉਂਕਿ ਸਾਈਂ ਹਾਜ਼ਰਾ ਉਤੇ ਹੀ ਮਿਹਰ ਕਰਦਾ ਹੈ।

ਸਿਖ ਜਗਤ ਵਿਚ ਨਾਮ ਦੀ ਸਾਧਨਾ ਬਾਰੇ ਸਹੀ ਗਿਆਨ ਰਖਣ ਵਾਲੇ ਜਗਿਆਸੂ ਬਹੁਤ ਥੋੜੇ ਹੋਣਗੇ। ਜੋ ਸਹੀ ਅਰਥਾਂ ਵਿਚ ਸ਼ਬਦ ਗੁਰੂ ਦੇ ਲੜ ਲਗੇ ਹਨ, ਜਾਂ ਉਨ੍ਹਾਂ ਨੂੰ ਨਾਮ ਸਿਮਰਨ ਦੀ ਸੋਝੀ ਆਈ ਹੈ, ਓਹ ਨਾਮ ਦੀ ਤੁਲਨਾ ਕਿਸੇ ਵਸਤੂ ਨਾਲ ਨਹੀਂ ਕਰਦੇ। ਓਹ ਸ਼ਬਦ ਅਰਥ ਨੂੰ ਸਮਝ ਕੇ ਉਸ ਵਿਚ ਦਸੇ ਵਾਹਿਗੁਰੂ ਜੀ ਦੇ ਗੁਣਾਂ ਵਿਚ ਆਪਣੀ ਸੁਰਤਿ ਨੂੰ ਟਿਕਾਂਦੇ ਹਨ। ਸੁਰਤਿ ਦੇ ਚੜ੍ਹਾਉ ਨਾਲ ਜਦੋਂ ਅੱਖਾਂ ਸੁਤੇ ਹੀ ਅੱਧ-ਮੀਚੀਆਂ ਹੁੰਦੀਆਂ ਹਨ ਤਾਂ ਜੀਭ ਉਤੇ 'ਵਾਹਿਗੁਰੂ' ਨਾਮ ਸਵਾਰ ਹੋ ਜਾਂਦਾ ਹੈ। "ਮਨਿ ਸਾਚਾ ਮੁਖਿ ਸਾਚਾ ਸੋਇ" ਵਾਲੀ ਹਾਲਤ ਵਾਪਰਦੀ ਹੈ। ਇਸ ਦਾ ਰਹੱਸ ਆਪਣੀ ਕਿਸਮ ਦਾ ਹੁੰਦਾ ਹੈ। ਜਦੋਂ ਮਨ ਜਾਂ ਸੁਰਤਿ ਉਸ ਅਵਸਥਾ ਤੋਂ ਉਥਾਨ ਹੋਵੇ ਤਾਂ ਉਹ ਗੁਰਬਾਣੀ ਉਪਦੇਸ਼ਾਤਮਿਕ ਸ਼ਬਦ ਵਿਚ ਲੀਨ ਹੋ ਜਾਂਦੀ ਹੈ ਪਰ ਰਸਨਾ ਤੇ ਨਾਮ ਚਲਦਾ ਰਹਿੰਦਾ ਹੈ। ਇਸ ਤਰ੍ਹਾਂ ਧੀਰੇ ਧੀਰੇ ਮਨ ਵਾਹਿਗੁਰੂ ਜੀ ਦੇ ਗੁਣਾਂ ਵਿਚ ਟਿਕਦਾ ਟਿਕਦਾ, ਗੁਰੂ ਕਿਰਪਾ ਰਾਹੀਂ "ਗੁਣ ਕਹਿ ਗੁਣੀ ਸਮਾਵਣਿਆ" (ਪੰਨਾ ੧੧੦) ਵਾਲੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਇਹ ਅਭਿਆਸ ਜਿਉਂ ਜਿਉਂ ਵਧਦਾ ਹੈ ਤਿਉਂ ਤਿਉਂ ਅਵਸਥਾ ਵਿਚ ਪਰਿਵਰਤਨ ਆ ਜਾਂਦਾ ਹੈ ਅਤੇ ਅੰਤ ਨੂੰ "ਜਹ ਜਹ ਪੇਖਉ ਤਹ ਹਜੂਰਿ, ਦੂਰਿ ਕਤਹੁ ਨ ਜਾਈ" (ਪੰਨਾ ੬੭੭), "ਊਹਾ ਤਉ ਜਾਈਐ, ਜਉ ਈਹਾ ਨ ਹੋਇ" (ਪੰਨਾ ੧੧੯੫) ਵਾਲੀ ਹਾਲਤ ਹੋ ਨਿਬੜਦੀ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ,**
**ਤਾ ਕੋ ਸੁਖੁ ਬਿਸ੍ਰਾਮੁ ॥** [ਪੰਨਾ ੧੩੬੪

ਗੁਰ-ਪਰਮੇਸ਼ਰ ਦੀ ਹਜ਼ੂਰੀ ਵਿੱਚ ਮਨ ਦਾ ਜੋ ਨਾਮ-ਸਿਮਰਨ ਨਾਲ ਲਗਾਉ ਹੁੰਦਾ ਹੈ, ਉਸ ਦਾ ਵਿਲਖਣ ਅਸਥਾਨ ਹੈ। ਜਿਵੇਂ ਪਹਾੜ ਦਾ ਸੈਲਾਨੀ ਜਿਉਂ ਜਿਉਂ ਪਰਬਤ ਦੀਆਂ ਉਚੀਆਂ ਉਚੀਆਂ ਚੋਟੀਆਂ ਤੇ ਚੜ੍ਹਦਾ ਹੈ ਤਿਉਂ ਤਿਉਂ ਠੰਡ ਮਹਿਸੂਸ ਕਰਦਾ ਹੈ, ਜਿਵੇਂ ਫੁਲਾਂ ਦੇ ਬਾਗ ਵਿਚ ਸੁਗੰਧੀਆਂ ਦੀ ਆਪਣੀ ਨਿਰਾਲੀ ਮਹਿਕ ਹੁੰਦੀ ਹੈ, ਜਿਸ ਤੋਂ ਭੌਰਾ ਜਾਣੂੰ ਹੁੰਦਾ ਹੈ, ਉਸੇ ਤਰ੍ਹਾਂ ਹਰੇਕ ਨਾਮ-ਅਭਿਆਸੀ ਜਿਉਂ ਜਿਉਂ ਨਾਮ ਸਿਮਰਨ ਦਾ ਮਾਰਗ ਤੈਅ ਕਰਦਾ ਸ਼ਬਦ-ਸੁਰਤਿ ਦੇ ਚੜ੍ਹਾਉ ਨਾਲ ਖੀਵਾ ਹੁੰਦਾ ਹੈ ਤਿਉਂ ਤਿਉਂ ਉਸ ਦੇ ਹਿਰਦੇ ਵਿਚ ਉਤਸ਼ਾਹ, ਖੇੜਾ, ਨਿਡਰਤਾ ਤੇ ਬੇਪਰਵਾਹੀ ਵਧਦੀ ਜਾਂਦੀ ਹੈ।

ਭਗਤ ਕਬੀਰ ਜੀ ਇਸ 'ਅਬਿਨਾਸੀ ਰਾਜ' ਦਾ ਇਉਂ ਵਰਣਨ ਕਰਦੇ ਹਨ:-

**ਭਗਵਤ ਭੀਰਿ ਸਕਤਿ ਸਿਮਰਨ ਕੀ,**
**ਕਟੀ ਕਾਲ ਭੈ ਫਾਸੀ ॥**
**ਦਾਸੁ ਕਮੀਰੁ ਚੜਿਓ ਗੜ੍ਹ ਊਪਰਿ**
**ਰਾਜੁ ਲੀਓ ਅਬਿਨਾਸੀ ॥** [ਪੰਨਾ ੧੧੬੨

ਸਿਮਰਨ ਦੀ ਅੰਤਲੀ ਅਵਸਥਾ ਗੁਰੂ ਚੇਲੇ ਦਾ ਇਕ ਹੋਣਾ ਹੈ। ਜਿਸ ਨੇ ਪ੍ਰਭੂ ਨੂੰ ਸਿਮਰਿਆ ਹੈ ਉਹ ਉਸ ਪ੍ਰਭੂ ਜਿਹਾ ਹੀ ਬਣ ਗਿਆ। 'ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ॥' (ਪੰਨਾ ੯੬੯)

ਨਾਮ ਸਿਮਰਨ ਦੀ ਕਮਾਈ ਕੀਤੇ ਬਿਨਾ ਕੇਵਲ ਕਿਤਾਬਾਂ ਪੜ੍ਹਨ ਤੇ ਸੁਣਨ ਨਾਲ ਇਹ ਅਕਥ ਕਥਾ ਸਮਝ ਨਹੀਂ ਆਂਦੀ। ਇਹ ਇਕ ਰਸਿਕ ਅਵਸਥਾ ਦਾ ਰਸ ਮਾਣਿਆਂ ਹੀ ਅਨੁਭਵ ਹੁੰਦਾ ਹੈ। ਚਰਨ ਕਮਲ ਦੀ ਮੌਜ ਬਾਰੇ ਅਨੁਮਾਨ ਲਾਉਣਾ ਵਿਅਰਥ ਹੈ, ਕਿਉਂਕਿ 'ਦੇਖਾ ਹੀ ਪਰਵਾਨ' ਵਾਲਾ ਵਾਕ ਜਗਿਆਸੂ ਦੀ ਅਗਵਾਈ ਲਈ ਮੌਜੂਦ ਹੈ:-

**ਕਬੀਰ, ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨੁ ॥**
**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ॥੧੨੧॥[ਪੰ. ੧੩੭੦**



# ਨਾਮ ਸਿਮਰਨ - ਲਗਨ

**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**

**ਨਾਨਕ, ਨਾਮਿ ਸਲਾਹਿਐ, ਮਨੁ ਤਨੁ ਸੀਤਲੁ ਹੋਇ॥ [ਪੰ. ੩੨੧**

ਬਾਹਰਮੁੱਖੀ ਭਾਵਨਾਵਾਂ ਦਾ ਦਰਸ਼ਨ ਲਗਪਗ ਮਨੁੱਖ ਦੀਆਂ ਅੰਤਰਮੁਖੀ ਇਛਾਵਾਂ ਦਾ ਹੀ ਰੂਪ ਹੁੰਦਾ ਹੈ। ਜੇ ਮਨੁੱਖ ਦੇ ਹਿਰਦੇ ਵਿਚ ਸਚ ਦੀ ਜੋਤਿ ਜਗ ਰਹੀ ਹੋਵੇ ਤਾਂ ਉਸ ਦੀ ਕਥਨੀ ਤੇ ਕਰਣੀ ਵਿਚੋਂ ਵੀ ਸਚ ਹੀ ਲਿਸ਼ਕਾਰੇ ਮਾਰਦਾ ਹੈ। ਜੇ ਹਿਰਦੇ ਵਿਚ ਵਿਕਾਰ ਹੋਣ, ਕੂੜ ਦੀ ਲੇਸ ਹੋਵੇ, ਤਾਂ ਮਨੁੱਖ ਉਨ੍ਹਾਂ ਤੇ ਪੜਦਾ ਪਾਉਣ ਦਾ ਕਿਤਨਾ ਹੀ ਜਤਨ ਕਿਉਂ ਨਾ ਕਰਦਾ ਰਹੇ, ਮਨ-ਘੜਤ ਦਲੀਲਾਂ ਨਾਲ ਆਪਣੇ ਆਪ ਨੂੰ ਵੱਡਾ ਸਿੱਖ ਜਾਂ ਸੰਤ ਹੋਣ ਦਾ ਪ੍ਰਗਟਾਵਾ ਵੀ ਕਰਦਾ ਰਹੇ, ਪਰ ਉਸ ਦੀਆਂ ਥੋਥੀਆਂ ਧਾਰਨਾਵਾਂ ਤੇ ਭਾਵਨਾਵਾਂ ਦਾ ਪਾਜ ਝੱਟ ਉਘੜ ਜਾਂਦਾ ਹੈ।

ਸੰਸਾਰ ਵਿਚ ਕਈ ਪ੍ਰਕਾਰ ਦੀਆਂ ਰੀਤਾਂ ਤੇ ਪ੍ਰੀਤਾਂ ਹਨ ਪਰ ਉਹ ਸਦਾ ਇਕ ਰਸ ਨਹੀਂ ਰਹਿੰਦੀਆਂ ਅਲਪ ਕਾਲੀ ਹੁੰਦੀਆਂ ਹਨ। ਇਹਨਾਂ ਪ੍ਰੀਤਾਂ ਦਾ ਆਧਾਰ ਮਨੁੱਖ ਦੀ ਨੀਤ ਅਤੇ ਲਗਨ ਤੇ ਨਿਰਭਰ ਕਰਦਾ ਹੈ। ਨੀਤ ਤੇ ਲਗਨ ਦੇ ਵੀ ਕਈ ਰੂਪ ਹਨ। ਜਿਸ ਨੀਤ ਵਿਚ ਅਨੀਤ ਹੈ, ਉਹ ਸਚੀ ਲਗਨ ਦੀ ਪ੍ਰਤੀਕ ਨਹੀਂ ਕਹੀ ਜਾ ਸਕਦੀ। ਲਗਨ ਅਗਿਆਨ ਜਨਕ ਵੀ ਹੁੰਦੀ ਹੈ ਅਤੇ ਗਿਆਨ ਪੂਰਬਕ ਭੀ। ਹਾਂ, ਅਗਿਆਨਤਾ ਵਾਲੀ ਲਗਨ ਦੁਖਦਾਈ ਅਤੇ ਗਿਆਨ-ਭਰਪੂਰ ਸੱਚੀ ਲਗਨ ਸਦਾ ਸੁਖਦਾਈ ਹੁੰਦੀ ਹੈ। ਗੁਰਬਾਣੀ ਵਿਚ ਸਾਨੂੰ ਇਸ ਵਿਸ਼ੇ ਤੇ ਨਿਰਣੈ ਜਨਕ ਵੀਚਾਰ ਮਿਲਦੇ ਹਨ। ਜਿਵੇ:-

**ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥**
**ਜੈਸੀ ਮਨਸਾ ਤੈਸੀ ਦਸਾ॥**
**ਜੈਸਾ ਕਰਮ ਤੈਸੀ ਲਿਵ ਲਾਵੈ ॥**
**ਸਤਿਗੁਰ ਪੂਛਿ ਸਹਜ ਘਰੁ ਆਵੈ ॥** [ਪੰਨਾ ੧੩੪੨

ਗੱਲ ਕੀ, ਜਿਸ ਤਰ੍ਹਾਂ ਮਨੁੱਖ ਦਾ ਆਪਣਾ ਮਨ ਹੁੰਦਾ ਹੈ, ਉਸ ਨੂੰ ਦੂਜੇ ਦਾ ਮਨ ਉਂਸੇ ਤਰ੍ਹਾਂ ਦਿਖਾਈ ਦਿੰਦਾ ਹੈ। ਜਿਹੋ ਜਿਹੀ ਮਨ ਦੀ ਖਾਹਿਸ਼ ਹੁੰਦੀ ਹੈ, ਉਹੋ ਜਿਹੀ ਉਸ ਦੀ ਦਸ਼ਾ (ਹਾਲਤ) ਹੁੰਦੀ ਹੈ। ਜੇ ਮਨ ਨਿਰਮਲ ਹੈ ਤਾਂ ਉਸ ਨੂੰ ਹਰੇਕ ਵਸਤੂ ਵਿਚ ੧ਓਂ ਦੇ ਦਰਸ਼ਨ ਹੋਣਗੇ। ਜੇ ਆਪਣਾ ਮਨ ਮੈਲਾ ਹੈ ਤਾਂ ਉਸ ਨੂੰ ਦੂਜਿਆਂ ਵਿਚੋਂ ਵੀ ਵਿਕਾਰਾਂ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਦਿਸਣਗੀਆਂ।

ਲਗਨ ਦਾ ਮੁੱਢ ਵੀ ਸਾਧਨਾ ਤੋਂ ਬਝਦਾ ਹੈ। ਸਾਧਨਾ ਹੀ ਅਰਾਧਨਾ ਦੀ ਲਗਨ ਨੂੰ ਪ੍ਰਫੁਲਤ ਕਰਦੀ ਹੈ। ਸੱਚੀ ਲਗਨ ਦਾ ਦੂਜਾ ਨਾਮ 'ਸਾਚੀ ਲਿਵ' ਅਤੇ 'ਸਾਚੀ ਸੁਰਤਿ' ਹੈ। 'ਲਗਨ' ਦੇ ਅਰਥ ਹਨ ਜੋ ਮਨ, ਬਚਨ, ਕਰਮ ਕਰਕੇ ਆਪਣੇ ਆਸ਼ੇ ਇਸ਼ਟ ਵਿੱਚ ਨਿਰੰਤਰ ਲੱਗਾ ਰਹੇ, ਰੁਕੇ ਨਾਹ। ਜੇ ਲੱਗਾ ਰਹਿਆ ਤਾਂ ਲੱਖ ਦਾ ਬਣ ਜਾਏਗਾ, ਜੇ ਲਗਨ ਟੁੱਟ ਗਈ ਜਾਂ ਛੁੱਟ ਗਈ ਤਾਂ ਕੱਖ ਜਿਤਨਾ ਵੀ ਇਸ ਦਾ ਮੁੱਲ ਨਹੀਂ ਪੈਣਾ, ਭਾਵ ਬੇ-ਕਦਰਾ ਹੋ ਜਾਵੇਗਾ।

ਮਾਇਕੀ ਪਦਾਰਥਾਂ ਉਤੇ ਭੁਲਣ ਤੇ ਡੁਲ੍ਹਣ ਵਾਲੇ ਮਨੁੱਖ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਤੰਬੀਹ ਕੀਤੀ ਹੈ:-

**ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲ ॥**
**ਇਸ ਕਾ ਰੰਗੁ ਦਿਨ ਥੋੜਿਆ, ਛੋਛਾ ਇਸ ਦਾ ਮੁਲੁ ॥** [ਪੰਨਾ ੮੫

ਜਿਵੇਂ ਪਤੰਗੇ ਦਾ ਦੀਪਕ ਉਤੇ ਲੋਟ ਪੋਟ ਹੋਣਾ, ਪੰਛੀਆਂ ਦਾ ਚੋਗ ਚੁਗਣ ਵਿਚ ਲਪਟਾਉਣਾ, ਭੌਰੇ ਦਾ ਕਮਲ ਦੀ ਪੰਖੜੀਆਂ ਵਿੱਚ ਸਮਾਉਣਾ, ਮਿੱਠੀ-ਲਗਨ ਦਾ ਪ੍ਰਤੀਕ ਹੈ, ਤਿਵੇਂ ਪ੍ਰੇਮੀ ਸਿੱਖ ਨਿਤਪ੍ਰਤਿ ਗੁਰਬਾਣੀ ਦਾ ਅਵਗਾਹਨ ਕਰਦਾ ਹੈ, ਪਠਨ-ਪਾਠਨ ਕਰਦਾ ਹੋਇਆ ਉਸ ਵਿਚ ਲੀਨ ਹੋ ਕੇ ਖੀਵਾ ਹੁੰਦਾ ਹੈ। ਅਜਿਹੀ ਅਵਸਥਾ ਹੀ 'ਸੱਚੀ ਲਗਨ' ਦੀ ਪ੍ਰਤੀਕ ਹੈ ਕਿਉਂਕਿ "ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥" (ਪੰਨਾ ੭੯੭) ਵਾਲਾ ਪ੍ਰਮਾਣ ਉਪ੍ਰੋਕਤ ਵਿਚਾਰ ਤੇ ਆਪਣੀ ਛਾਪ ਲਾਉਂਦਾ ਹੈ।

ਸੱਚੀ ਲਗਨ ਵਿਚ ਰੁਕਾਵਟਾਂ ਪਾਉਣ ਵਾਲੀਆਂ ਹੇਠ ਲਿਖੀਆਂ ਧਾਰਨਾਵਾਂ ਤੋਂ ਸੁਚੇਤ ਹੋਣ ਦੀ ਲੋੜ ਹੈ:-

੧- ਦੁਨਿਆਵੀ ਪ੍ਰੀਤਾਂ ੨- ਦੁਨਿਆਵੀ ਪਦਾਰਥਾਂ ਦੇ ਸੁਆਦ

੩- ਰਾਗਾਂ ਦੇ ਸੁਆਦ ੪- ਬੁਰੀਆਂ ਕਰਤੂਤਾਂ

੫- ਗੁਰਮਤਿ ਨੂੰ ਛੱਡ ਕੇ ਜੋਗੀ, ਜੰਗਮਾਂ ਸਰੇਵੜਿਆਂ ਆਦਿ ਦੇ ਪੰਥਾਂ ਦਾ ਅਨੁਆਈ ਬਣਨਾ। ੬- ਦੂਜੀ ਆਸਾ - ਦੂਜਾ ਭਾਉ

੭- ਭਰਮ-ਕਰਮ ਬਿਧਿ ਨਿਖੇਧ ੮- ਕੁਸੰਗਤ ੯- ਨਿੰਦਿਆ ਆਦਿ।

ਸੱਚੀ ਲਗਨ ਦਾ ਸੋਮਾ ਸਤਿਸੰਗਤ ਹੈ ਜਿਥੇ ਹਰੀ ਦੇ ਗੁਣ ਸਿਖੇ ਜਾਂਦੇ ਹਨ। ਧ੍ਰੂ ਅਤੇ ਪ੍ਰਹਿਲਾਦ ਨੂੰ ਬਚਪਨ ਵਿਚ ਹੀ ਨਾਮ ਸਿਮਰਨ ਦੀ ਨਿਰੰਤਰ ਲਗਨ ਲਗ ਗਈ ਸੀ ਜਿਸ ਦੇ ਫਲ ਸਰੂਪ "ਧ੍ਰੂ ਕਉ ਮਿਲਿਆ ਹਰਿ ਨਿਸੰਗ" (ਪੰਨਾ ੧੧੯੨) ਅਤੇ "ਪ੍ਰਹਲਾਦ ਉਧਾਰੇ ਅਨਿਕ ਬਾਰ" (ਪੰਨਾ ੧੧੯੪) ਵਾਲੇ ਪਾਵਨ ਬਚਨ ਅੱਜ ਵੀ ਅਧਿਆਤਮਿਕ ਜੀਵਨ ਵਿੱਚ ਸਾਨੂੰ ਅਗਵਾਈ ਦੇਣ ਲਈ ਚਾਨਣ ਮੁਨਾਰੇ ਦਾ ਕੰਮ ਕਰ ਰਹੇ ਹਨ।

ਇਸੇ ਤਰ੍ਹਾਂ ਗੁਰਬਾਣੀ ਦਾ ਵੀਚਾਰ ਅਤੇ ਵੈਰਾਗ ਸਹਿਤ ਪਾਠ ਕਰਨਾ, ਕੀਰਤਨ ਕਰਨਾ ਅਤੇ ਸੁਣਨਾ ਸਾਨੂੰ 'ਸੱਚੀ ਲਗਨ' ਲਈ ਪ੍ਰੇਰਦਾ ਹੈ ਜਿਸ ਸਦਕਾ ਜਗਿਆਸੂ ਆਤਮ ਰਸ ਦਾ ਪੂਰਾ ਅਨੰਦ ਮਾਣਦਾ ਹੈ:-

**ਤੇਰਾ ਜਨੁ ਰਾਮ ਰਸਾਇਣਿ ਮਾਤਾ ॥**
**ਪ੍ਰੇਮ ਰਸਾ ਨਿਧਿ ਜਾ ਕਉ ਉਪਜੀ,**
**ਛੋਡਿ ਨ ਕਤਹੂ ਜਾਤਾ ॥** [ਪੰਨਾ ੫੩੨

ਸੱਚੀ ਲਗਨ ਦੀ ਇਹ ਨਿਸ਼ਾਨੀ ਹੈ:-

**ੳ- ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥** [ਪੰਨਾ ੬੫੯

**ਅ- ਸਾਚੀ ਪ੍ਰੀਤਿ ਨ ਤੁਟਈ ਪਿਆਰੇ,**
**ਜੁਗੁ ਜੁਗੁ ਰਹੀ ਸਮਾਇ ॥** [ਪੰਨਾ ੪੩੨

ਸਾਰੀ ਵੀਚਾਰ ਦਾ ਤੱਤ ਇਹ ਹੈ ਕਿ ਸੱਚੀ ਲਗਨ ਤੋਂ ਬਿਨਾ ਪੜ੍ਹਨਾ, ਗੁੜ੍ਹਨਾ ਆਦਿ ਸੰਸਾਰ ਦੀ ਕਾਰ ਵਿੱਚ ਸ਼ਾਮਲ ਹੈ, ਨਿਰੰਕਾਰ ਦੀ ਕਾਰ ਨਾਲ ਜੀਵਨ ਵਿਚ ਇਕ ਵੱਡੀ ਤਬਦੀਲੀ ਆ ਜਾਂਦੀ ਹੈ।



# ਨਾਮ ਸਿਮਰਨੁ - ਜੁਗਤੀ

ੳ) ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥
ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥ [ਪੰਨਾ ੨੬੩

ਅ) ਇਹੁ ਮਨੁ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ ॥
ਨਾਨਕ, ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ,
ਪਾਈਐ ਗੁਰ ਕੈ ਹੇਤਿ ਅਪਾਰਿ ॥੮॥ [ਪੰਨਾ ੪੨੭

ਇਸ ਮਾਇਕੀ ਪਦਾਰਥਾਂ ਦੇ ਪ੍ਰਭਾਵੀ ਕਲਿਜੁਗ ਵਿਚ ਲਗਪਗ ਹਰ ਮਨੁੱਖ ਮਾਇਆ-ਪ੍ਰਾਪਤੀ ਦੀ ਲਾਲਸਾ ਅਤੇ ਸਰੀਰਕ ਸੁਖਾਂ ਦੀ ਚਾਹਨਾ ਨਾਲ ਭਰਪੂਰ ਹੈ। ਜਦੋਂ ਮਨੁੱਖ ਆਰਥਕ ਖੇਤਰ ਵਿਚੋਂ ਸਫਲ ਨਹੀਂ ਹੁੰਦਾ, ਤਦੋਂ ਡਾਵਾਂ ਡੋਲ ਜਿਹੀ ਦਸ਼ਾ ਵਿਚ ਧਰਮ ਦਾ ਆਸਰਾ ਤਕਦਾ ਹੈ ਅਤੇ ਗੁਰਸਿਖਾਂ ਨੂੰ ਵੇਖ ਕੇ 'ਧਰਮਸਾਲ ਦੀ ਸੁਰਤਿ ਕਰੰਦਾ' ਵਾਲਾ ਮਾਰਗ ਅਪਨਾਉਂਦਾ ਹੈ। ਜਦੋਂ ਉਹ ਸਤਿ ਸੰਗਤ ਦੇ ਦਰਸ਼ਨ ਕਰਦਾ ਹੈ ਉਸ ਦੇ ਕੰਨਾਂ ਵਿਚ 'ਪ੍ਰਭ ਕੈ ਸਿਮਰਨਿ ਕਾਰਜ ਪੂਰੇ' ਦੀ ਸੋ੍ਤ ਪੈਂਦੀ ਹੈ ਅਤੇ ਇਕ ਦੂਜੇ ਨੂੰ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਰਦਿਆਂ ਵੇਖ ਕੇ ਇਹ ਵੀ ਆਪਣੇ ਆਪ ਹੀ 'ਵਾਹਿਗੁਰੂ ਵਾਹਿਗੁਰੂ' ਰਟਣਾ ਆਰੰਭ ਦਿੰਦਾ ਹੈ। ਨਾਮ ਜਪ ਜਪ ਕੇ ਜਦ ਸਰੀਰ ਅਕ-ਥਕ ਜਾਂਦਾ ਹੈ, ਮਨ ਦੀ ਕੋਈ ਮਨਸ਼ਾ ਪੂਰੀ ਨਹੀਂ ਹੁੰਦੀ, ਨਿਰਾਸ਼ ਹੋ ਕੇ ਗੁਰੂ ਤੋਂ ਵਰੋਸਾਏ ਨਾਮ ਅਭਿਆਸੀਆਂ ਪਾਸ ਨਾਮ-ਸਿਮਰਨ ਦਾ ਰਾਜ਼ ਪੁਛਣ ਲਈ ਟੁਰ ਪੈਂਦਾ ਹੈ। ਉਥੋਂ ਇਸ ਨੂੰ ਇਉਂ ਉਤਰ ਮਿਲਦਾ ਹੈ:–

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥
ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ,
ਤਿਨਿ ਬੇਦਹਿ ਤਤੁ ਪਛਾਨਿਆ॥੧॥ਰਹਾਉ॥
ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ,

**ਤੇਤਾ ਲੋਗ ਪਚਾਰਾ ॥**
**ਜਉ ਲਉ ਰਿਦੈ ਨਹੀ ਪਰਗਾਸਾ,**
**ਤਉ ਲਉ ਅੰਧ ਅੰਧਾਰਾ ॥...** **[ਪੰਨਾ ੧੨੦੫**

ਜਿਵੇਂ ਖੇਤੀ ਦੀ ਪੈਦਾਵਾਰ ਧਰਤੀ ਤੇ ਨਿਰਭਰ ਕਰਦੀ ਹੈ, ਤਿਵੇਂ ਨਾਮ ਦੀ ਸਾਧਨਾ ਮਨ ਰੂਪੀ ਧਰਤੀ ਨਾਲ ਸੰਬੰਧਤ ਹੈ। ਕੋਈ ਧਰਤੀ ਅਜਿਹੇ ਵੱਤਰ ਵਾਲੀ ਹੁੰਦੀ ਹੈ ਜੋ ਇਕ ਵਾਰੀ ਹਲ ਵਾਹਿਆਂ ਸਾਧੀ ਜਾਂਦੀ ਹੈ ਅਤੇ ਕੋਈ ਧਰਤੀ ਇਤਨੀ ਪਥਰੀਲੀ ਤੇ ਬੰਜਰ ਹੁੰਦੀ ਹੈ ਜਿਸ ਦੀ ਖੁਦਾਈ ਟ੍ਰੈਕਟਰਾਂ ਨਾਲ ਕਰਨੀ ਪੈਂਦੀ ਹੈ। ਫਿਰ ਧਰਤੀ ਸਾਧਣ ਮਗਰੋਂ ਉਸ ਵਿਚ ਬੀਜ ਪਾਈਦਾ ਹੈ, ਪਾਣੀ ਦੇਈਦਾ ਹੈ, ਰਾਖੀ ਕਰੀਦੀ ਹੈ, ਤਾਂ ਅੰਨ ਦੇ ਭੰਡਾਰ ਨਾਲ ਘਰ ਭਰ ਜਾਂਦਾ ਹੈ। ਇਸੇ ਤਰ੍ਹਾਂ ਮਨ ਰੂਪੀ ਧਰਤੀ, ਨਾਮ ਜਪ ਕੇ ਵੈਰ-ਵਿਰੋਧ, ਨਿੰਦਾ-ਚੁਗਲੀ, ਵਿਸ਼ੇ-ਵਿਕਾਰਾਂ ਦੀ ਕੁਸੰਗਤ ਤੋਂ ਬਚਾਅ ਕੇ ਰਖੀਏ ਤਾਂ ਇਸ ਵਿਚ ਨਾਮ ਰੂਪੀ ਬੀਜ ਪੁੰਗਰਦਾ ਹੈ, ਜਗਿਆਸੂ ਦੀ ਹਿਰਦੇ ਰੂਪੀ ਝੋਲੀ ਵਿਚ ਗਿਆਨ ਤੇ ਪ੍ਰੇਮ ਰੂਪ ਫਲ ਫੁਲ ਆ ਪੈਂਦੇ ਹਨ। ਪਿੱਛੇ ਪੰਨੇ ਤੇ ਅੰਕਿਤ ਸ਼ਬਦ ਦਾ ਸਿਧਾਂਤ ਇਹ ਹੈ ਕਿ ਜੀਵ ਭਾਵੇਂ ਲੱਖਾਂ ਕਰਮ ਕਮਾ ਲਵੇ ਪਰ ਗੁਰੂ ਵਾਲਾ ਬਣੇ ਬਿਨਾ ਉਸ ਦੇ ਸਾਰੇ ਕਰਮ ਧਰਮ ਨਿਹਫਲ ਜਾਂਦੇ ਹਨ ਅਤੇ ਉਸ ਦੇ ਮਨ ਦੀਆਂ ਇਛਾਵਾਂ ਪੂਰਨ ਨਹੀਂ ਹੁੰਦੀਆਂ। ਹਾਂ ਜਿਸ ਵਡਭਾਗੀ ਮਨੁੱਖ ਦੇ ਮੱਥੇ ਉਤੇ ਧੁਰੋਂ ਹੀ ਨਾਮ-ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ, ਉਹ ਸਹਿਜੇ ਹੀ 'ਸਰਬ ਸੁਖਾ ਹਰਿਨਾਮਾ' ਦਾ ਰੰਗ ਰਸ ਮਾਣਨ ਲਗ ਜਾਂਦਾ ਹੈ।

ਨਾਮ ਸਿਮਰਨ ਦੀ ਜੁਗਤੀ ਦਾ ਗਿਆਨ ਪ੍ਰਾਪਤ ਹੋਣਾ ਕੋਈ ਸਾਧਾਰਨ ਗੱਲ ਨਹੀਂ। ਆਮ ਲੋਕਾਂ ਨੇ ਨਾਮ-ਸਿਮਰਨ ਨੂੰ ਇਕ ਖਿਡੌਣਾ ਹੀ ਸਮਝ ਰਖਿਆ ਹੈ:-

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**
**ਲੋਗਨ ਰਾਮੁ ਖਿਲਉਨਾ ਜਾਨਾਂ॥** **[ਪੰਨਾ ੧੧੫੮**

ਭਾਈ ਸਾਹਿਬ ਗੁਰਦਾਸ ਜੀ ਨਾਮ-ਸਿਮਰਨ ਦੀ ਜੁਗਤੀ ਦੀ ਮਹਾਨਤਾ ਬਾਰੇ ਆਪਣੇ ਵੀਚਾਰ ਇਉ ਪ੍ਰਗਟਾਉਂਦੇ ਹਨ:–

**(੧) ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ,**

**ਜਾਨਤ ਸੁ ਸੂਮ ਹੋਇ ਜਾਂ ਕੈ ਗਨ ਰਾਖੀਐ ॥**

**(੨) ਅੰਮ੍ਰਿਤੁ ਅੰਮ੍ਰਿਤੁ ਕਹੈ ਪਾਈਐ ਨ ਅਮਰਪਦ,**
**ਜਉ ਲਉ ਜਿਹਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ॥**

**(੩) ਬੰਦੀ ਜਨ ਕੀ ਅਸੀਸ ਭੂਪਤ ਨ ਹੋਇ ਕੋਊ,**
**ਸਿੰਘਾਸਨ ਬੈਠੇ ਜਉ ਲਉ ਚਕ੍ਵੈ ਨ ਭਾਖੀਐ ॥**

**(੪) ਤੈਸੇ ਲਿਖੇ ਸੁਨੇ ਕਹੇ ਪਾਈਐ ਨ ਗੁਰਮਤਿ,**
**ਜਉ ਲਉ ਗੁਰ ਸਬਦ ਕੀ ਸੁ ਜੁਗਤਿ ਨ ਲਾਖੀਐ॥੫੮੫॥**

**ਭਾਵ ਅਰਥ:**

(੧) ਜਿਵੇਂ ਲਖਾਂ ਕ੍ਰੋੜਾਂ ਦੀ ਰਕਮ ਕਾਗਜ਼ ਉਤੇ ਲਿਖ ਕੇ ਚੁਕ ਲਈਏ ਤਾਂ ਉਸ ਦਾ ਕਿਣਕਾ ਮਾਤਰ ਭਾਰ ਵੀ ਮਹਿਸੂਸ ਨਹੀਂ ਹੁੰਦਾ। ਪਰ ਜੇ ਇਤਨੀ ਵੱਡੀ ਰਕਮ ਗਿਣ ਕੇ ਜਿਸ ਦੇ ਸਿਰ ਉਤੇ ਰਖ ਦੇਈਏ, ਉਸ ਨੂੰ ਭਾਰ ਚੁਕਿਆਂ ਕਿਤਨਾ ਥਕੇਵਾਂ ਹੁੰਦਾ ਹੈ।

(੨) ਜੇ ਕੋਈ ਅੰਮ੍ਰਿਤ ਅੰਮ੍ਰਿਤ ਦਾ ਰੱਟਾ ਲਾਈ ਜਾਏ ਪਰ ਜਦੋਂ ਤਕ ਅੰਮ੍ਰਿਤ ਰੱਸ ਨਹੀਂ ਚਖਦਾ, ਉਹ ਅਮਰ ਪਦਵੀ ਪ੍ਰਾਪਤ ਨਹੀਂ ਕਰ ਸਕਦਾ।

(੩) ਜਿਵੇਂ ਭਟ ਦੀ ਅਸੀਸ ਨਾਲ ਕੋਈ ਰਾਜਾ ਨਹੀਂ ਹੋ ਜਾਂਦਾ, ਜਦ ਤਕ ਕਿ ਉਹ ਰਾਜ-ਸਿੰਘਾਸਣ ਉਤੇ ਬੈਠ ਕੇ ਚਕ੍ਰਵਰਤੀ ਨਹੀਂ ਕਹਾਉਂਦਾ।

(੪) ਇਸੇ ਤਰ੍ਹਾਂ ਕੇਵਲ ਲਿਖਣ ਸੁਣਨ ਤੇ ਕਹਿਣ ਨਾਲ ਗੁਰੂ ਦੀ ਮਤਿ ਨਹੀਂ ਪਾਈ ਜਾ ਸਕਦੀ ਜਦ ਤਕ ਕਿ ਗੁਰ-ਸ਼ਬਦ ਦੀ (ਕਮਾਈ ਲਈ) ਸ੍ਰੇਸ਼ਟ ਜੁਗਤੀ ਨਹੀਂ ਜਾਣੀ ਜਾਂਦੀ।

ਗੁਰ ਸ਼ਬਦ ਦੀ ਕਮਾਈ ਕਰਨ ਤੋਂ ਪਹਿਲਾਂ ਨਾਮ ਸਿਮਰਨ ਦੀ ਜੁਗਤੀ (ਬਿਧੀ) ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੈ।

ਭਾਈ ਸਾਹਿਬ ਜੀ ਨੇ ਗੁਰ-ਸ਼ਬਦ ਕਮਾਈ ਦੀ ਸੋਧ ਪਰਦਾਨ ਕਰਨ ਹਿਤ ਜੋ ਪ੍ਰਮਾਣ ਦਿੱਤੇ ਹਨ, ਕਮਾਲ ਕਰ ਦਿਤਾ ਹੈ:—

**ਪੇਖਤ ਪੇਖਤ ਜੈਸੇ ਰਤਨ ਪਾਰਖੁ ਹੋਤ,**
**ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ ॥**

**ਸੂੰਘਤ ਸੂੰਘਤ ਸੌਂਧਾ ਜੈਸੇ ਤਉ ਸੁਬਾਸੀ ਹੋਤ,**
**ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ ॥**
**ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ,**
**ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ ॥**
**ਚਲਤ ਚਲਤ ਜੈਸੇ ਪਹੂਚੈ ਠਿਕਾਨੈਂ ਜਾਇ,**
**ਖੋਜਤ ਖੋਜਤ ਗੁਰ ਸਬਦੁ ਲਿਵਲੀਨ ਹੈ ॥੫੮੮॥**

ਭਾਵ ਨਾਮ-ਅਭਿਆਸ ਦਾ ਕਦੇ ਵੀ ਤਿਆਗ ਨਹੀਂ ਕਰਨਾ ਚਾਹੀਦਾ। ਭਗਤ ਕਬੀਰ ਜੀ ਦਾ ਸਲੋਕ *''ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥''* (ਪੰਨਾ ੧੩੭੫) ਵਾਲੀ ਅਵਸਥਾ ਜਗਿਆਸੂ ਨੂੰ ਨਿਰੰਤਰ ਅਭਿਆਸ ਵਿਚ ਲਗਿਆਂ ਇਕ ਦਿਨ ਪ੍ਰਾਪਤ ਹੋ ਜਾਂਦੀ ਹੈ। ਇਹ ਸਾਰੀ ਖੇਡ ਲਿਵ ਤੇ ਲਗਨ ਦੀ ਹੈ। ਸਿਮਰਨ, ਜਪ ਨਾਲ ਤੁਰਦਾ ਹੈ। ਜਿਹੜਾ ਜਗਿਆਸੂ ਗੁਰ-ਸ਼ਬਦ ਦੇ ਜਾਪ ਵਿਚ ਮਗਨ ਹੋ ਜਾਂਦਾ ਹੈ, ਨਾਮ-ਸਿਮਰਨ ਦੇ ਪ੍ਰੇਮ ਨਾਲ ਉਸ ਦਾ ਮਨ ਮੌਲ ਉਠਦਾ ਹੈ। ਫਿਰ *''ਇਤੁ ਮਨਿ ਮਉਲਿਐ ਭਇਆ ਅਨੰਦੁ ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ॥''* (ਪੰਨਾ ੧੧੭੬) ਇਸ ਤਰ੍ਹਾਂ *"ਮਨ ਮਉਲੇ ਤਨੁ ਹਰੀਆ"* ਵਾਲੀ ਕਲਾ ਪਜ਼ੀਰ ਹੋ ਜਾਂਦੀ ਹੈ।

ਨਾਮ-ਸਿਮਰਨ ਦੇ ਲਕਸ਼ ਨੂੰ ਪੂਰਾ ਕਰਨ ਹਿਤ ਅਭਿਆਸ ਲਈ ਖੁਲ੍ਹਾ ਸਮਾਂ ਕਢਿਆਂ ਹੀ ਪ੍ਰਗਤੀ ਹੁੰਦੀ ਹੈ। ਆਰੰਭ ਵਿਚ ਨਾਮ-ਅਭਿਆਸੀ ਸਿਖਾਂ ਦੀ ਸੰਗਤ ਕਰਨੀ ਅਤਿ ਜਰੂਰੀ ਹੈ। ਹਰੇਕ ਮਨੁੱਖ ਭੁਲਣਹਾਰ ਹੈ ਪਰ ਸਿਖਾਂਦਰੂ ਜਗਿਆਸੂ ਹਉਮੈ ਦੇ ਪ੍ਰਭਾਵ ਕਰਕੇ ਆਪਣੀਆਂ ਕਮੀਆਂ ਊਣਤਾਈਆਂ ਨੂੰ ਛੇਤੀ ਛੇਤੀ ਨਹੀਂ ਸਮਝ ਸਕਦਾ। ਜਦ ਉਸ ਨੂੰ ਸਤਿਸੰਗਤ ਕੀਤਿਆਂ ਆਪਣੀਆਂ ਭੁੱਲਾਂ ਦਾ ਪਤਾ ਲਗਦਾ ਹੈ ਤਾਂ ਜਗਿਆਸੂ ਆਪਣੇ ਔਗੁਣ ਦੂਰ ਕਰਨ ਲਈ ਉਦਮਸ਼ੀਲ ਹੁੰਦਾ ਹੈ। ਸਚਾਈ ਇਹ ਹੈ ਕਿ ਲੋੜੀਂਦੇ ਸਾਧਨ ਅਪਣਾਏ ਬਿਨਾ ਸਰੀਰਕ, ਮਾਨਸਿਕ, ਆਰਥਿਕ, ਆਤਮਿਕ, ਬੋਧਿਕ, ਨੈਤਿਕ ਕਮਜ਼ੋਰੀਆਂ ਦੂਰ ਨਹੀਂ ਹੋ ਸਕਦੀਆਂ।

ਮਨੁੱਖ ਵਿਚ ਸਭ ਤੋਂ ਪਹਿਲੀ ਕਮਜ਼ੋਰੀ ਆਤਮ-ਵਿਸ਼ਵਾਸ਼ ਦੀ ਅਣਹੋਂਦ

ਜਾਂ ਘਾਟ ਹੈ। ਜੇ ਵਿਅਕਤੀ ਦੂਜੇ ਮਿਥੇ ਕੰਮਾਂ ਚੋਂ ਸਫਲਤਾ ਪ੍ਰਾਪਤ ਕਰ ਸਕਦੇ ਹਨ ਤਾਂ ਸਿਮਰਨ ਵਿਚ ਕਿਉਂ ਨਹੀਂ ਕਰ ਸਕਦੇ?। ਕਾਰਨ ਇਹ ਹੈ ਕਿ ਬਿਖਰੀਆਂ ਸ਼ਕਤੀਆਂ ਨੂੰ ਇਕੱਠਾ ਕੀਤੇ ਬਿਨਾ ਭਾਵ ਇਕਾਗਰ ਚਿਤ ਹੋਏ ਬਿਨਾ ਅਗਲਾ ਕਦਮ ਪੁਟਣਾ ਐਨਾ ਲਾਹੇਵੰਦਾ ਨਹੀਂ ਹੁੰਦਾ। ਅਭਿਆਸ ਕਰਨ ਨਾਲ ਔਖੇ ਤੋਂ ਔਖਾ ਕੰਮ ਹਲ ਹੋ ਜਾਂਦਾ ਹੈ। ਨਵੇਂ ਕੰਮ ਵਿਚ ਪਹਿਲਾਂ ਕਈ ਰੁਕਾਵਟਾਂ ਆਉਂਦੀਆਂ ਹਨ ਅਤੇ ਉਨ੍ਹਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਫਿਰ ਸਮਾਂ ਪਾ ਕੇ ਸੁਤੇ ਹੀ ਸਿਧੀ ਪ੍ਰਾਪਤ ਹੋ ਜਾਂਦੀ ਹੈ। ਜਿਵੇਂ ਕਿਸੇ ਨੇ ਸੰਗੀਤਕਾਰ ਬਣਨਾ ਹੋਵੇ ਤਾਂ ਉਸ ਨੂੰ ਸੁਰ-ਗਿਆਨ ਦਾ ਅਭਿਆਸ ਕੀਤਿਆਂ ਹੀ ਸਫਲਤਾ ਮਿਲਦੀ ਹੈ ਤਿਵੇਂ 'ਸੰਤ ਜਨਾ ਮਿਲਿ ਭਾਈਆ' ਨਾਲ ਮਿਲ ਕੇ ਹੀ ਨਾਮ-ਸਿਮਰਨ ਦੀ ਘਾਲਨਾ ਕਰਦਿਆਂ ਕਰਦਿਆਂ ਹਰੀ ਸਜਣ ਅੰਤਰ-ਆਤਮੇ ਆ ਪ੍ਰਗਟ ਹੁੰਦੇ ਹਨ। *"ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ"* (ਪੰਨਾ ੧੩੬) ਵਾਲਾ ਮਹਾਂ ਵ੍ਹਾਕ ਇਸੇ ਆਸ਼ੇ ਨੂੰ ਪ੍ਰਗਟ ਕਰਦਾ ਹੈ।

ਗੁਰੂ ਪਿਆਰਿਓ! ਨਾਮ-ਸਿਮਰਨ ਦੀ ਜੁਗਤੀ ਕੋਈ ਖਿਡੌਣਾ ਨਹੀਂ ਜਿਸ ਨੂੰ ਬੱਚੇ ਦੇ ਹੱਥ ਫੜਾਇਆ ਤੇ ਚੁੱਪ ਕਰਾ ਲਿਆ ਅਤੇ ਨਾ ਹੀ ਨਾਮ-ਸਿਮਰਨ ਕੋਈ ਵਿਖਾਵਾ ਜਾਂ ਲੋਕ-ਪਚਾਰਾ ਹੈ। *ਸਿਮਰਨ ਇਕ ਸੂਖਮ ਵਸਤੂ ਹੈ ਜੋ ਅਖਰਾਂ ਦੇ ਸਰੂਪ ਤੋਂ ਨਿਰਲੇਪ ਅਤੇ ਦੇਸ਼ ਕਾਲ ਦੀਆਂ ਹੱਦਾਂ ਤੋਂ ਪਰੇ ਹੈ। ਨਾਮ-ਸਿਮਰਨ ਸ਼ਾਂਤੀ ਤੇ ਸ਼ਕਤੀ ਦਾ ਸੋਮਾਂ ਹੈ। ਇਸ ਵਿਚ ਤਿਆਗ, ਬੈਰਾਗ ਅਤੇ ਅਨੁਰਾਗ ਦੇ ਆਤਮਿਕ ਤਰੰਗ ਅਮੁਕ ਪਰਵਾਹ ਵਾਂਙੂੰ ਠਾਠਾਂ ਮਾਰਦੇ ਰਹਿੰਦੇ ਹਨ।* ਨਾਮ ਵਿਚ ਨਾਮੀ ਦੇ ਸਾਰੇ ਗੁਣ ਮੌਜੂਦ ਹੁੰਦੇ ਹਨ, ਇਸ ਲਈ ਨਾਮ ਹੀ "ਪ੍ਰਿਥੀਸੈ ਅਦੀਸੈ॥ ਅਦ੍ਰਿਸੈ ਅਕ੍ਰਿਸੈ॥" ਹੈ। ਨਾਮ-ਸਿਮਰਨ ਸਮੂਚੇ ਤੌਰ ਤੇ ਮਨੁੱਖਾ ਜੀਵਨ ਲਈ ਮਾਰਗ ਦਰਸ਼ਨ ਹੈ ਪਰ ਇਸ ਦੇ ਗੂਹੜ ਤੇ ਅਗੰਮੀ ਭੇਦਾਂ ਨੂੰ ਜਾਣਨਾ ਬਹੁਤ ਔਖਾ ਹੈ। ਨਾਮ ਵਿਚ ਪਰਵਿਰਤ ਹੋਣ ਤੋਂ ਪਹਿਲਾਂ ਨਾਮ-ਸਿਮਰਨ ਦੀ ਬਿਧੀ ਸਮਝਣ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਸੁਖਮਨੀ ਬਾਣੀ ਵਿਚੋਂ ਗੁਰਦੇਵ ਪਿਤਾ ਇਸ ਬਾਰੇ ਇਉਂ ਆਦੇਸ਼ ਦਿੰਦੇ ਹਨ:--

**ਬਾਰੰ ਬਾਰ ਬਾਰ ਪ੍ਰਭੁ ਜਪੀਐ॥**

**ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ [ਪੰਨਾ ੨੯੬**

ਸਿਮਰਨ ਕਰਨ ਦੇ ਅਰਥ ਹਨ- ਯਾਦ ਕਰਨਾ, ਯਾਦ ਰਖਣਾ। ਨਾਮ ਦਾ ਬਾਰੰਬਾਰ ਚਿੰਤਨ ਕਰਨਾ, ਭਾਵੇਂ 'ਰਸਨਾ ਦੁਆਰਾ ਹੋਵੇ,ਭਾਵੇਂ ਕੰਠ ਵਿਚ ਹੋਵੇ, ਭਾਵੇਂ ਸੁਆਸਾਂ ਦੁਆਰਾ ਹੋਵੇ ਜਾਂ ਸੁਰਤਿ ਰਾਹੀਂ ਹੋਵੇ, ਇਹ ਸਾਰੀ ਕ੍ਰਿਆ ਨਾਮ-ਸਿਮਰਨ ਦੀ ਲਖਾਇਕ ਹੈ। *ਸਹੀ ਅਰਥਾਂ ਵਿਚ ਵਾਹਿਗੁਰੂ ਜੀ ਦੀ ਹੋਂਦ ਨੂੰ 'ਹੈ ਤੂਹੈ ਤੂੰ ਹੋਵਨਹਾਰ'' (ਪੰਨਾ ੭੨੪) ਆਖ ਕੇ ਅੰਤਰ-ਆਤਮੇ ਉਸ ਨੂੰ ਅਨੁਭਵ ਕਰਨਾ, ਉਸ ਦੀਆਂ ਸਿਫਤਾਂ ਕਰਨੀਆਂ/ਸੁਣਨੀਆਂ, ਇਹ ਬਿਧੀ ਨਾਮ-ਸਿਮਰਨ ਦੀ ਸੂਚਕ ਹੈ। ਮਨ, ਬਚਨ, ਕਰਮ ਕਰਕੇ ਨਾਮ ਜਪਣਾ, ਉਸ ਵਿਚ ਲੀਨ ਹੋਣਾ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ, ਇਹ ਨਾਮ ਵਿਚ ਅਭੇਦ ਹੋਏ ਵਿਅਕਤੀ (ਨਾਮੀ) ਦੇ ਲੱਛਣ ਹੁੰਦੇ ਹਨ।*

ਦੁਨਿਆਵੀ ਦ੍ਰਿਸ਼ਟੀ ਕੋਣ ਤੋਂ ਅਸੀਂ ਉਸ ਵਿਅਕਤੀ ਨੂੰ ਯਾਦ ਕਰਦੇ ਹਾਂ, ਜੋ ਸਾਥੋਂ ਦੂਰ ਅਥਵਾ ਅੱਖਾਂ ਤੋਂ ਪਰੇ ਹੁੰਦਾ ਹੈ, ਜਾਂ ਪਰਦੇਸ ਗਿਆ ਹੁੰਦਾ ਹੈ, ਜਾਂ ਉਹ ਸਰੀਰ ਕਰਕੇ ਸਾਨੂੰ ਸਦੀਵੀ ਵਿਛੋੜਾ ਦੇ ਗਿਆ ਹੁੰਦਾ ਹੈ। ਜਿਹੜਾ ਮਿੱਤਰ ਹਰ ਵੇਲੇ ਕੋਲ ਬੈਠਾ ਹੋਵੇ, ਸਦਾ ਨਾਲ ਰਹਿੰਦਾ ਹੋਵੇ, ਕੀ ਉਸ ਨੂੰ ਵੀ ਯਾਦ ਕਰਨ ਦੀ ਕੋਈ ਲੋੜ ਹੁੰਦੀ ਹੈ? ਹਾਂ,ਓਦੋਂ ਲੋੜ ਹੋਂਦੀ ਹੈ, ਜਦੋਂ ਉਹ ਬੋਲੇ ਹੀ ਨਾ, ਸਾਡਾ ਦੁਖ ਸੁਖ ਵੰਡਾਏ ਹੀ ਨਾ, ਤਾਂ ਭਗਤ ਕਬੀਰ ਜੀ ਵਾਂਙੂੰ ਆਖਣਾ ਹੀ ਪੈਂਦਾ ਹੈ:-

**ਕਰਵਤੁ ਭਲਾ, ਨ ਕਰਵਟ ਤੇਰੀ ॥**
**ਲਾਗੁ ਗਲੇ ਸੁਨੁ ਬਿਨਤੀ ਮੇਰੀ॥੧॥**
**ਹਉ ਵਾਰੀ ਮੁਖੁ ਫੇਰਿ ਪਿਆਰੇ॥**
**ਕਰਵਟੁ ਦੇ ਮੋਕਉ ਕਾਹੇ ਕਉ ਮਾਰੇ॥੧॥ਰਹਾਉ॥[ਪੰਨਾ ੪੮੪**

ਸਨਮੁਖ ਬੈਠੇ ਯਾਰ ਦਾ ਦੀਦਾਰ, ਪਿਆਰ ਤੇ ਉਸ ਦੇ ਗੁਣਾਂ ਦਾ ਵੀਚਾਰ, ਸੱਚਾ ਸਿਮਰਨ ਹੈ। *''ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥''* (ਪੰਨਾ ੩੯੪) ਵਾਲਾ ਸਬਕ ਜੇ ਯਾਦ ਹੋ ਜਾਵੇ ਤਾਂ ਸਿਮਰਨ ਦੀ ਸ਼ਕਲ ਹੀ ਬਦਲ ਜਾਂਦੀ ਹੈ। ਪ੍ਰਮਾਣ ਵਜੋਂ ਜਦੋਂ ਬਚਾ ਛੋਟਾ ਹੁੰਦਾ ਹੈ, ਓਦੋਂ ਉਹ

ਬੋਲ ਨਹੀਂ ਸਕਦਾ। ਜਦੋਂ ਥੋੜੀ ਜਿਹੀ ਸੁਰਤਿ ਸੰਭਾਲਦਾ ਹੈ ਤਾਂ ਤੋਤਲੀ ਜਿਹੀ ਜ਼ਬਾਨ ਨਾਲ 'ਮਮੀ ਮਮੀ' ਕਰਦਾ ਹੈ ਭਾਵੇਂ ਮਾਂ ਸਾਹਮਣੇ ਹੋਵੇ ਭਾਵੇਂ ਓਹਲੇ ਹੋਵੇ, ਓਹ 'ਮਮੀ ਮਮੀ' ਕਰਦਾ ਰਹਿੰਦਾ ਹੈ, ਮਮੀ ਦਾ ਵਿਸਾਹ ਨਹੀਂ ਖਾਂਦਾ। ਮੰਮੀ ਮੰਮੀ ਕਿਉ? ਕੀ ਕਦੀ ਅਸਾਂ ਇਸ ਕ੍ਰਿਆ ਨੂੰ ਗਿਆਨ ਦ੍ਰਿਸ਼ਟੀ ਨਾਲ ਸਮਝਣ ਦਾ ਜਤਨ ਕੀਤਾ ਹੈ? ਅਸਲ ਵਿਚ ਬਚੇ ਦੇ ਹਿਰਦੇ ਵਿਚ ਮਾਂ ਦੀ ਹੋਂਦ ਦਾ ਪੂਰਨ ਵਿਸ਼ਵਾਸ਼ ਹੁੰਦਾ ਹੈ, ਉਹ ਅੰਤਰ ਆਤਮੇ ਅਨੁਭਵ ਕਰਦਾ ਹੈ ਕਿ ਮਾਂ ਉਸ ਦੀ ਮਾਲਕ ਹੈ, ਉਸ ਨੂੰ ਲਾਡ ਲਡਾਉਣ ਵਾਲੀ ਹੈ, ਉਸ ਨੂੰ ਮਿੱਠੀਆਂ ਮਿੱਠੀਆਂ ਲੋਰੀਆਂ ਦੇਂਦੀ ਹੈ। ਜਦੋਂ ਮਾਂ ਬੱਚੇ ਦੇ ਮੂੰਹ ਚੋਂ ਥਣ ਕਢਦੀ ਹੈ, ਓਦੋਂ ਬੱਚੇ ਦੀ ਜੋ ਹਾਲਤ ਹੁੰਦੀ ਹੈ ਉਸ ਨੂੰ ਗੁਰਬਾਣੀ ਇਉਂ ਨਿਰੂਪਣ ਕਰਦੀ ਹੈ:–

**ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ,**
**ਥਨਿ ਕਾਢੇ ਬਿਲਲ ਬਿਲੀਧੇ॥** [ਪੰਨਾ ੧੧੭੮

ਇਹ ਰੋਣਾ 'ਬਿਲਲ ਬਿਲੀਧੇ' ਬਚੇ ਦਾ ਸਿਮਰਨ ਹੈ। ਅਜਿਹੀ ਦਸ਼ਾ ਹੀ ਸਿਮਰਨਹਾਰੇ ਜਗਿਆਸੂ ਬਾਲਕ ਦੀ ਹੈ, ਜਿਸ ਨੂੰ ਸਿਮਰਨ ਦੇ ਸੰਦਰਭ ਵਿਚ ਇਉਂ ਬਿਆਨ ਕੀਤਾ ਗਿਆ ਹੈ:–

**ਮੇਰੋ ਮਨੁ, ਜਤ ਕਤ ਤੁਝਹਿ ਸਮ੍ਾਰੈ ॥**
**ਹਮ ਬਾਰਿਕ ਦੀਨ, ਪਿਤਾ ਪ੍ਰਭ ਮੇਰੇ,**
**ਜਿਉ ਜਾਨਹਿ ਤਿਉ ਪਾਰੈ॥੧॥ਰਹਾਉ॥**
**ਜਬ ਭੂਖੌ ਤਬ ਭੋਜਨੁ ਮਾਂਗੈ, ਅਘਾਏ ਸੂਖ ਸਘਾਰੈ ॥**
**ਤਬ ਅਰੋਗ ਜਬ ਤੁਮ ਸੰਗਿ ਬਸਤੌ,**
**ਛੁਟਕਤ ਹੋਇ ਰਵਾਰੈ ॥ ੧ ॥**
**ਕਵਨ ਬਸੇਰੋ ਦਾਸ ਦਾਸਨ ਕੋ, ਥਾਪਿਉ ਥਾਪਨਹਾਰੈ ॥**
**ਨਾਮੁ ਨ ਬਿਸਰੈ ਤਬ ਜੀਵਨੁ ਪਾਈਐ,**
**ਬਿਨਤੀ ਨਾਨਕ ਇਹ ਸਾਰੈ॥੨॥੨੯॥੫੨॥** [ਪੰਨਾ ੧੨੧੪

ਜਦ ਜੀਵ ਨੂੰ ਨਾਮ ਸਿਮਰਨ ਦੀ ਸਾਰ ਆ ਜਾਂਦੀ ਹੈ ਤਦ ਉਹ ਨਿਰੰਕਾਰੀ ਕਾਰ ਵਿਚ ਨਿਰੰਤਰ ਜੁੱਟ ਜਾਂਦਾ ਹੈ ਅਤੇ ਹਰ ਵੇਲੇ ਰੱਬੀ-ਹੋਂਦ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਦਾ ਹੈ। ਇਸੇ ਦਾ ਨਾਮ ਅਠ-ਪਹਿਰੀ ਸਿਮਰਨ ਹੈ।

ਵੱਡੇ ਵੱਡੇ ਡੇਰਿਆਂ ਅਤੇ ਗੁਰ-ਅਸਥਾਨਾਂ ਤੇ ਸ਼ਬਦ ਸੁਰਤਿ ਦਾ ਪਰਚਾ ਪਾਉਣ ਦੀ ਆੜ ਵਿਚ ਭਾਂਤ ਭਾਂਤ ਦੀ ਕ੍ਰਿਆ ਕੀਤੀ ਤੇ ਕਰਵਾਈ ਜਾਂਦੀ ਹੈ। ਕੋਈ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਦਾ, ਕੋਈ ਸੰਤਾਂ ਦੀਆਂ ਤਸਵੀਰਾਂ ਦਾ ਧਿਆਨ ਧਰਾਉਂਦਾ ਹੈ। ਕੋਈ ਤ੍ਰਿਕੁਟੀ ਤੇ ਧਿਆਨ ਜਮਾ ਕੇ ਵਾਹਿਗੁਰੂ ਸਿਮਰਨ ਕਰਨ ਦੀ ਮਤਿ ਦਿੰਦਾ ਹੈ, ਕੋਈ ਉਚੀ ਧੁਨੀ ਨਾਲ ਨਾਮ ਜਪਣਾ ਦਸਦਾ ਹੈ, ਕੋਈ ਸੁਆਸਾਂ ਦੀ ਤੇਜ਼ ਧੌਂਕੜੀ ਨਾਲ ਸਿਮਰਨ ਕਰਨ ਦਾ ਉਪਦੇਸ਼ ਦਿੰਦਾ ਹੈ, ਕੋਈ ਇਧਰ ਉਧਰ ਸਿਰ ਫੇਰਨਾ ਦਸਦਾ ਹੈ ਤਾਂ ਜੋ ਨਾਮ ਸਿਮਰਨ ਸਮੇਂ ਨੀਂਦ ਨਾ ਸਤਾਏ, ਕੋਈ ਉਚੀਆਂ ਕੂਕਾਂ ਨਾਲ ਸਿਮਰਨ ਕਰਾਉਂਦਾ ਹੈ, ਕੋਈ ਨਾਸਾਂ ਦੇ ਸੁਆਸਾਂ ਰਾਹੀਂ ਸਿਮਰਨ ਕਰਨ ਤੇ ਜ਼ੋਰ ਦਿੰਦਾ ਹੈ, ਕੋਈ ਪਦਮ ਆਸਣ ਲਾ ਕੇ ਸਿਮਰਨ ਦੀ ਤਾਕੀਦ ਕਰਦਾ ਹੈ, ਕੋਈ ਚੋਕੜਾ ਮਾਰ ਕੇ ਨਾਮ-ਅਭਿਆਸ ਕਮਾਈ ਕਰਨ ਨੂੰ ਤਰਜੀਹ ਦਿੰਦਾ ਹੈ, ਕੋਈ ਲਾਈਟ ਬੰਦ ਕਰਕੇ ਸਿਮਰਨ ਕਰਨਾ ਦਸਦਾ ਹੈ, ਕੋਈ ਅੱਖਾਂ ਮੀਟ ਕੇ ਨਾਮ ਜਪਣ ਦੀ ਪ੍ਰੇਰਨਾ ਦੇਂਦਾ ਹੈ ਅਤੇ ਕੋਈ ਸਤਿਨਾਮ ਵਾਹਿਗੁਰੂ ਦੀਆਂ ਲੰਮੀਆਂ ਹੇਕਾਂ ਲਵਾ ਕੇ ਸਿਮਰਨ ਕਰਾਉਣ ਦੀ ਨਿਰਾਲੀ ਬਿਧੀ ਅਪਨਾਉਣ ਤੇ ਜ਼ੋਰ ਦਿੰਦਾ ਹੈ। ਗਲ ਕੀ–

*ਜਿਤਨੇ ਸੰਤ ਹਨ, ਉਤਨੇ ਹੀ ਉਨ੍ਹਾਂ ਦੇ ਵਖੋ ਵਖਰੇ ਪੰਥ ਅਤੇ ਨਾਮ-ਸਿਮਰਨ ਦੇ ਤਰੀਕੇ ਹਨ। ਜਿਤਨੇ ਜੱਥੇ ਹਨ ਉਤਨੇ ਉਨ੍ਹਾਂ ਦੇ ਹੀ ਵਖੋ ਵੱਖ ਮਤੇ ਹਨ।*

ਅਜਿਹੀ ਹਾਲਤ ਵੇਖ ਕੇ ਹੀ ਕਲਗੀਧਰ ਪਿਤਾ ਜੀ ਦੇ ਬਚਨ ਯਾਦ ਆ ਜਾਂਦੇ ਹਨ:–

**ਜੋ ਕੋਊ ਹੋਤ ਭਯੋ ਜਗ ਸਯਾਨਾ ॥**
**ਤਿਨ ਤਿਨ ਅਪਨੋ ਪੰਥ ਚਲਾਨਾ॥**
**ਜਿਨ ਜਿਨ ਤਨਿਕ ਸਿਧ ਕੋ ਪਾਯੋ॥**
**ਤਿਨ ਤਿਨ ਅਪਨਾ ਰਾਹੁ ਚਲਾਯੋ॥** **[ਬਚਿਤ੍ਰ ਨਾਟਕ**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੇ ਪਖੰਡੀ ਲੋਕਾਂ ਦਾ ਪਾਜ ਆਪਣੀ ਰਚਨਾ ਵਿਚ ਇਉਂ ਉਘੇੜਿਆ ਹੈ:–

**ਉਘਰਿ ਗਇਆ ਜੈਸਾ ਖੋਟਾ ਢਬੂਆ,**

**ਨਦਰਿ ਸਰਾਫਾ ਆਇਆ॥**

**ਅੰਤਰਜਾਮੀ ਸਭੁ ਕਿਛੁ ਜਾਨੈ, ਉਸਤੇ ਕਹਾ ਛਪਾਇਆ॥**

**[ਪੰਨਾ ੩੮੧**

ਗੁਰਮਤਿ ਸਹਿਜ-ਗਿਆਨ ਦਾ ਮਾਰਗ ਹੈ ਅਤੇ ਇਸ ਦੇ ਆਪਣੇ ਸੁਤੰਤਰ ਨਿਯਮ ਹਨ। ਖ਼ਾਲਸਾ ਪੰਥ ਮੂਰਤੀ ਪੂਜਾ ਅਥਵਾ ਵਿਅਕਤੀਗਤਿ ਉਪਾਸ਼ਨਾ ਦਾ ਅਨੁਆਈ ਨਹੀਂ ਅਤੇ ਨਾ ਹੀ ਇਹ ਕਿਸੇ ਦੇਹਧਾਰੀ ਗੁਰੂ ਦਾ ਧਿਆਨ ਧਰਦਾ ਹੈ। ਇਹ ਦਸ਼ਮੇਸ਼ ਪਿਤਾ ਜੀ ਦੇ ਆਦੇਸ਼ ਰੂਪੀ ਬਚਨ ਚੇਤੇ ਰਖਦਾ ਹੈ:–

**ਧਿਆਨ ਧਰੋ ਤਿਹ ਕੋ ਮਨ ਮੈ,**

**ਜਿਹ ਕੋ ਅਮਿਤੋਜ ਸਭੈ ਜਗਿ ਛਾਇਓ॥ [ਤ੍ਵਪ੍ਰਸਾਦਿ ਸਵਈਏ**

ਗੁਰਸਿੱਖ ਪਰਮੇਸ਼ਰ ਦਾ ਨਿਰਗੁਣ ਸਰੂਪ ਮੰਨਦਾ ਹੈ ਤੇ ਗੁਰੂ ਦੇ ਸ਼ਬਦ ਵਿਚ ਧਿਆਨ ਧਰਦਾ ਹੈ। ਇਹ ਰਸਨਾ ਦੁਆਰਾ ਨਾਮ ਜਪਣ ਅਤੇ ਸ਼ਬਦ ਦੀ ਧੁਨੀ ਵਿਚ ਧਿਆਨ ਧਰਣ ਦਾ ਮੁਦਈ ਹੈ:

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ**

**ਗੁਰਮੁਖਿ ਅਕਥ ਕਹਾਨੀ॥ [ਪੰਨਾ ੮੭੯**

ਇਹ ਹਰੇਕ ਜਗਿਆਸੂ ਜਾਣਦਾ ਹੈ ਕਿ ਜਦੋਂ ਨਾਮ ਅਭਿਆਸ ਦੀ ਘਾਸੀ ਪੈ ਜਾਂਦੀ ਹੈ ਤਾਂ ਸੁਤੇ ਹੀ ਹਿਰਦੇ ਵਿਚ ਨਾਮ-ਸਿਮਰਨ ਦੀਆਂ ਝਰਨਾਟਾਂ ਛਿੜਨ ਲਗ ਪੈਂਦੀਆਂ ਹਨ ਜਿਸ ਨਾਲ "ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ॥ (ਪੰਨਾ ੨੩੬) ਵਾਲੀ ਆਤਮਿਕ ਅਵਸਥਾ ਬਣ ਜਾਂਦੀ ਹੈ।

'ਸਿੱਖਾਂ ਦੀ ਭਗਤ ਮਾਲਾ' ਜੋ ਭਾ. ਸ. ਗੁਰਦਾਸ ਜੀ ਦੀ ੧੧ਵੀਂ ਵਾਰ ਦਾ ਟੀਕਾ ਭਾ. ਸ. ਮਨੀ ਸਿੰਘ ਜੀ ਦੇ ਨਾਮ ਨਾਲ ਪ੍ਰਸਿਧ ਹੈ, ਵਿਚ ਹੇਠ ਲਿਖੀਆਂ ਸਾਖੀਆਂ ਦੁਆਰਾ ਨਾਮ-ਸਿਮਰਨ ਬਿਧੀ ਦੇ ਇਉਂ ਦਰਸ਼ਨ ਹੁੰਦੇ ਹਨ:–

"ਤਾਰੂ ਪੋਪਟ ਸਿਖ ਪਹਿਲੀ ਪਾਤਸਾਹੀ ਨੂੰ ਮਿਲਿਆ ਹੈ ॥ ਬ੍ਰਸਾਂ-ਦਸਾਂ ਦੀ ਆਰਜਾ ਉਸਦੀ ਹੋਸੀ ॥ ਸਾਹਿਬ ਦੇ ਦਰਸ਼ਨ ਨੂੰ ਆਇਆ ਤੇ ਅਰਦਾਸ ਕੀਤੀ ॥ ਜੋ ਗਰੀਬ ਨਵਾਜ ਸੁਣਿਆ ਹੈ ॥ ਜੋ ਸੰਤਾਂ ਨੂੰ ਮਿਲਦਾ ਹੈ ਤਿਸ ਨੂ ਸਾਂਤ ਪ੍ਰਾਪਤਿ ਹੁੰਦੀ ਹੈ ॥ ਤੇ ਮੈ ਭੀ ਤੁਸਾਡੀ ਸਰਨ ਆਇਆ ਹਾਂ ॥ ਤਾਂ ਸਾਹਿਬਾਂ ਬਚਨ

ਕੀਤਾ ਭਾਈ ਤਾਰੂ ਅਜੇ ਤੇਰੀ ਛੋਟੀ ਅਵਸਥਾ ਹੈ ॥ ਤੁਧ ਆਪਨੇ ਘਰ ਬਾਰ ਦਾ ਸੁਖ ਕੋਈ ਨਹੀਂ ਮਾਨਿਆ ॥ ਤੈ ਨੇ ਪ੍ਰਮੇਸਰ ਦੀ ਗਲ ਕਿਥੋ ਜਾਤੀ ਹੈ ॥ ਤਾਂ ਅਗੋ ਬੋਲਿਆ ਜੋ ਜੀ ਮੇਰੀ ਮਾਈ ਅਗਨਿ ਜਲਾਵਣ ਲਗੀ ਸੀ ਜੋ ਪਹਿਲੇ ਨਿਕੀਆਂ ਨਿਕੀਆਂ ਨੂੰ ਅਗਨ ਲਗੀ ਤਾਂ ਪਿਛੇ ਵਡੀਆਂ ਭੀ ਬਲੀਆਂ ॥ ਤਾਂ ਮੇਰੇ ਮਨ ਵਿਚ ਭਉ ਆਇਆ ॥ ਜੋ ਮੈ ਭੀ ਸਾਧਾਂ ਨੂ ਮਿਲਾਂ ਮੇਰਾ ਭੀ ਕਲਿਆਣ ਹੋਵੇਗਾ ॥ ਮ੍ਰਿਤ ਦਾ ਵਿਸਾਹੁ ਕਛੁ ਨਾਹੀ ॥ ਕੇ ਜਾਣੀਏ ਜੋ ਛੋਟੇ ਨੂੰ ਹੀ ਅਗੋ ਦੇ ਮ੍ਰਿਤ ਆਵੈ ॥ ਤਾਂ ਸਾਹਿਬ ਬਚਨ ਕੀਤਾ ਭਾਈ ਤਾਰੂ ਤੂ ਕੁਲ ਤਾਰੂ ਹੋਵੇਂਗਾ॥ ਧਰਮ ਦੀ ਕ੍ਰਿਤ ਕਰਕੈ ਵੰਡ ਖਾਵਣਾ। ਤੇ ਜੋ ਸੁਵਾਸ ਅੰਦਰ ਆਵੈ ਤਾਂ ਵਾਹੁਗੁਰੂ ਜਪਣਾ॥ ਤੇ ਬਾਹਰ ਆਵੈ ਵਾਹੁਗੁਰੂ ਜਪਣਾ॥ ਤੇ ਮਨ ਰਾਗ ਦੁਵੈਖ ਥੀ ਸੁਧ ਕਰਨਾ।''

## *(ਸੀਹਾਂ ਤੇ ਗਜਣ ਦੀ ਸਾਖੀ ਹੈ)*

''ਸੀਹਾਂ ਤੇ ਗਜਣ ਭਾਈ ਚਾਚੇ ਤਾਏ ਦੇ ਪੁਤ੍ਰ ਹੈਸਿਨ ॥ ਜਬ ਬਾਬੇ ਦਾ ਉਨਾ ਦਰਸ਼ਨ ਕੀਤਾ ॥ ਤਾਂ ਉਨਾ ਅਰਦਾਸ ਕੀਤੀ ਜਿਸ ਕਰਕੇ ਅਸਾਡਾ ਜਨਮ ਮਰਨ ਕਟੀਐ ਤੇ ਚਾਰੇ ਪਦਾਰਥ ਅਸਾਨੂ ਪ੍ਰਾਪਤ ਹੋਵਨ ॥ ਤਾਂ ਬਾਬਾ ਬੋਲਿਆ ਏਹੁ ਜੋ ਵਾਹੁਗੁਰੂ ਜੀ ਕਾ ਨਾਮ ਹੈ ਇਸਦੇ ਜਾਪ ਕਰਨ ਤੇ ਚਾਰੋ ਪਦਾਰਥ ਪ੍ਰਾਪਤ ਹੋਂਦੇ ਹੈਨ॥ ਜੇ ਸਾਧ ਸੰਗਤ ਨੂੰ ਟੁਰ ਜਾਈਐ॥ ਤਾ ਇਕ ਚਰਨ ਵਿਚ ਸੌ ਸੌ ਗਜ਼ ਦਾ ਫਲ ਹੋਂਦਾ ਹੈ॥ ਤੇ ਜਿਸ ਮਾਇਆ ਵਾਸਤੇ ਬਡੇ ਜਤਨ ਕਰਦੇ ਹੈਨ ਸੋ ਮਾਇਆ ਭੀ ਮਹਾਰਾਜ ਦੇ ਭਗਤਾ ਨੂੰ ਪੈਰੀ ਪੈ ਕੇ ਲੋਕ ਆਣਦੇ ਹੈਨ ॥ ਤੇ ਜੋ ਜੋ ਕਾਮਣਾ ਆਪਣੇ ਭਗਤਾ ਦੇ ਮਨ ਵਿਚ ਹੁੰਦੀ ਹੈ ਸੋ ਸੋ ਕਾਮਣਾ ਮਹਾਰਾਜ ਪੂਰੀ ਕਰ ਦੇਦਾ ਹੈ ॥ ਤੈਸੇ ਵਾਹਗੁਰੂ ਦੇ ਨਾਮ ਦਾ ਅਰਥ ਸਮਝੀਐ ਤਾਂ ਗਿਆਨ ਪ੍ਰਾਪਤ ਹੁੰਦਾ ਹੈ॥ ਤਾ ਮੁਕਤ ਹੁੰਦੀ ਹੈ ॥ ਤਾ ਚਾਰ ਪਦਾਰਥ ਵਾਹੁਗੁਰੂ ਕੇ ਨਾਮ ਦੇ ਅਧੀਨ ਹੈਨ ॥ ਪਿਛਲੀ ਰਾਤ ਓਹੁ ਇਸਨਾਨ ਕਰਕੇ ਬਾਣੀ ਪੜਨ ॥ ਤੇ ਦਿਨੇ ਆਪਣੀ ਕਿਰਤ ਭੀ ਕਰਨ॥ ਸੁਵਾਸ ਤਲੇ ਜਾਵੇ ਤਾ ਵਾਹੁ ਉਚਾਰਨ ਤੇ ਜੋ ਸੁਵਾਸ ਉਪਰ ਆਵੇ ਤਾ ਗੁਰੂ ਦਾ ਉਚਾਰਨ ਕਰਨ॥ ਇਸ ਪ੍ਰਕਾਰ ਬੀਤਾਵਨ ॥ ਤੇ ਆਏ ਗਏ ਸਾਧ ਸੰਤ ਦੀ ਸੇਵਾ ਟਹਿਲ ਕਰਨ॥''

ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ ਨੇ ਵੀ ਭਾ. ਮਨੀ ਸਿੰਘ ਜੀ ਵਾਲੀ ਦਰਸਾਈ ਬਿਧੀ ਨੂੰ ਹੀ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ ਅੰਕਿਤ ਕੀਤਾ ਹੈ:–

**ਦਿਨ ਸਗਰੋ ਨਿਜ ਕ੍ਰਿਤ ਕਮਾਵਹਿ।**
**ਅੱਭਯਾਗਤ ਸੋ ਵੰਡਹਿ ਖਾਵਹਿ।**
**ਅੰਤਰ ਸ੍ਵਾਸ ਜਿ 'ਵਾਹਿ' ਮਿਲਾਵੈ।**
**ਨਿਕਸਤਿ ਵਹਿਰ ਤ 'ਗੁਰੂ' ਅਲਾਵੈ।**

ਸੰਤ ਅੰਤਰ ਸਿੰਘ ਜੀ ਮਸਤੂਆਣੇ ਵਾਲਿਆਂ ਜੋ ਭਜਨ ਦੀ ਜੁਗਤੀ ਦਸੀ ਹੈ, ਉਸ ਦਾ ਵਰਨਣ 'ਸ੍ਰੀ ਸੰਤ ਬਿਲਾਸ' ਰਚਿਤ ਭਾਈ ਨਰੈਣ ਸਿੰਘ ਜੀ ਵਿਚ ਇਉਂ ਕੀਤਾ ਗਿਆ ਹੈ:–

**ਗਹਿਮਾ ਗਹਿਮ ਦਰਬਾਰ ਦੇ ਵਿਚ ਹੋਈ,**
**ਬਾਣੀ ਮੀਂਹ ਦੇ ਵਾਂਗ ਬਰਸਾਈ ਸੰਤਾਂ।**
**ਪਹਿਲੇ ਵਾਹਿਗੁਰੂ ਸ਼ਬਦ ਅਖਵਾਇ ਮੁਖੋਂ**
**ਭਜਨ ਕਰਨ ਦੀ ਜੁਗਤਿ ਬਤਾਈ ਸੰਤਾਂ।**
**ਸਿੰਘ ਸਾਸ ਗਰਾਸ ਦਾ ਜਾਪ ਜਪ ਕੇ,**
**ਜਗਦੀ ਜੋਤ ਫਿਰ ਆਪ ਸਮਝਾਈ ਸੰਤਾਂ।**
**ਵਾਹਿ ਬਾਹਰ ਜਾਂਦੇ ਸਾਸ ਨਾਲ ਕਹੀਏ**
**ਗੁਰੂ ਅੰਦਰ ਮੁੜ ਕਹਿ ਜਣਾਈ ਸੰਤਾਂ।**
**ਏਸ ਭਾਂਤ ਜੇ ਵਾਹਿਗੁਰੂ ਜਾਪ ਕਰੀਏ,**
**ਜਗਦੀ ਜੋਤ ਇਉ ਜੁਗਤ ਸਿਖਾਈ ਸੰਤਾਂ।**

ਇਹ ਬਿਧੀ ਉਪ੍ਰੋਕਤ ਬਿਧੀ ਦੇ ਉਲਟ ਹੈ। ਇਸ ਭੁਲੇਖੇ ਨੂੰ ਕੌਣ ਦੂਰ ਕਰੇ? ਇਹ ਦੋਵੇਂ ਵਿਅਕਤੀ ਸੰਤਾਂ ਦੇ ਨਾਲ ਰਹੇ ਹਨ।

ਪਰ ਸੰਤ ਅਤਰ ਸਿੰਘ ਜੀ ਦੀ ਜੀਵਨ-ਕਥਾ ਜੋ ਸੰਤ ਤੇਜਾ ਸਿੰਘ ਜੀ ਨੇ ਲਿਖੀ ਹੈ ਉਸ ਵਿਚ ਨਾਮ-ਸਿਮਰਨ ਦੀ ਬਿਧੀ ਨੂੰ ਇਉਂ ਦਰਸਾਇਆ ਹੈ:–

''ਸ਼ਬਦ (ਗੁਰਮੰਤ੍ਰ) ਦੇ ਆਸਰੇ ਹੀ ਪਉੜੀ ਪਉੜੀ ਸੁਰਤਿ ਸ਼ਬਦ ਵਿਚ ਲਿਵਲੀਨ ਕਰੀਦੀ ਹੈ। ਫੇਰ ਜਗਯਾਸੂ ਨੂੰ ਦੇਹ ਭੁਲ ਜਾਂਦੀ ਹੈ ਅਤੇ ਏਸ ਤੋਂ ਪਰੇ

ਹੋ ਕੇ ਸਾਖੀ **ਦੇ ਸਰੂਪ ਵਿਚ** ਮਗਨ ਹੋ ਜਾਂਦਾ ਹੈ। ਅਭਿਆਸ ਕਰਦਿਆਂ ਧਿਆਨ ਸਦਾ ਗੁਰਮੰਤ੍ਰ ਦੇ ਸਰੂਪ ਜਾਂ ਸਤਿਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਰਖੀਦਾ ਹੈ। ਫੇਰ ਬਾਬਾ ਜੀ ਨੇ ਸੰਤ ਜੀ ਨੂੰ ਚਾਰ ਪਉੜੀਆਂ ਅਭਿਆਸ ਦੀਆਂ ਖੋਲ੍ਹ ਕੇ ਸਮਝਾਈਆਂ:–

(੧) ਬੈਖਰੀ–ਰਸਨਾ ਦਵਾਰਾ।

(੨) ਮਧਮ–ਜੀਭ ਦੀ ਟੀਸੀ ਹਿਲੇ, ਹੋਰ ਮੂੰਹ ਨਾ ਹਿਲਣਾ।

(੩) ਪਸੰਤੀ–ਸਵਾਸ ਦਵਾਰਾ।

(੪) ਫੇਰ ਪਰਾ ਵਿਚ, ਅਭਿਆਸ ਕਰਦਿਆਂ ਕਰਦਿਆਂ, ਸੁਤੇ ਸਿਧ ਹੀ, ਸੁਰਤਿ ਸ਼ਬਦ ਵਿਚ ਲੀਨ ਹੋ ਜਾਂਦੀ ਹੈ। ਹਜ਼ੂਰੀ ਦੀ ਸਦਾ ਲੋੜ ਰਹਿੰਦੀ ਹੈ। ਸਿਖ ਹਰ ਸਮੇਂ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਭਿਆਸ ਕਰੇ ਅਤੇ ਜਦ ਚਿਤ ਡੋਲੇ, ਬੇਨਤੀ ਕਰੇ, ਸਤਿਗੁਰੂ ਮਾੜਾ ਹਾਂ, ਚੰਗਾ ਹਾਂ, ਤੇਰਾ ਹਾਂ–

**ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥** [ਪੰਨਾ ੫੪੭

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 'ਸਿੱਖ ਧਰਮ' ਪੁਸਤਕ ਵਿਚ ਨਾਮ ਜਪਣ ਦੇ ਰਹੱਸ ਨੂੰ ਇਉਂ ਵਿਅਕਤ ਕੀਤਾ ਹੈ:–

"ਸਿੱਖੀ ਵਿਚ ਨਾਮ ਜਪਣ ਤੋਂ ਭਾਵ ਹੈ ਰੱਬ ਦੀ ਹਾਜ਼ਰੀ ਦੀ ਮਸ਼ਕ ਕਰਨੀ, ਰੱਬ ਦਾ ਸਰੂਪ ਜੋ ਗੁਰੂ ਸਾਹਿਬਾਨ ਦੇ ਸ਼**ਬਦ ਦੁਵਾਰਾ ਅ**ਨੁਭਵ ਹੁੰਦਾ ਹੈ, ਉਸ ਵਿਚ ਧਿਆਨ ਜੋੜਨਾ, ਮੁੜ ਮੁੜ ਧਿਆਨ **ਜੋੜਨਾ।**

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥**
**ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥**
**ਤਿਉ ਬਾਣੀ ਭਗਤ ਸਲਾਹਦੇ ਹਰਿਨਾਮੈ ਚਿਤੁ ਲਾਇ ॥**
**ਮਨੁ ਤਨੁ ਧਨੁ ਆਗੈ ਰਾਖਿਆ**
**ਸਿਰੁ ਵੇਚਿਆ ਗੁਰ ਆਗੈ ਜਾਇ॥....**

**[ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ ੧੪੧੩**

ਜਦ ਮਨ ਕੀਰਤਨ, ਪਾਠ ਜਾਂ ਹੋਰ ਕਿਸੇ ਤਰ੍ਹਾਂ ਨਾਲ ਸਿਫ਼ਤ ਸਲਾਹ ਕਰਦਿਆਂ ਸੋਚਾਂ ਵਿਚਾਰਾਂ ਤੋਂ ਲੰਘ ਕੇ ਇਕ ਰੱਬ ਦੇ ਵਿਸਮਾਦੀ ਰੂਪ ਵਿਚ ਟਿਕ

ਜਾਂਦਾ ਹੈ, ਤਾਂ ਕੁਝ ਚਿਰ ਲਈ ਮਨ ਵਿਚ ਇਕ ਸ਼ੁਕਰ ਦਾ ਫੁਰਨਾ ਰਹਿ ਜਾਂਦਾ ਹੈ, ਕਿ ਧੰਨ ਹੈ ਉਹ ਗੁਰੂ ਜਿਸ ਨੇ ਇਹੋ ਜਿਹੇ ਰੱਬ ਦਾ ਚਮਤਕਾਰ ਦਸਿਆ ਹੈ। ਉਸ ਵੇਲੇ ਥਰਰਾ ਕੇ ਆਪ-ਮੁਹਾਰੇ ਮੂੰਹੋਂ 'ਵਾਹਿਗੁਰੂ' 'ਵਾਹਿਗੁਰੂ' ਨਿਕਲਦਾ ਹੈ।

ਭਾ. ਸ. ਵੀਰ ਸਿੰਘ ਜੀ ਨੇ 'ਰਾਣਾ ਸੂਰਤ ਸਿੰਘ' ਵਿਚ ਨਾਮ-ਸਿਮਰਨ ਬਾਰੇ ਆਪਣੇ ਅਨੁਭਵ ਨੂੰ ਇਉਂ ਰੂਪਮਾਨ ਕੀਤਾ ਹੈ:–

**ਹਿਰਦੇ ਵਿਚ ਨਿਵਾਸ ਜੋ ਹੈ ਨਾਮ ਦਾ,**
**ਸਿਮਰਣ ਇਸ ਨੂੰ, ਰਾਜ! ਤਦ ਫਿਰ ਆਖੀਏ।**
**ਫੁਰਨੇ ਮਨ ਦੇ ਆਣ ਇਸ ਨੂੰ ਰੋਕਦੇ,**
**ਪਰ ਇਹ ਸਿਮਰਨ ਨਾਲ ਹੌਲੇ ਹੋਂਵਦੇ,**
**ਸਿਮਰਣ ਕਰਕੇ ਜ਼ੋਰ ਫੁਰਨਯਾਂ ਉਪਰੇ,**
**ਹਾਵੀ ਜਾਵੇ ਹੋਇ ਤਰਲੇ ਲੈਂਦਿਆ,**
**ਮਨ ਵਿਚ ਇਦਾਂ ਨਿਵਾਸ ਪੱਕਾ ਹੋਂਵਦਾ।**
**ਇਹ ਹੈ 'ਮਨ ਦਾ ਨਾਮ' ਰਾਣੀ ਰਾਜ ਜੀ।**

'ਬਾਬਾ ਨੌਧ ਸਿੰਘ' ਵਿੱਚ ਭਾਈ ਸਾਹਿਬ ਜੀ ਨੇ 'ਨਾਮ ਜਪਣ ਦਾ ਤਰੀਕਾ' ਇਉਂ ਦਸਿਆ ਹੈ:–

''ਨਾਮ ਇਕ ਦਾਤ ਹੈ, ਜੋ ਸਾਈਂ ਦੀ ਮਿਹਰ ਨਾਲ ਮਿਲਦੀ ਹੈ। ਕੋਈ ਨਹੀਂ ਸਿਮਰਨ ਕਰ ਸਕਦਾ, ਜਿਸ ਪਰ ਇਹ ਮਿਹਰ ਨਹੀਂ :–

**'ਸੋ ਸਿਮਰਹਿ ਜਿਨ ਆਪਿ ਸਿਮਰਾਏ॥'**

ਤੇ ਇਸ ਮਿਹਰ ਦੀ ਪ੍ਰਾਪਤੀ ਦੀ ਜੁਗਤੀ ਅਗਲੀ ਤੁਕ ਵਿਚ ਹੈ:–

**'ਨਾਨਕ ਤਾ ਕੈ ਲਾਗਉ ਪਾਏ ॥'**

ਨਾ ਹੀ ਕੋਈ ਜਪ, ਤਪ, ਸੰਜਮ ਤੇ ਸੇਵਾ ਕਰਨੀ ਇਸ ਦਾਤ ਦਾ ਹਕਦਾਰ ਬਣਾਉਂਦੀ ਹੈ। ਨਾ ਹੀ ਕੋਈ ਵਿਉਂਤ ਹੈ, ਜਿਸ ਨਾਲ ਕਿ ਕਿਸੇ ਪ੍ਰਕਾਰ ਦੇ ਜ਼ੋਰ ਨਾਲ ਇਹ ਲੱਭ ਸਕੇ:–

**ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ,**
**ਅਕੈ ਕੋਈ ਕਿਹੁ ਦੇਵਾਏ, ਏਹੁ ਹਰਿ ਧਨੁ ਜੋਰਿ ਕੀਤੈ,**

**ਕਿਸੈ ਨਾਲਿ ਨ ਜਾਇ ਵੰਡਾਇਆ ॥ [ਪੰਨਾ ੮੫੩**

ਅਰਥਾਤ ਇਹ ਹਰਿ ਧਨ ਰਤਨ ਜਵਾਹਰਾਂ ਵਾਂਙੂੰ ਅਮੋਲਕ ਹੈ ਤੇ ਰੱਬ ਜੀ ਤੋਂ ਲਭਦਾ ਹੈ ਜਾਂ ਗੁਰੂ ਮਹਾਰਾਜ ਜੀ ਰੱਬ ਪਾਸੋਂ ਦਿਵਾਉਂਦੇ ਹਨ ਤੇ ਰੱਬ ਜੀ ਇਹ ਇਸ ਤਰ੍ਹਾਂ ਦੇਂਦੇ ਹਨ:–

**ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ**
**ਤਿਸੁ ਹਰਿ ਧਨ ਕੀ ਵੰਡ ਹਥਿ ਆਵੈ,**
**ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥ [ਵ. ਬਿ. ਮ: ੪**

ਅਜੋਕੀ ਬੁਧੀਜੀਵੀ ਸ਼੍ਰੇਣੀ ਨਾਮ ਰਟਨ ਨੂੰ ਮਕੈਨੀਕਲ ਰੈਪੀਟੇਸ਼ਨ ਦਸ ਕੇ ਨਕਾਰਦੀ ਹੈ ਪਰ ਭਾ. ਸ. ਰਣਧੀਰ ਸਿੰਘ ਜੀ ਜੋ ਅਮਲੀ ਤੌਰ ਤੇ ਨਾਮ-ਸਿਮਰਨ ਕਰਦੇ ਰਹੇ, ਉਹ ਗੁਰਬਾਣੀ ਦੇ ਪ੍ਰਮਾਣਾਂ ਅਤੇ ਨਿਜੀ ਵੀਚਾਰਾਂ ਬਾਰੇ ਅਜਿਹੇ ਵਿਦਵਾਨਾਂ ਦਾ ਇਉਂ ਖੰਡਨ ਕਰਦੇ ਹਨ:–

**ੳ- ਮਨ ਮੇਰੇ ਨਾਮਿ ਰਹਉ ਲਿਵਲਾਈ॥**
**ਅਦਿਸਟੁ ਅਗੋਚਰੁ ਅਪਰੰਪਰੁ ਕਰਤਾ,**
**ਗੁਰ ਕੈ ਸਬਦਿ ਹਰਿ ਧਿਆਈ ॥ [ਪੰਨਾ ੧੨੬੦**

**ਅ- ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ,**
**ਨੀਝਰ ਧਾਰ ਚੁਆਵੈਗੋ॥੩॥**
**ਰਾਮਨਾਮੁ ਇਕੁ ਤਿਲ ਤਿਲ ਗਾਵੈ,**
**ਮਨੁ ਗੁਰਮਤਿ ਨਾਮਿ ਸਮਾਵੈਗੋ॥੪॥**

**[ਕਾਨੜਾ ਮਹਲਾ ੪, ਪੰਨਾ ੧੩੦੮**

ਇਹ ਨਾਮ ਦੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ ਨਾਮ ਬਾਰੇ ਨਾਮ ਜਪਣ ਦਾ ਸੁਆਦ ਹੈ, ਪਰ ਗੁਰਵਾਕ ਦੀ ਸੱਟ ਕਉਣ ਸਹੇ ਤੇ ਕਉਣ ਗੁਰਵਾਕਾਂ ਦੀ ਸਚਾਈ ਨੂੰ ਪਰਖੇ ਤੋਲੇ। ਨਾਮ ਕਮਾਈ ਤੋਂ ਅਣਜਾਣ ਲੋਕਾਂ ਦੀ ਇਹ ਹਾਲਤ ਹੈ। ਗੁਰ ਸ਼ਬਦ (ਨਾਮ) ਦੀ ਕਮਾਈ ਬਿਨਾ ਪਏ ਭੁਲੇ ਭਟਕਾ ਖਾਂਦੇ ਹਨ। ਭਰਮ ਭਰਮ ਕੇ ਰਾਧਾ ਸੁਆਮੀਆਂ ਤੇ ਹੋਰ ਐਸੇ ਨਵੇਂ ਗੁਰਮਤਿ ਤੋਂ ਉਲਟ-ਪੰਧੀਆਂ ਦੇ ਦਰਾਂ ਉਤੇ ਰੁਲਦੇ ਫਿਰਦੇ ਹਨ ਤੇ ਉਨ੍ਹਾਂ ਤੋਂ ਅਨਹਦ ਸ਼ਬਦ ਦੀਆਂ ਪ੍ਰਾਪਤੀਆਂ

ਚਾਹੁੰਦੇ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਅਨਹਦ ਧੁਨੀਆਂ ਵਾਲੇ ਬਾਜੇ ਤਾਂ ਗੁਰਮਤਿ ਨਾਮ ਦੀ ਕਮਾਈ ਕੀਤਿਆਂ ਹੀ ਬਜਦੇ ਹਨ।

ਗੁਰਸਿਖਾਂ, ਸ਼ਰਧਾਲੂਆਂ ਵਾਲੀ ਸ਼ਰਧਾ ਲਿਆਉਣ ਦੀ ਲੋੜ ਹੈ, ਫੇਰ ਨਾਮ ਦੇ ਪਾਤਰ ਬਣਨ ਤੇ ਨਾਮ ਨੂੰ ਪ੍ਰਾਪਤ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰੂ ਸਰੂਪ ਪੰਜਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕਣ ਦੀ ਲੋੜ ਹੈ। ਇਸ ਤਰ੍ਹਾਂ ਖਾਲਸਾ ਸਜ ਕੇ, ਨਾਮ ਪ੍ਰਾਪਤ ਕਰਕੇ ਨਾਮ ਜਪਣ ਦੀ ਅਤੁੱਟ ਕਮਾਈ ਕਰਨ। ਇਸ ਤਰ੍ਹਾਂ ਮਕੈਨੀਕਲ ਰੈਪੀਟੀਸ਼ਨ ਦੀ ਕਮਾਈ ਦਾ ਫੇਰ ਸਿੱਟਾ ਦੇਖਣ ਕਿ ਕੀ ਰੰਗ ਖਿੜਦੇ ਹਨ। ਐਵੇਂ ਗੱਲਾਂ ਨਾਲ ਗਿਆਨ ਘੋਟਿਆਂ ਕੀ ਬਣਦਾ ਹੈ? ਗੁਰੂ ਸਾਹਿਬ ਫੁਰਮਾਉਂਦੇ ਹਨ:-

**ਮਨ ਮੇਰੇ! ਨਾਮਿ ਰਤੇ ਸੁਖੁ ਹੋਇ ॥**
**ਗੁਰਮਤੀ ਨਾਮੁ ਸਲਾਹੀਐ, ਦੂਜਾ ਅਵਰੁ ਨ ਕੋਇ ॥**

**[ਸਿਰੀ ਰਾਗ ਮ: ੩, ਪੰਨਾ ੩੮**

[ਵਾਹਿਗੁਰੂ ਸਿਮਰਨ ਚੋਂ

ਜੇ ਠੰਡੇ ਦਿਮਾਗ ਨਾਲ ਸੋਚੀਏ ਤਾਂ ਨਾਮ ਰਟਨ ਤੋਂ ਬਿਨਾ ਸਿਮਰਨ ਦਾ ਆਰੰਭ ਹੀ ਨਹੀਂ ਹੁੰਦਾ। ਲੋੜ ਇਸ ਗਲ ਦੀ ਹੈ ਕਿ ਨਾਮ-ਰਟਨ ਨਿਰੱਸਾ ਨਾ ਹੋ ਜਾਵੇ। ਜੇ ਨਾਮ ਸਿਮਰਨ ਦੇ ਆਦਿ ਵਿਚ ਰੱਸ ਹੁੰਦਾ ਤਾਂ ਇਸ ਨੂੰ ਕੌਣ ਨਾ ਜਪਦਾ? ਇਸ ਅਲੂਣੀ ਸਿਲਾ ਨੂੰ ਚਟਣਾ ਕੋਈ ਸੌਖੀ ਗਲ ਨਹੀਂ। ਨਾਮ ਦਾ ਜਾਪ ਛਡਣਾ ਨਹੀਂ ਪਰ 'ਸਾਵਧਾਨ ਏਕਾਗਰ ਚੀਤ' ਹੋ ਕੇ ਨਾਮ ਜਪਣ ਦੀ ਲੋੜ ਹੈ। ਨਾਮ ਜਪਣ ਦੀ ਕੋਈ ਵਿਸ਼ੇਸ਼ ਜੁਗਤੀ ਨਹੀਂ:

**ਹਰਿ ਆਰਾਧਿ ਨ ਜਾਨਾ ਰੇ ॥**
**ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥** **[ਪੰਨਾ ੬੧੨**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਮ ਸਿਮਰਨ ਦੇ ਨੂਰੀ ਗਿਆਨ ਨਾਲ ਭਰਪੂਰ ਹੈ। ਪਰ ਬੜੀ ਹੈਰਾਨੀ ਦੀ ਗਲ ਹੈ ਕਿ ਭਾ.ਸ. ਮਨੀ ਸਿੰਘ ਜੀ ਦੀ ਦਰਸਾਈ ਜੁਗਤੀ ਦਾ ਗੁਰਬਾਣੀ ਵਿਚੋਂ ਕਿਸੇ ਪ੍ਰਮਾਣ ਰਾਹੀਂ ਸਮਰਥਨ ਨਹੀਂ ਹੁੰਦਾ। ਵੈਸੇ ਸੀਨਾ-ਬ-ਸੀਨਾ ਆ ਰਹੀ ਇਸੇ ਜੁਗਤੀ ਨੂੰ ਹੀ ਪ੍ਰਮਾਣਿਕਤਾ ਪ੍ਰਾਪਤ

ਹੈ। ਜੇ ਇਉਂ ਆਖੀਏ ਕਿ ਗੁਰਬਾਣੀ ਵਿਚ ਨਾਮ ਜਪਣ ਦੀ ਕੋਈ ਬਿਧੀ ਨਹੀਂ, ਇਹ ਕਹਿਣ ਨਾਲ ਵੀ ਜਗਿਆਸੂ ਦੀ ਤਸਲੀ ਨਹੀਂ ਹੁੰਦੀ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ "....ਨਾਮ ਜੁਗਤਿ ਮਨਿ ਭਾਨੀ"। ਭਗਤ ਧੰਨਾ ਜੀ ਦਾ ਇਸ਼ਾਰਾ ਵੀ ਹਰੀ ਨਾਲ ਜੁੜਨ ਦੀ ਜੁਗਤੀ ਵਲ ਹੈ:–

**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ,**
**ਜਲਤ ਜਾਲ ਜਮ ਫੰਧ ਪਰੇ ॥**
**ਬਿਖੁ ਫਲ ਸੰਚਿ ਭਰੇ ਮਨ ਐਸੇ,**
**ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥** [ਪੰਨਾ ੪੮੭

ਗੁਰਬਾਣੀ ਵਿਚ ਨਾਮ ਜਪਣ ਦੀ ਜੁਗਤੀ ਜੋ ਗੁਰੂ ਬਾਬਾ ਜੀ ਦੇ ਮਨ ਨੂੰ ਚੰਗੀ ਲਗੀ ਆਪ ਜੀ ਨੇ ਜਗਿਆਸੂਆਂ ਨੂੰ ਉਸ ਤਰ੍ਹਾਂ ਦੀ ਪ੍ਰੇਰਨਾ ਦੇ ਦਿੱਤੀ। ਜਿਵੇ:–

**੧) ਮਨ ਮੇਰੇ, ਸੁਖ ਸਹਜ ਸੇਤੀ ਜਪਿ ਨਾਉ ॥**
**ਆਠ ਪਹਰ ਪ੍ਰਭੁ ਧਿਆਇ ਤੂ,**
**ਗੁਣ ਗੋਇੰਦ ਨਿਤ ਗਾਉ ॥** [ਪੰਨਾ ੪੪

**੨) ਰਾਮ ਜਪਉ ਜੀਅ ਐਸੇ ਐਸੇ ॥**
**ਧ੍ਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ ॥** [ਪੰਨਾ ੩੩੭

**੩) ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥**
**ਦੂਧ ਕਰਮ ਫੁਨਿ ਸੁਰਤਿ ਸਮਾਇਣੁ, ਹੋਇ ਨਿਰਾਸ ਜਮਾਵਹੁ॥**
**ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥**
**ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ॥**
**ਰਸਨਾ ਨਾਮੁ ਜਪਹੁ ਤਬ ਮਥੀਐ,**
**ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥** [ਪੰਨਾ ੭੨੮

**੪) ਇਨ ਬਿਧਿ ਰਮਹੁ ਗੋਪਾਲ ਗੁੋਬਿੰਦੁ ॥**
**ਤਨੁ ਧਨੁ ਪ੍ਰਭ ਕਾ, ਪ੍ਰਭ ਕੀ ਜਿੰਦ ॥** [ਪੰਨਾ ੮੬੬

**੫) ਗੁਨ ਗੋਬਿੰਦ ਗਾਇਓ ਨਹੀ, ਜਨਮੁ ਅਕਾਰਥੁ ਕੀਨੁ ॥**

**ਕਹੁ ਨਾਨਕ ਹਰਿ ਭਜੁ ਮਨਾ**

**ਜਿਹਿ ਬਿਧਿ ਜਲ ਕਉ ਮੀਨੁ ॥** [ਪੰਨਾ ੧੪੨੬

ਮਨ ਨੂੰ ਕਾਬੂ ਕਰਨ ਵਾਲੀ ਜੁਗਤੀ ਸਿਖਣ ਲਈ ਗੁਰਦੇਵ ਪਿਤਾ ਜੀ ਨੇ ਜੋ ਉਦਾਹਰਣ ਦਿਤੀ ਹੈ ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ:-

**ਮੀਨ ਕੀ ਚਪਲ ਸਿਉ ਜੁਗਤਿ ਮਨਿ ਰਾਖੀਐ,**

**ਉਡੈ ਨ ਹੰਸੁ ਨ ਕੰਧ ਛੀਜੈ ॥** [ਪੰਨਾ ੯੯੧

ਉਪਰੋਕਤ ਪ੍ਰਮਾਣਾਂ ਦੇ ਭਾਵ ਸਮਝਣੇ ਕੋਈ ਔਖੇ ਨਹੀਂ ਪਰ ਕਈ ਪਾਠਕ ਗੁਰਬਾਣੀ ਵਿਚ ਕੀਤੀ ਗਈ ਤਾਕੀਦ'ਰਾਮ ਜਪਉ ਜੀਅ ਐਸੇ ਐਸੇ' ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਇੱਛਕ ਹਨ-ਧ੍ਰੂ ਤੇ ਪ੍ਰਹਿਲਾਦ ਨੇ ਨਾਮ ਕਿਵੇਂ ਜਪਿਆ? ਗੁਰਬਾਣੀ ਵਿਚ ਅੰਕਿਤ ਹੈ:-

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ,**

**ਹਰਿ ਸਿਮਰਤ ਅਮਰ ਅਟਾਰੇ ॥** [ਪੰਨਾ ੯੯੯

ਧ੍ਰੂ ਨੇ ਮਾਂ ਪਾਸੋਂ ਪੁਛਿਆ ਕਿ ਕਿਸ ਜਤਨ ਨਾਲ ਰਾਜ ਮਿਲੇ ਅਤੇ ਸਾਰੇ ਸ਼ਤਰੂ ਮਿੱਤਰ ਹੋ ਜਾਣ? ਤਾਂ ਮਾਂ ਨੇ ਕਿਹਾ ਬੱਚਾ ਈਸ਼ਵਰ ਦੀ ਅਰਾਧਨਾ ਕਰੀਏ, ਤਦ ਪਤਿਤ ਤੋਂ ਪਵਿੱਤਰ ਹੋ ਜਾਈਦਾ ਹੈ। ਧ੍ਰੂ ਬਾਹਰ ਤਪ ਕਰਨ ਚਲਾ ਗਿਆ। ਮਨ ਵੈਰਾਗੀ ਤੇ ਅਤੀਤ ਹੋ ਗਿਆ। ਨਾਰਦਮੁਨੀ ਨੇ ਧ੍ਰੂਅ ਨੂੰ ਉਪਦੇਸ਼ ਦਿੱਤਾ, ਉਸ ਨੇ ਨਾਮ-ਨਿਧਾਨ ਅੰਮ੍ਰਿਤ ਰਸ ਪੀਤਾ। ਪਿਛੋਂ ਰਾਜੇ ਨੇ ਰਾਜ ਦੇਣ ਹਿਤ ਧ੍ਰੂਅ ਨੂੰ ਬੁਲਾਇਆ ਪਰ ਉਹ ਪਿਛੇ ਨਾ ਮੁੜਿਆ, ਭਾਵ ਗੁਰ-ਉਪਦੇਸ਼ ਦੀ ਦ੍ਰਿੜਤਾ ਨਾਲ ਨਿਰਭੈ ਹੋ ਕੇ ਕਮਾਈ ਕੀਤੀ, ਜਿਸ ਦੇ ਫਲ ਸਰੂਪ ਉਹ ਨਾਮ ਨਾਲ ਤ੍ਰਿਪਤ ਹੋ ਗਿਆ ਅਤੇ ਪ੍ਰਭੂ ਦੇ ਅਚਲ ਰਾਜ ਦਾ ਸਾਂਝੀਵਾਲ ਬਣ ਗਿਆ।

ਤੱਤ ਇਹ ਹੈ ਕਿ ਧ੍ਰੂਅ ਨੇ ਦ੍ਰਿੜ੍ਹਤਾ ਨਾਲ ਨਾਮ ਜਪਿਆ, ਆਪਣੇ ਨਿਸ਼ਾਨੇ ਤੋਂ ਥਿੜਕਿਆ ਨਹੀਂ।

ਇਸੇ ਤਰ੍ਹਾਂ ਹਰਣਾਖਸ਼ ਦੈਂਤ ਨੇ ਆਪਣੇ ਪੁੱਤਰ ਭਗਤ ਪ੍ਰਹਿਲਾਦ ਜੀ ਨੂੰ ਨਾਨਾ ਪ੍ਰਕਾਰ ਦੇ ਭਿਆਨਕ ਕਸ਼ਟ ਦਿੱਤੇ ਤਾਂ ਜੋ ਪ੍ਰਹਿਲਾਦ ਆਪਣੇ ਭਰੋਸੇ ਤੋਂ ਟਲ ਜਾਏ, ਪਿਉ ਨੂੰ ਪਰਮੇਸ਼ਰ ਮੰਨ ਲਏ ਪਰ ਪ੍ਰਹਿਲਾਦ ਦਾ ਪ੍ਰਭੂ ਤੇ ਅਟੱਲ

ਭਰੋਸਾ ਰਹਿਆ। 'ਸਿਮਰੈ ਮਨ ਵਿਚਿ ਰਾਮਨਾਮੁ, ਗਾਵੈ ਸਬਦੁ ਅਨਾਹਦ ਨਾਦੁ'। ਅੰਤ ਹਰਣਾਖਸ ਦਾ ਕੀ ਹਸ਼ਰ *ਹੋਇਆ 'ਹਰਨਾਖਸ ਨਖੀ ਬਿਦਾਰਿਆ, ਪ੍ਰਹਿਲਾਦ ਲੀਆ ਉਬਾਰ'*।

ਸੋ ਧ੍ਰੂਅ ਤੇ ਪ੍ਰਹਿਲਾਦ ਜੀ ਨੇ ਭੈ ਤੋਂ ਰਹਿਤ ਹੋ ਕੇ ਪ੍ਰਭੂ ਤੇ ਅਟੱਲ ਵਿਸ਼ਵਾਸ਼ ਰਖ ਕੇ ਦ੍ਰਿੜਤਾ ਨਾਲ ਸਿਮਰਨ ਕੀਤਾ। ਇਹ ਨਾਮ ਸਿਮਰਨ ਦੀ ਸਾਰਥਕ ਜੁਗਤੀ ਹੈ। ਸੰਸਾਰ ਵਿਚ ਨਾਮ ਜਪਣ ਵਾਲੇ ਬਹੁਤ ਹਨ ਪਰ ਸ਼ਰਧਾ ਤੇ ਸਿਦਕ ਤੋਂ ਬਿਨਾ ਸਿਮਰਨ ਅਧੂਰਾ ਹੈ।

ਨਾਮ-ਸਿਮਰਨ ਆਤਮਿਕ ਉਨਤੀ ਦਾ ਪ੍ਰਵਾਣਿਤ ਮਾਰਗ ਹੈ। ਇਸ ਲਈ ਗੁਰਬਾਣੀ ਵਿਚ ਨਾਮ-ਸਿਮਰਨ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਨਾਮ-ਸਿਮਰਨ ਵਾਲੇ ਉਪਦੇਸ਼ ਨੂੰ ਜੀਵਨ ਵਰਤੋਂ ਵਿਚ ਲਿਆਉਣ ਵਾਲੇ ਵਿਰਲੇ ਗੁਰਸਿਖ ਹਨ, ਬਹੁਤੇ ਮਨੁੱਖ ਕੇਵਲ ਜ਼ਬਾਨੀ ਗਲਾਂ ਕਰਦੇ ਹਨ। ਨਾਮ ਸਿਮਰਨ ਨਾਲ ਜੋ ਸਫਲਤਾਂਵਾਂ ਮਿਲਦੀਆਂ ਹਨ, ਉਨ੍ਹਾਂ ਦੀਆਂ ਇਹ ਨਿਸ਼ਾਨੀਆਂ ਹਨ- (੧) ਮਾਨਸਿਕ ਸੋਚ ਵਿਚ ਤਬਦੀਲੀ ਆਉਂਦੀ ਹੈ ਜਿਵੇਂ ਪਵਿਤਰ ਵਿਚਾਰ, ਸ਼ੁੱਧ ਵਿਹਾਰ, ਸਭ ਨੂੰ ਮਿੱਤਰ ਜਾਣਨਾ, ਨਿੰਦਾ ਚੁਗਲੀ, ਝੂਠ, ਫਰੇਬ ਤੋਂ ਬਚਣਾ, ਨਿਮਰਤਾ ਹਰ ਇਕ ਦੀ ਸੇਵਾ ਭਾਵਨਾ, ਹਮਦਰਦੀ, ਪਿਆਰ ਅਤੇ ਪਰਉਪਕਾਰ ਵਰਗੇ ਦੈਵੀ ਗੁਣ ਨਾਮ ਆਰਾਧਨ ਸਦਕਾ ਮਨ ਅੰਦਰ ਆ ਜਾਂਦੇ ਹਨ ਅਤੇ ਮਨ ਪਵਿਤਰ ਹੋ ਜਾਂਦਾ ਹੈ (੨) ਮਨ ਦਾ ਸੁਭਾਉ ਬਦਲ ਜਾਂਦਾ ਹੈ (੩) ਵਿਕਾਰਾਂ ਨੂੰ ਤਿਲਾਜਲੀ ਦਿੱਤੀ ਜਾਂਦੀ ਹੈ (੪) ਆਚਰਨ ਦੀ ਸੁਧਾਈ ਹੋ ਜਾਂਦੀ ਹੈ (੫) ਆਲਸ, ਨੀਂਦ ਤੇ ਕਾਬੂ ਪਾ ਲਈਦਾ ਹੈ। (੬) ਮਨ ਸਦਾ ਹਜ਼ੂਰੀ ਵਿਚ ਵਿਚਰਣ ਲਗ ਜਾਂਦਾ ਹੈ। (੭) ਮਿਤਰ, ਸ਼ਤਰੂ ਸਭ ਇਕ ਸਮਾਨ ਹੋਏ ਲਗਦੇ ਹਨ। (੮) ਅਭਿਮਾਨ ਦੂਰ ਹੋ ਜਾਂਦਾ ਹੈ (੯) ਨਿਮਰਤਾ ਦਾ ਨਿਵਾਸ ਹੋ ਜਾਂਦਾ ਹੈ। (੧੦) ਮਨੁੱਖਤਾ ਦੀ ਸੇਵਾ, ਪ੍ਰੇਮ ਭਾਵਨਾ, ਹਰੇਕ ਲਈ ਹਮਦਰਦੀ ਪਰਉਪਕਾਰ ਦੀ ਲਗਨ ਲਗ ਜਾਂਦੀ ਹੈ। (੧੧) ਜ਼ਾਤ-ਪਾਤ, ਭੈ-ਭਰਮ ਦਾ ਨਾਸ਼ ਤੇ ਘਟ ਘਟ ਵਿਚ ਅਬਿਚਲੀ ਜੋਤਿ ਦਾ ਪ੍ਰਗਾਸ ਸੁੱਤੇ ਹੀ ਦਿਖਾਈ ਦੇਣ ਲਗ ਪੈਂਦਾ ਹੈ। ਏਦਾਂ ਦੇ ਅਨੇਕਾਂ ਗੁਣ ਨਾਮ-ਸਿਮਰਨ ਦੀ ਸੰਗਤ ਦਾ ਸਦਕਾ ਹਿਰਦੇ ਵਿਚ ਪਰਵੇਸ਼

ਕਰ ਜਾਂਦੇ ਹਨ। ਨਾਮ ਜਪਣ ਵਾਲੇ ਲਈ ਇਹ ਸਾਰੀਆਂ ਧਾਰਨਾਵਾਂ ਪਹਿਲੋਂ ਲੋੜੀਂਦੀਆਂ ਹਨ ਅਤੇ ਪਿਛੌਂ ਉਨ੍ਹਾਂ ਨਾਲ ਓਤ ਪੋਤ ਹੋ ਜਾਈਦਾ ਹੈ।

ਜਿਤਨੇ ਵੀ ਮਹਾਂਪੁਰਸ਼, ਭਗਤ ਜਨ, ਤਪੱਸਵੀ, ਆਦਿ ਸੰਸਾਰ ਵਿਚ ਹੋਏ, ਉਨ੍ਹਾਂ ਨੇ ਆਪਣੇ ਨਾਮ-ਅਭਿਆਸ ਦੀ ਕਮਾਈ ਅਨੁਸਾਰ ਨਾਮ-ਮਾਰਗ ਨੂੰ ਪ੍ਰਸਤੁਤ ਕਰਨ ਦਾ ਜਤਨ ਕੀਤਾ, ਪਰ ਅਸਲੀਅਤ ਇਹ ਹੈ ਕਿ ਜਿਨ੍ਹਾਂ ਵਿਅਕਤੀਆਂ ਦੇ ਨੇਤਰ ਗੁਰ ਗਿਆਨ ਅੰਜਨ ਨਾਲ ਖੁਲ੍ਹ ਗਏ, ਉਨ੍ਹਾਂ ਨੂੰ ਹੀ ਸਭ ਪਾਸੇ 'ਘਟਿ ਘਟਿ ਵਾਸੀ ਸਰਬ ਨਿਵਾਸੀ' ਦੇ ਦਰਸ਼ਨ ਨਸੀਬ ਹੋਏ। ਉਹ ਕਿਸੇ ਇਕ ਸ਼੍ਰੇਣੀ ਨਾਲ ਨਹੀਂ ਬਝੇ, ਓਹ ਸਰਬ-ਸਾਂਝੀਵਾਲਤਾ ਦੇ ਅਲੰਬਦਾਰ ਬਣ ਕੇ ਵਿਚਰਦੇ ਰਹੇ। ਵੱਖ-ਵੱਖ ਧਰਮਾਂ ਦੇ ਉਪਦੇਸ਼ਟੇ ਆਪੋ ਆਪਣਾ ਧਰਮ ਮਾਰਗ ਪ੍ਰਚਾਰਨ ਲਈ ਕਈ ਪ੍ਰਕਾਰ ਦੇ ਕਰਮ ਕਾਂਡਾਂ ਦੀ ਪਰਦਰਸ਼ਨੀ ਕਰਦੇ ਰਹੇ ਪਰ ਗੁਰੂ ਘਰ ਵਿਚ 'ਕੇਵਲ ਨਾਮ' ਨੂੰ ਹੀ ਵਿਸ਼ੇਸ਼ਤਾ ਪ੍ਰਾਪਤ ਹੈ ਜਿਵੇਂ ਕਿ ਗੁਰਵਾਕ ਹਨ:—

**੧. ਨਾਨਕ ਕੈ ਘਰਿ ਕੇਵਲ ਨਾਮੁ ॥** [ਪੰਨਾ ੧੧੩੬

**੨. ਨਾਮ ਤੁਲਿ ਕਛੁ ਅਵਰੁ ਨ ਹੋਇ ॥**
**ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥**

**੩. ਨਾਮ ਸਿਰੋਮਣਿ ਸਰਬ ਮੈ ਭਗਤ ਰਹੇ ਲਿਵਧਾਰਿ ॥**
[ਪੰਨਾ ੧੩੯੩

ਭਿੰਨ ਭਿੰਨ ਜਪ, ਤਪ ਵਾਲੀਆਂ ਜੁਗਤੀਆਂ ਪੁਰਾਣੇ ਸਮੇਂ ਨਾਲ ਜੁੜੀਆਂ ਹੋਈਆਂ ਹਨ। ਕਲਿਜੁਗ ਵਿਚ ਇਹਨਾਂ ਦੇ ਟਾਕਰੇ ਤੇ ਕੇਵਲ ਨਾਮ ਜਪਣ ਨੂੰ ਹੀ ਤਰਜੀਹ ਦਿਤੀ ਗਈ ਹੈ ਭਾਵ 'ਸੁਖਾਲੀ ਸੁਆਸੀ' ਨਾਮ ਜਪਣ ਦਾ ਆਦੇਸ਼ ਹੈ।

ਮਨੁੱਖ ਦੇ ਅੰਦਰ ਜਿਥੇ ਕਲੇਸ਼ ਹਨ ਉਥੇ ਸੁਖਾਂ ਦਾ ਪਰਵਾਹ ਵੀ ਚਲ ਰਿਹਾ ਹੈ। ਪਰ ਨਾਮ-ਸਿਮਰਨ ਪ੍ਰਭੂ ਦੀ ਨਦਰਿ ਨਾਲ ਹੀ ਹੋ ਸਕਦਾ ਹੈ:—

**ਨਦਰਿ ਕਰੇ ਤਾ ਸਿਮਰਿਆ ਜਾਇ॥**
**ਆਤਮਾ ਦ੍ਰਵੈ ਰਹੈ ਲਿਵਲਾਇ॥** [ਪੰਨਾ ੬੬੧

'ਨਦਰਿ' ਅਤੇ 'ਗੁਰਪਰਸਾਦੁ' ਗੁਰਮਤਿ ਮਾਰਗ ਦੇ ਦੋ ਵਿਸ਼ੇਸ਼ ਅੰਗ ਹਨ, ਜਿਨ੍ਹਾਂ

ਤੋਂ ਬਿਨਾ ਜੀਵਨ ਅਫਲ ਹੀ ਜਾਂਦਾ ਹੈ। ਗੁਰੂ ਦੀ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣਨ ਲਈ ਗੁਰੂ ਦੀ ਸ਼ਰਨ ਵਿਚ ਆਉਣਾ, ਆਪਣੀਆਂ ਭੁਲਾਂ ਬਖਸ਼ਵਾਉਣਾ, ਇਹ ਗੁਰਮਤਿ ਦਾ ਪ੍ਰਸਿਧ ਸਿਧਾਂਤ ਹੈ।

ਸ਼ਬਦ ਸੁਰਤਿ ਦਾ ਅਭਿਆਸ ਪਕਾਉਣ ਲਈ ਜੀਵਨ ਦੇ ਆਦਿ ਤੋਂ ਅੰਤ ਤੀਕ ਗੁਰਬਾਣੀ ਅਥਵਾ ਨਾਮ ਦੀ ਸਰਪਰਸਤੀ ਪਰਵਾਨਣ ਨਾਲ ਹੀ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਸਕਦਾ ਹੈ।



# ਨਾਮ ਪ੍ਰੀਤਿ ਰੀਤਿ

**ਸਰਨੀ ਆਇਓ ਨਾਥ ਨਿਧਾਨ ॥**
**ਨਾਮ ਪ੍ਰੀਤਿ ਲਾਗੀ ਮਨ ਭੀਤਰਿ,**
**ਮਾਗਨ ਕਉ ਹਰਿ ਦਾਨ ॥੧॥** [ਪੰਨਾ ੧੧੧੯

ਸੰਸਾਰ ਵਿਚ ਕਈ ਪ੍ਰਕਾਰ ਦੀਆਂ ਪ੍ਰੀਤਾਂ ਤੇ ਰੀਤਾਂ ਹਨ ਪਰ ਇਹ ਸਰਬਕਾਲੀ ਨਹੀਂ। ਨਾਸ਼ਵੰਤ ਸੰਸਾਰ ਵਿਚ ਦਿਸਦੇ ਪਦਾਰਥ ਬੜੇ ਮਿੱਠੇ ਤੇ ਸੁਆਦਲੇ ਲਗਦੇ ਹਨ ਪਰ ਨਾਮ-ਪ੍ਰੀਤਿ ਤੋਂ ਬਿਨਾ ਦੁਨਿਆਵੀ ਪਦਾਰਥਾਂ ਦੀ ਪ੍ਰੀਤਿ ਮਨ ਨੂੰ ਬੇ-ਮੁਹਾਰਾ ਅਤੇ ਮਤਿ ਨੂੰ ਮਲੀਨ ਕਰ ਦਿੰਦੀ ਹੈ। ਇਸ ਦੇ ਫਲ ਸਰੂਪ ਵੈਰ, ਈਰਖਾ ਤੇ ਹੋਰ ਕਈ ਪੁਆੜੇ ਜੀਵਨ ਵਿਚ ਖਲਬਲੀ ਮਚਾ ਦਿੰਦੇ ਹਨ। ਇਸ ਲਈ ਸਤਿਗੁਰੂ ਜੀ ਅਮੋਲਕ ਗਿਆਨ ਰਾਹੀਂ ਇਉਂ ਜੀਵਨ ਜਾਚ ਸਿਖਾਉਂਦੇ ਹਨ ਕਿ ਹੇ ਮਨ! ਜੋ ਸਦੀਵੀ ਸੁਖ ਦਾਤਾ, ਸਦਾ ਅੰਗ ਸੰਗ ਰਹਿਣ ਵਾਲਾ ਪਰਮੇਸ਼ਰ ਹੈ, ਜੋ ਹਰ ਪ੍ਰਕਾਰ ਦੀ ਸੁੰਦਰਤਾ ਤੇ ਨਵੀਨਤਾ ਪਰਦਾਨ ਕਰਨ ਵਾਲਾ ਹੈ, ਉਸ ਦੇ ਨਾਮ ਨਾਲ ਸੱਚੀ ਪ੍ਰੀਤਿ ਕਰ। ਸੰਸਾਰ ਦੀਆਂ ਸਰੀਰਕ ਪ੍ਰੀਤਾਂ ਝੂਠੀਆਂ ਤੇ ਪਲੀਤ ਕਰਨ ਵਾਲੀਆਂ ਹਨ; ਕੇਵਲ ਨਾਮ-ਪ੍ਰੀਤਿ ਹੀ ਜ਼ੀਵਨ ਨੂੰ ਹੁਲਾਰਾ ਦੇਣ ਵਾਲੀ ਹੈ। *"ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ"* (ਪੰਨਾ ੭੪੬) ਵਾਲੀ ਪ੍ਰੀਤਿ ਰਹੱਸਮਈ ਤੇ ਵਿਸਮਾਦੀ ਹੈ।

ਪਰਮਾਤਮਾ ਪਾਸੋਂ ਨਾਮ ਦਾਨ ਦੀ ਪ੍ਰਾਪਤੀ ਕਰਨ ਲਈ ਜਗਿਆਸੂ ਦੇ ਹਿਰਦੇ ਵਿਚ ਪ੍ਰੀਤਿ ਦਾ ਪਰਵੇਸ਼ ਹੋਣਾ ਜ਼ਰੂਰੀ ਹੈ। ਓਹ ਪ੍ਰੀਤਿ ਬਾਹਰਮੁਖੀ ਭਾਵ ਲੋਕ-ਵਿਖਾਵੇ ਦੀ ਨਾ ਹੋਵੇ, ਉਸ ਦਾ ਰੂਪ *'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥'* (ਪੰਨਾ ੬੫੯) ਵਾਲਾ ਹੋਵੇ। ਨਾਮ ਅਭਿਆਸੀ ਦੇ ਹਿਰਦੇ ਵਿਚ ਇਹੋ ਜਿਹੀ ਪ੍ਰੀਤਿ ਲਗੇ ਜਿਵੇਂ ਮੱਛੀ ਦੀ ਪਾਣੀ ਨਾਲ, ਚਾਤ੍ਰਿਕ ਦੀ ਸੁਆਂਤੀ ਬੂੰਦ ਨਾਲ ਹੁੰਦੀ ਹੈ, ਇਤਾਦਿ।

ਨਾਮ ਪ੍ਰੀਤਿ ਦੀ ਸੋਝੀ ਜਣੇ ਖਣੇ ਨੂੰ ਨਹੀਂ ਹੁੰਦੀ। ਜਿਸ ਹਿਰਦੇ ਵਿਚ ਨਾਮ ਜਪਣ ਦੀ ਪ੍ਰੀਤਿ ਗੁਰ-ਪਰਮੇਸ਼ਰ ਜੀ ਲਾਉਂਦੇ ਹਨ, ਉਹੀ ਇਸ ਪ੍ਰੀਤਿ ਦੀ ਕਦਰ ਤੇ ਰਹੱਸ ਨੂੰ ਜਾਣਦਾ ਹੈ। ਨਾਮ ਪ੍ਰੀਤਿ ਨਾਲ ਵਿਸ਼ੇ ਵਿਕਾਰਾਂ, ਹੋਰ ਸਰੀਰਕ ਤੇ ਮਾਨਸਿਕ ਭੁੱਖਾਂ ਦਾ ਭੋਗ ਪੈ ਜਾਂਦਾ ਹੈ। ਗੁਰਵਾਕ ਹਨ:-

**ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ**
**ਕੈ ਜਾਨੈ ਜਿਸੁ ਮਨਿ ਧਰੈ ॥**
**ਜਨ ਨਾਨਕ ਹਰਿ ਦੇਖਿ ਸੁਖੁ ਪਾਵੈ,**
**ਸਭ ਤਨ ਕੀ ਭੂਖ ਟਰੈ ॥** [ਪੰਨਾ ੧੨੬੩

ਨਾਮ ਦੀ ਪ੍ਰੀਤਿ ਪੈਸਿਆਂ ਨਾਲ ਖਰੀਦਿਆਂ ਨਹੀਂ ਮਿਲਦੀ। ਇਸ ਦੇ ਬਦਲੇ ਜਿੰਦ ਦਾ ਵਟਾ-ਸਟਾ ਵੀ ਕਰਨਾ ਪੈਂਦਾ ਹੈ। ਇਹ ਪ੍ਰੀਤਿ ਬਹੁਤ ਹੀ ਮਹਿੰਗੀ ਹੈ:-

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥** [ਪੰਨਾ ੬੯੪

ਗੁਰੂ ਸਵਾਰਿਓ। ਪਰਮੇਸ਼ਰ ਨੇ ਜਦੋਂ ਜਗਤ ਰਚਨਾ ਕੀਤੀ, ਨਿਰਗੁਣ ਤੋਂ ਸਰਗੁਣ ਸਰੂਪ ਧਾਰ ਕੇ ਪਸਾਰਾ ਕੀਤਾ, ਹਰੇਕ ਜੀਵ ਦੇ ਹਿਰਦੇ ਵਿਚ ਪ੍ਰੀਤਿ ਦੀ ਕਣੀ ਪਾ ਦਿਤੀ। ਪਰ ਮਾਨਵੀ ਬ੍ਰਿਤੀ ਹਰਾ-ਭਰਾ ਸੰਸਾਰ ਵੇਖ ਕੇ ਇਸ ਵਿਚ ਅਜਿਹੀ ਪਰਵਿਰਤ ਹੋ ਗਈ ਕਿ ਅਸਲ ਨੂੰ ਹੀ ਭੁਲ ਗਈ। ਲੋੜ ਤਾਂ ਸੀ:-

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣ ਸੰਸਾਰਿ, ਤਾ ਕੈ ਪਾਛੈ ਜੀਵਣਾ ॥** [ਪੰਨਾ ੮੩

ਪਰ ਭੁਲੜ ਜੀਵ ਜੀਵਨ-ਚਾਲ ਤੋਂ ਥਿੜਕ ਗਿਆ। ਪਾਵਨ ਗੁਰਬਾਣੀ ਸਾਨੂੰ ਇਹ ਗਿਆਨ ਬਖਸ਼ਦੀ ਹੈ ਕਿ ਨਾਮ ਵਿਚ ਪ੍ਰੀਤਿ ਲਾਇਆਂ ਅਥਵਾ ਲੀਨ ਹੋਇਆਂ ਹੀ ਨਾਮ ਪਾਈਦਾ ਹੈ। ਬਾਹਰਲਾ ਹਾਰ-ਸ਼ਿੰਗਾਰ ਨਾਮ-ਪ੍ਰੀਤਿ ਵਿਚ ਵਿਘਨਕਾਰੀ ਬਣਦਾ ਹੈ। ਹਾਂ, ਜਿਸ ਦੀ ਪ੍ਰੀਤਿ ਗੋਵਿੰਦ ਨਾਲ ਲਗ ਜਾਂਦੀ ਹੈ ਉਸ ਦੇ ਸਭ ਮਨੋਰਥ ਪੂਰੇ ਹੋ ਜਾਂਦੇ ਹਨ। ਉਸ ਲਈ

ਪ੍ਰੀਤੀ-ਭੋਜਨ, ਸੁੰਦਰ ਪੋਸ਼ਾਕੇ, ਹਾਥੀ ਤੇ ਘੋੜਿਆਂ ਦੀ ਸਵਾਰੀ ਸਭ ਕੁਝ, ਨਾਮ-ਪ੍ਰੀਤਿ ਦੀ ਪ੍ਰਾਪਤੀ ਵਿਚ ਹੀ ਆ ਜਾਂਦੇ ਹਨ।

ਸਚੀ ਪ੍ਰੀਤਿ ਤੋਂ ਬਿਨਾ ਪਰਮਾਤਮਾ ਦਾ ਨਾਮ ਕਿਵੇਂ ਪਿਆਰਾ ਲਗ ਸਕਦਾ ਹੈ? ਜਦੋਂ ਤਕ ਮਨ ਵਿਚ ਦੁਨਿਆਵੀ ਰਸਾਂ ਦੀ ਚਾਹਨਾ ਹੈ ਓਦੋਂ ਤੱਕ ਪਰਮਾਤਮਾ ਨਾਲ ਪਿਆਰ ਨਹੀਂ ਪੈ ਸਕਦਾ। ਪਹਿਲਾਂ ਪ੍ਰੀਤਿ ਦੀ ਕਣੀ ਹਿਰਦੇ ਵਿਚ ਆਵੇਗੀ, ਫਿਰ ਉਹ ਵਧਦੀ ਵਧਦੀ ਪ੍ਰੇਮ ਦਾ ਰੂਪ ਧਾਰਨ ਕਰੇਗੀ:-

**ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥**
**ਜਬਲਗੁ ਰਸੁ ਤਬਲਗੁ ਨਹੀ ਨੇਹੁ ॥** [ਪੰਨਾ ੩੨੮

ਗਲ ਤਾਂ ਤੀਬਰ ਪ੍ਰੀਤਿ ਦੀ ਹੈ ਜਿਸ ਤੋਂ ਬਿੰਨਾ ਜਗਿਆਸੂ ਲਈ ਇਕ ਘੜੀ ਜੀਉਣਾ ਵੀ ਮੁਹਾਲ ਹੋ ਜਾਂਦਾ ਹੈ।

ਸਜਣ ਸੁਆਮੀ ਮਿਤਰ ਨਾਲ ਪ੍ਰੀਤਿ ਹੋਣ ਦੇ ਫਲਸਰੂਪ ਸਭ ਰੋਗ-ਸੋਗ ਮਿਟ ਜਾਂਦੇ ਹਨ, ਪਾਪ ਦਗਧ ਹੋ ਜਾਂਦੇ ਹਨ, ਹਿਰਦੇ ਵਿਚ ਸ਼ਾਂਤੀ ਤੇ ਸ਼ੀਤਲਤਾ ਦਾ ਵਾਸਾ ਹੋ ਜਾਂਦਾ ਹੈ। ਜਗਿਆਸੂ ਨੂੰ ਇਹ ਦ੍ਰਿੜ ਗਿਆਨ ਹੋ ਜਾਂਦਾ ਹੈ:-

**ਆਤਸ਼ ਦੁਨੀਆ, ਖੁਨਕ ਨਾਮੁ ਖੁਦਾਇਆ॥** [ਪੰਨਾ ੧੨੯੧

ਫਿਰ *"ਪ੍ਰਿਅ ਕੀ ਪ੍ਰੀਤਿ ਪਿਆਰੀ॥ ਮਗਨ ਮਨੈ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ"* (ਪੰਨਾ ੧੧੨੦) ਵਾਲੀ ਲਿਲਕਣੀ ਆਤਮ-ਰੰਗ ਨੂੰ ਹੋਰ ਚਲੂਲਾ ਬਣਾ ਦਿੰਦੀ ਹੈ:-

**ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ ॥**
**ਮੈ ਨੈਣੀ ਨੀਦ ਨ ਆਵੈ ਜੀਉ,**
**ਭਾਵੈ ਅੰਨੁ ਨ ਪਾਣੀ ॥** [ਪੰਨਾ ੨੪੪

ਇਹ ਤੀਬਰ ਪ੍ਰੀਤਿ ਦਾ ਨਮੂੰਨਾ ਹੈ ਜਿਸ ਦੀ ਸੋਝੀ ਸੰਤ-ਜਨਾ ਦੇ ਮਨ ਵਿਚ ਪ੍ਰਗਟ ਹੁੰਦੀ ਹੈ:-

**ਚਰਨ ਕਮਲ ਸਿਉ ਪ੍ਰੀਤਿ ਰੀਤਿ,**
**ਸੰਤਨ ਮਨਿ ਆਵਏ ਜੀਉ ॥**

**ਤੀਆ ਭਾਉ ਬਿਪਰੀਤਿ ਅਨੀਤਿ,**
**ਦਾਸਾ ਨਹ ਭਾਵਏ ਜੀਉ ॥....** [ਪੰਨਾ ੮੦

ਜਿਵੇਂ ਨਾਮ ਦਿਸਦਾ ਨਹੀਂ ਤਿਵੇਂ ਪ੍ਰੀਤਿ ਵੀ ਦਿਸਦੀ ਨਹੀਂ। ਦਿਸਦਾ ਸੰਸਾਰ ਹਰੇਕ ਨੂੰ ਮਿੱਠਾ ਲਗਦਾ ਹੈ ਪਰ ਅਣਡਿਠੀ ਦੁਨੀਆ ਨਾਲ ਕਿਸੇ ਦੀ ਪ੍ਰੀਤਿ ਨਹੀਂ। ਦੇਖੋ, ਹਵਾ, ਦਿਸਦੀ ਨਹੀਂ ਪਰ ਸਰੀਰ ਹਵਾ (ਪ੍ਰਾਣਾਂ) ਦੇ ਆਸਰੇ ਹੀ ਕਾਇਮ ਹੈ। ਆਤਮ ਮੰਡਲ ਦਿਸਦਾ ਨਹੀਂ, ਪਰ ਉਸ ਵਿੱਚ ਵਸਣ ਵਾਲੀਆਂ ਆਤਮਾਵਾਂ ਦੀ ਪ੍ਰੀਤਿ ਨਾਮ-ਰੰਗੀਆਂ ਰੂਹਾਂ ਨਾਲ ਸਦਾ ਬਣੀ ਰਹਿੰਦੀ ਹੈ। ਇਸ ਪ੍ਰੀਤਿ ਦੇ ਦਰਸ਼ਨ ਬਿਲਾਵਲ ਮਹਲਾ ੫ ਦੁਆਰਾ ਇਉਂ ਹੁੰਦੇ ਹਨ:-

**ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥**
**ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧੋ ਖਿੰਚ ਤਨੀ॥**[ਪੰ. ੮੨੭

ਅੰਤ ਵਿੱਚ ਤੱਤ ਦੀ ਗਲ ਇਹ ਹੈ ਕਿ ਪ੍ਰੀਤਿ (ਪ੍ਰੇਮ) ਪ੍ਰਭੂ ਦਾ ਸਰੂਪ ਹੈ। ਜਿਸ ਹਿਰਦੇ ਵਿੱਚ ਸਾਈਂ ਦੀ ਪ੍ਰੀਤਿ ਲਗ ਜਾਂਦੀ ਹੈ, ਉਹ ਛਪਾਇਆਂ ਨਹੀਂ ਛਪਦੀ। ਉਹ ਬੇਸ਼ਕ ਆਪਣੇ ਮੂੰਹੋਂ ਕੁਝ ਨਾ ਬੋਲੇ ਪਰ ਉਸ ਦੇ ਨੈਣ ਰੋ ਰੋ ਕੇ ਹਾਲ ਤੇ ਬੇਹਾਲ ਹੋਏ ਹੋਏ ਉਸ ਦੀ ਬ੍ਰਿਹੋਂ ਨੂੰ ਪ੍ਰਗਟ ਕਰਨ ਦੇ ਪ੍ਰਤੀਕ ਹੁੰਦੇ ਹਨ। ਉਸ ਦੇ ਹਿਰਦੇ ਵਿੱਚ ਨਿਰੰਤਰ ਇਕੋ ਤਾਂਘ ਲਗੀ ਰਹਿੰਦੀ ਹੈ:-

**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ,**
**ਸਭ ਘਟ ਦੇਖਉ ਪੀਉ॥੨੩੫॥** [ਪੰਨਾ ੧੩੭੭

ਇਸ ਅਵਸਥਾ ਦੀ ਵਿਲਖਣਤਾ ਨੂੰ ਭਗਤ ਕਬੀਰ ਜੀ ਨੇ ਇਉਂ ਬਿਆਨ ਕੀਤਾ ਹੈ, ਪਿਆਰੇ ਵਿੱਚ ਦਿਲ ਰਹਿੰਦਾ ਹੈ ਜਾਂ ਦਿਲ ਵਿੱਚ ਪਿਆਰਾ? ਭਾਵ ਦਿਲ ਕਿਹੜਾ ਹੈ ਤੇ ਪਿਆਰਾ ਕਿਹੜਾ ਹੈ? ਇਹ ਸਮਝ ਹੀ ਨਹੀਂ ਰਹੀ ਕਿਉਂਕਿ "ਤੋਹੀ ਮੋਹੀ ਮੋਹੀ ਤੋਹੀ, ਅੰਤਰਿ ਕੈਸਾ" (ਪੰਨਾ ੯੩) ਵਾਲੀ ਆਤਮਿਕ ਸਥਿਤੀ ਬਣ ਗਈ ਹੈ।



# ਨਾਮ - ਪਰਤੀਤੀ ਤੇ ਪਰਾਪਤੀ

**ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ,**
**ਸੋ ਪਾਵੈ ਦਰਗਹ ਮਾਨੁ ॥**
**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,**
**ਉਨਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥'** [ਪੰਨਾ ੭੩੪

'ਪਰਤੀਤਿ' ਸ਼ਬਦ ਦਾ ਭਾਵ ਹੈ, ਨਿਸਚਾ, ਭਰੋਸਾ ਆਦਿ। ਜੇ ਪ੍ਰੀਤਿ ਨਾਲ ਪਰਤੀਤਿ ਵਾਲਾ ਗੁਣ ਹੋਵੇ ਤਾਂ ਇਹ ਸੋਨੇ ਤੇ ਸੁਹਾਗੇ ਵਾਲੀ ਸੋਭਾਵੰਤ ਗਲ ਬਣ ਜਾਂਦੀ ਹੈ। ਨਾਮੀ ਪੁਰਸ਼ ਜਾਣਦੇ ਹਨ ਕਿ ਪਰਤੀਤਿ ਤੋਂ ਸਖਣੀ ਪ੍ਰੀਤਿ ਕਿਸੇ ਅਰਥ ਨਹੀਂ ਸਗੋਂ ਪਖੰਡ ਰੂਪ ਹੈ। ਪ੍ਰੰਤੂ ਕੋਈ ਵਿਰਲਾ ਜਗਿਆਸੂ ਹੀ ਅਜਿਹੀਆਂ ਕੀਮਤਾਂ ਕਦਰਾਂ ਤੋਂ ਜਾਣੂੰ ਹੁੰਦਾ ਹੈ। ਸੁਖਮਨੀ ਬਾਣੀ ਵਿਚ ਅੰਕਿਤ ਹੈ:-

**ਜਾ ਕੈ ਮਨਿ ਗੁਰ ਕੀ ਪਰਤੀਤਿ ॥**
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥** [ਪੰਨਾ ੨੮੩

ਜਿਸ ਜਗਿਆਸੂ ਦੇ ਮਨ ਵਿਚ ਗੁਰੂ ਲਈ ਪੂਰਨ ਪਰਤੀਤਿ ਹੋਵੇ, ਉਸ ਦੀ ਰਸਨਾ ਤੇ 'ਵਾਹਿਗੁਰੂ ਵਾਹਿਗੁਰੂ' ਹਿਰਦੇ ਵਿਚ ਵਾਹਿਗੁਰੂ ਵਾਹਿਗੁਰੂ, ਗਲ ਕੀ ਪਰਤੀਤਿ ਹੀ ਉਸ ਨੂੰ ਗੁਰ-ਪਰਮੇਸ਼ੁਰ ਦੇ ਪਿਆਰ ਦਾ ਪਾਤਰ ਬਣਾਉਂਦੀ ਹੈ। ਜਿਵੇਂ ਮਾਤਾ ਪਿਤਾ ਦੇ ਦਿਲ ਵਿਚ ਬੱਚੇ ਲਈ ਮਮਤਾ ਹੁੰਦੀ ਹੈ, ਤਿਵੇਂ ਬਚੇ ਦੇ ਦਿਲ ਵਿਚ ਮਾਤਾ ਪਿਤਾ ਲਈ ਮਮਤਾ ਹੁੰਦੀ ਹੈ। ਇਹ ਸੰਸਾਰੀ ਮੋਹ ਵਾਲੀ ਮਮਤਾ ਹੈ ਜੋ ਮਨੁਖਾ ਜਨਮ ਦਾ ਕਾਰਜ ਸਵਾਰਨ ਵਿਚ ਵਿਘਨਕਾਰੀ ਸਾਬਤ ਹੁੰਦੀ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਜਬ ਲਗੁ ਮੇਰੀ ਮੇਰੀ ਕਰੈ ॥**
**ਤਬ ਲਗੁ ਕਾਜੁ ਏਕ ਨਹੀ ਸਰੈ॥**
**ਜਬ ਮੇਰੀ ਮੇਰੀ ਮਿਟਿ ਜਾਇ ॥**

**ਤਬ ਪ੍ਰਭ ਕਾਜੁ ਸਵਾਰਹਿ ਆਇ ॥** [ਪੰਨਾ ੧੧੬੦

ਪਰਮਾਰਥਕ ਖੇਤਰ ਵਿਚ ਗੁਰਦੇਵ ਪਿਤਾ ਜੀ ਸੋਝੀ ਬਖਸ਼ਦੇ ਹਨ:-

**ਕਾ ਕੀ ਮਾਈ ਕਾ ਕੋ ਬਾਪੁ ॥**
**ਨਾਮ ਧਾਰੀਕ ਝੂਠੇ ਸਭਿ ਸਾਕ ॥੧॥**
**ਕਾਹੇ ਕਉ ਮੂਰਖਿ ਭਖਲਾਇਆ ॥**
**ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥** [ਪੰਨਾ ੧੮੮

ਜਦੋਂ ਇਹ ਪਰਤੀਤਿ ਹਿਰਦੇ ਵਿਚ ਪਰਵੇਸ਼ ਕਰ ਜਾਂਦੀ ਹੈ ਤਾਂ ਜੀਵ ਇਉਂ ਆਖਣਾ ਆਰੰਭ ਦਿੰਦਾ ਹੈ:-

**ਨਾ ਕਿਸ ਕਾ ਪੂਤੁ, ਨ ਕਿਸ ਕੀ ਮਾਈ ॥**
**ਝੂਠੈ ਮੋਹ ਭਰਮਿ ਭੁਲਾਈ ॥੧॥**
**ਮੇਰੇ ਸਾਹਿਬ, ਹਉ ਕੀਤਾ ਤੇਰਾ ॥**
**ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥** [ਪੰਨਾ ੩੫੭

ਅਰਦਾਸਿ ਵਿਚ ਹਰ ਰੋਜ਼ ਪੜ੍ਹਦੇ ਹਾਂ "ਤੁਮ ਮਾਤ ਪਿਤਾ ਹਮ ਬਾਰਿਕ ਤੇਰੇ" ਪਰ ਅਮਲੀ ਤੌਰ ਤੇ ਸਾਡੀ ਅਵਸਥਾ ਇਸਦੇ ਬਿਲਕੁਲ ਉਲਟ ਹੁੰਦੀ ਹੈ ਕਿਉਂਕਿ 'ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ' (ਪੰਨਾ ੩੯੬) ਵਾਲਾ ਅੰਸ਼ ਸਾਡੇ ਅੰਦਰ ਹੁੰਦਾ ਹੀ ਨਹੀਂ, ਇਹ ਨਿਸ਼ਚੇ ਦੀ ਘਾਟ ਹੈ। ਜਿਵੇਂ ਨੰਨ੍ਹਾ ਜਿਹਾ ਬਾਲਕ ਟੁਰ ਨਹੀਂ ਸਕਦਾ ਪਰ ਉਸ ਨੂੰ ਮਾਤਾ ਪਿਤਾ ਤੇ ਪਰਤੀਤਿ ਹੁੰਦੀ ਹੈ ਕਿ ਉਸ ਨੂੰ ਕੁਛੜ ਜਾਂ ਕੰਧੇ ਤੇ ਚੁਕ ਲੈਣਗੇ, ਇਸੇ ਤਰ੍ਹਾਂ ਗੁਰੂ ਘਰ ਦਾ ਸਨੇਹੀ ਸਿਖ 'ਪਿਤਾ ਪਾਰਬ੍ਰਹਮ ਪ੍ਰਭ ਧਨੀ॥ ਮੋਹਿ ਨਿਸਤਾਰਹੁ ਨਿਰਗੁਨੀ' (ਪੰਨਾ ੧੧੮੬) ਵਾਲੀ ਜੋਦੜੀ ਕਰਦਾ ਹੈ, ਬਖਸ਼ਿੰਦ ਪਿਤਾ ਬਹੁੜੀ ਕਰਦੇ ਹਨ:-

**ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ॥**
**ਹਮ ਖੇਲਹ ਸਭਿ ਲਾਡ ਲਡਾਵਹ,**
**ਤੁਮ ਸਦ ਗੁਣੀ ਗਹੀਰਾ ॥੩॥** [ਪੰਨਾ ੮੮੪

ਗੁਰਮਤਿ ਸਹਿਜ ਗਿਆਨ ਦਾ ਮਾਰਗ ਹੈ। ਇਥੇ ਹਠ ਸਾਧਨਾ ਨਾਲ ਨਾਮ ਜਪਿਆ ਪਰਵਾਨ ਨਹੀਂ ਹੁੰਦਾ, ਪਰਤੀਤਿ ਦੀ ਹਰ ਵੇਲੇ ਡਾਢੀ ਲੋੜ ਬਣੀ

ਰਹਿੰਦੀ ਹੈ। ਜੀਵ ਪਪੀਹੇ ਵਾਂਗੂੰ ਅੰਮ੍ਰਿਤ ਨਾਮ ਦਾ ਪਿਆਸਾ ਬਣ ਕੇ 'ਪ੍ਰਿਉ ਪ੍ਰਿਉ' ਕਰਦਾ ਰਹੇ- 'ਨਾਨਕ ਕਉ ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ॥' (ਪੰਨਾ ੨੧੧)। ਪਰ ਇਹ ਚਿੰਤਨ ਪਰਤੀਤਿ ਨਾਲ ਭਰਪੂਰ ਹੋਵੇ, ਵੇਖੋ 'ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ॥ ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ॥' (ਪੰਨਾ ੫੨੪) ਵਾਲਾ **ਕ੍ਰਿਸ਼ਮਾ ਵਰਤਦਾ ਹੈ।**

ਸ੍ਰੀ ਅਨੰਦਪੁਰ ਸਾਹਿਬ ਦੇ **ਯੁੱਧ ਸਮੇਂ ਮਾਝੇ ਦੇ ਕੁਝ ਸਿੱਖ** ਭੁੱਖ ਦੇ ਦੁਖ ਤੋਂ ਤੰਗ ਆ ਕੇ ਆਪਣੀਆਂ ਜਾਨਾਂ ਬਚਾਉਣ ਹਿਤ ਦਸਮੇਸ਼ ਪਿਤਾ ਜੀ ਨੂੰ ਬੇਦਾਵਾ ਲਿਖ ਕੇ ਸਾਥ ਛੱਡ ਗਏ ਸਨ। ਘਰ ਪੁਜਣ ਤੇ ਉਨ੍ਹਾਂ ਨੂੰ ਕਿਤਨੀਆਂ ਲਾਹਨਤਾਂ ਪਈਆਂ ਕਿਉਂਕਿ ਗੁਰੂ ਦੀ ਪਰਤੀਤਿ ਤੋਂ ਹੀਣੇ ਹੋ ਗਏ ਸਨ। ਪਰ ਮਾਈ ਭਾਗੋ ਜੀ ਦੀ ਪ੍ਰੇਰਨਾ ਨੇ ਗੁਰੂ ਤੋਂ ਬੇਮੁਖ ਹੋਏ ਸਿਖਾਂ ਅੰਦਰ ਪਰਤੀਤਿ ਲਈ ਅਹਿਸਾਸ ਪੈਦਾ ਕੀਤਾ। ਜਦੋਂ ਯੁੱਧ ਵਿਚ ਲੜਦੇ ਸ਼ਹੀਦੀ ਪਾ ਗਏ ਤਾਂ ਸ਼ਾਹੇ ਸ਼ਾਹਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਨ ਹੋ ਕੇ ਜਿਵੇਂ ਉਨ੍ਹਾਂ ਦੇ ਮੂੰਹ ਪੂੰਝੇ, ਮੇਰਾ ਪੰਜ ਹਜ਼ਾਰੀ ਤੇ ਦਸ ਹਜ਼ਾਰੀ ਲਾਲ ਆਖ ਕੇ ਪਿਆਰਦੇ ਤੇ ਸੰਭਾਲਦੇ ਰਹੇ, ਸਿਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਉਹ ਅਭੁਲ ਯਾਦ ਅਜ ਵੀ 'ਟੂਟੀ ਗਾਢਨਹਾਰ ਗੋੁਪਾਲ' ਦੇ ਰੂਪ ਵਿਚ ਸਾਨੂੰ ਦਰਸ਼ਨ ਦੇ ਰਹੀ ਹੈ।

ਨਾਮ ਦੀ ਪ੍ਰੀਤੀ ਤੇ ਪਰਤੀਤੀ ਦੇ ਦਾਤੇ ਸਤਿਗੁਰੂ ਜੀ ਆਪ ਹਨ। ਕਈ ਵਾਰੀ ਜਗਿਆਸੂ ਨਿਰਾਸ਼ ਹੋ ਕੇ ਆਪਣੇ ਭਾਗਾਂ ਨੂੰ ਦੋਸ਼ੀ ਗਰਦਾਨਣ ਲਗ ਜਾਂਦੇ ਹਨ ਪਰ ਸਚੀ ਗਲ ਤਾਂ ਇਹ ਹੈ ਕਿ ਕਿਸੇ ਨੂੰ ਆਪਣੇ ਮਸਤਕ ਤੇ ਲਿਖੇ ਭਾਗਾਂ ਬਾਰੇ ਕੀ ਗਿਆਨ ਹੈ? ਅਲਪਗ ਜੀਵ ਕਰਤਾ ਪੁਰਖ ਦੀ ਕਰਮ-ਕਿਰਤ ਵਾਲੀ ਲੇਖਣੀ ਨੂੰ ਨਹੀਂ ਸਮਝ ਸਕਦੇ। ਜਦੋਂ ਜੀਵ ਸਚੇ ਗੁਰੂ ਦੇ ਬਖਸ਼ੇ ਉਪਦੇਸ਼ ਰਾਹੀਂ ਸਤਿਸੰਗਤ ਵਿਚ ਬੈਠ ਕੇ ਨਾਮ ਦੀ ਕਮਾਈ ਕਰਦੇ ਹਨ ਫਿਰ ਨਾਮ ਆਪਣੇ ਕ੍ਰਿਸ਼ਮੇ ਵਿਖਾਉਂਦਾ ਹੈ, ਜੀਵਨ ਪਲਟ ਕੇ ਰਖ ਦਿੰਦਾ ਹੈ- '**ਸਤਿਗੁਰੁ** ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ ॥' (ਪੰਨਾ ੧੪੩) ਵਾਲੀ ਕਲਾ ਵਰਤ ਜਾਂਦੀ ਹੈ। 'ਸਭ ਤੇ ਨੀਚੁ ਆਤਮ ਕਰਿ ਮਾਨਉ' (ਪੰਨਾ ੫੩੨) ਵਾਲੀ ਭਾਵਨਾ ਪ੍ਰੀਤੀ ਤੇ ਪਰਤੀਤੀ ਦੀ ਪ੍ਰਤੀਕ ਹੈ। ਭੈ ਭਾਵਨੀ ਤੋਂ ਬਿਨਾ ਨਾਮ-ਸਿਮਰਨ ਵੀ 'ਬਧਾ ਚਟੀ

ਜੋ ਭਰੇ, ਨਾ ਗੁਣੁ ਨਾ ਉਪਕਾਰੁ' (ਪੰਨਾ ੭੮੭) ਦਾ ਰੂਪ ਧਾਰ ਲੈਂਦਾ ਹੈ। ਗੁਰੂ ਉਤੇ ਪੂਰਨ ਭਰੋਸਾ ਰਖ ਕੇ ਪਰਮਾਤਮਾ ਦਾ ਨਾਮ ਜਪਿਆਂ ਹੀ ਆਤਮਿਕ ਰੰਗ ਦੀ ਪ੍ਰਾਪਤੀ ਹੁੰਦੀ ਹੈ। ਸਿਖ ਦਾ ਜੀਵਨ ਨਿਮਰਤਾ ਦਾ ਨਮੂੰਨਾ ਹੋਵੇ:-

**ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**
**ਮਨੁ ਬੇਚੈ ਸਤਿਗੁਰ ਕੈ ਪਾਸਿ ॥**
**ਤਿਸੁ ਸੇਵਕ ਕੇ ਕਾਰਜ ਰਾਸਿ ॥** [ਪੰਨਾ ੨੮੬

ਤੱਤ ਇਹ ਹੈ ਕਿ ਜਿਸ ਜੀਵ ਨੂੰ ਗੁਰੂ ਚਰਨਾਂ ਦੀ ਛੁਹ ਪ੍ਰਾਪਤ ਹੋ ਜਾਂਦੀ ਹੈ ਉਸ ਦੇ ਹਿਰਦੇ ਵਿਚ ਸ਼ਾਂਤੀ ਤੇ ਸੁਖ ਪ੍ਰਵੇਸ਼ ਕਰ ਜਾਂਦੇ ਹਨ। ਮਨ ਦੀ ਮਤਿ ਤਿਆਗ ਕੇ ਅਤੇ ਦੂਜਾ ਭਾਉ ਵਿਸਾਰ ਕੇ ਹਰੀ ਦਾ ਦਰਸਾਵੜਾ ਹੁੰਦਾ ਹੈ। ਅਜਿਹੀ ਪਰਤੀਤਿ ਹੀ ਨਾਮ ਪ੍ਰਾਪਤੀ ਦਾ ਅਨਿਖੜਵਾਂ ਅੰਗ ਹੈ। ਹਿਰਦੇ ਵਿਚ ਵਾਹਿਗੁਰੂ ਦੀ ਨਿਰੰਤਰ ਧੁਨੀ ਮਗਰੋਂ ਮਨ ਦ੍ਰਵ ਜਾਂਦਾ ਹੈ, ਓਦੋਂ ਪ੍ਰਭੂ-ਪਰਤੀਤੀ ਵਾਲਾ ਸੇਵਕ ਸ਼ੁਕਰਾਨੇ ਵਿਚ ਆ ਕੇ ਆਪਣੇ ਹਿਰਦੇ ਦੀ ਭਾਵਨਾ ਇਉਂ ਪ੍ਰਗਟਾਉਂਦਾ ਹੈ:-

**ਨੀਚੁ ਅਨਾਥੁ ਅਜਾਨੁ ਮੈ, ਨਿਰਗੁਨ ਗੁਣਹੀਨੁ ॥**
**ਨਾਨਕ ਕਉ ਕਿਰਪਾ ਭਈ, ਦਾਸੁ ਅਪਨਾ ਕੀਨੁ॥**[ਪੰਨਾ ੮੧੫

ਜਿਤਨਾ ਚਿਰ ਜਗਿਆਸੂ ਨੂੰ ਸਤਿਗੁਰੂ ਉਤੇ ਵਿਸ਼ਵਾਸ ਨਹੀਂ ਉਤਨਾ ਚਿਰ ਉਸ ਦੀ ਨਾਮ ਨਾਲ ਲਿਵ ਨਹੀਂ ਲਗ ਸਕਦੀ। ਅਜਿਹੇ ਮਨੁਖ ਭਾਵੇਂ ਸੌ ਵਾਰੀ ਜਨਮ ਪਏ ਲੈਣ, ਉਨ੍ਹਾਂ ਨੂੰ ਕਦੇ ਵੀ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ। ਗੁਰਬਾਣੀ ਵਿਚ ਇਸ ਭਾਵ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

**੧- ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ,**
**ਮਨਮੁਖਿ ਭਰਮਿ ਭੁਲਾਇਆ ॥...**
**ਮਨਮੁਖਾ ਨੋ ਪਰੀਤਿ ਨ ਆਵੀ,**
**ਅੰਤਰਿ ਲੋਭ ਸੁਆਉ ॥** [ਪੰਨਾ ੬੩੭

**੨- ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥**

ਬਿਨਸਿ ਗਈ ਹਉਮੈ ਮਤਿ ਮੇਰੀ ॥
ਅੰਗੀਕਾਰ ਕੀਆ ਪ੍ਰਭਿ ਅਪਨੈ,
ਜਗ ਮਹਿ ਸੋਭ ਸੁਹਾਈ ਹੇ ॥੧੩॥ [ਪੰਨਾ ੧੦੭੨

੩- ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ,
ਸੇਵਾ ਸੁਰਤਿ ਬੀਚਾਰੀ ॥ [ਪੰਨਾ ੧੧੯੮

੪- ਸਤਿ ਸਤਿ ਹਰਿ ਸਤਿ ਸੁਆਮੀ, ਸਤਿ ਸਾਧ ਸੰਗੋਹੁ ॥
ਸਤਿ ਤੇ ਜਨ, ਜਿਨ ਪਰਤੀਤਿ ਉਪਜੀ,
ਨਾਨਕ, ਨਹ ਭਰਮੋਹੁ ॥ [ਪੰਨਾ ੧੨੨੬

੫- ਗੁਰਮੁਖਿ ਪਰੀਤਿ ਭਈ ਮਨ ਮਾਨਿਆ,
ਅਨਦਿਨੁ ਸੇਵਾ ਕਰਤ ਸਮਾਇ ॥... [ਪੰਨਾ ੪੨੩



# ਨਾਮ - ਸਾਧਨਾ ਤੇ ਆਰਾਧਨਾ

ਆਮ ਤੌਰ ਤੇ ਕਿਸੇ ਵਿਗੜੇ ਹੋਏ ਕੰਮ ਨੂੰ ਸਵਾਰਨ ਹਿਤ ਜੋ ਮਿਹਨਤ ਜਾਂ ਅਭਿਆਸ ਕੀਤਾ ਜਾਂਦਾ ਹੈ, ਉਸ ਨੂੰ ਸਾਧਨਾ ਕਿਹਾ ਜਾਂਦਾ ਹੈ। ਵੈਸੇ ਸਾਧਨਾ ਦੇ ਅਨੇਕਾਂ ਰੂਪ ਹਨ। ਪੈਰਾਂ ਨਾਲ ਟੁਰ ਕੇ ਸਾਧ ਸੰਗਤ ਵਿਚ ਜਾਣਾ, ਇਹ ਪਦ-ਯਾਤਰਾ ਵੀ ਸਾਧਨਾ ਦਾ ਹੀ ਇਕ ਅੰਗ ਹੈ ਅਤੇ ਸਾਧ ਸੰਗਤਿ ਵਿਚ ਬੈਠ ਕੇ ਪ੍ਰੇਮ ਨਾਲ ਹਰਿ ਜਸ ਸੁਣਨਾ ਇਹ ਭੀ ਸਾਧਨਾ ਦਾ ਪ੍ਰਤੀਕ ਹੈ। ਸਾਧ ਸੰਗਤ ਵਿਚ ਬੈਠਣਾ ਇਹ ਸਰੀਰਕ ਸਾਧਨਾ ਹੈ।

ਸਾਧਨਾ ਤੇ ਆਰਾਧਨਾ ਦਾ ਪਰਸਪਰ ਸੰਗਮ ਹੈ ਕਿਉਂਕਿ ਸਾਧਨਾ ਤੋਂ ਬਿਨਾ ਆਰਾਧਨਾ ਨਹੀਂ ਹੋ ਸਕਦੀ ਅਤੇ ਆਰਾਧਨਾ ਤੋਂ ਬਿਨਾਂ ਅਕਾਲ ਪੁਰਖ ਜੀ ਦਾ ਮਿਲਾਪ ਹੋਣਾ ਸੰਭਵ ਨਹੀਂ ਹੈ।

ਸਾਧਨਾ ਨੂੰ ਸੁਰਜੀਤ ਰਖਣ ਲਈ ਕਈ ਸਾਧਨ ਭੀ ਅਪਨਾਉਣੇ ਪੈਂਦੇ ਹਨ। ਵਖ ਵਖ ਧਰਮਾਂ ਦੇ ਮੁਹਾਣਿਆਂ ਨੇ ਪ੍ਰਭੂ ਮਿਲਾਪ ਦੇ ਕਈ ਸਾਧਨ ਦਸੇ ਹਨ ਅਤੇ ਉਨ੍ਹਾਂ ਸਾਧਨਾਂ ਨੂੰ ਅਪਨਾਉਣ ਵਾਲਿਆਂ ਦਾ ਵੇਰਵਾ ਸ੍ਰੀ ਦਸਮ ਗ੍ਰੰਥ ਦੀ ਬਾਣੀ ਅਕਾਲ ਉਸਤਤਿ ਵਿਚ ਇਸ ਤਰ੍ਹਾਂ ਉਪਲਬਧ ਹੈ:-

**ਤਨ ਸੀਤ ਘਾਮ ਬਰਖਾ ਸਹੰਤ।।**
**ਕਈ ਕਲਪ ਏਕ ਆਸਨ ਬਿਤੰਤ।।**
**ਕਈ ਜਤਨ ਜੋਗ ਬਿਦਿਆ ਬਿਚਾਰ।।**
**ਸਾਧੰਤ, ਤਦਿਪਿ ਪਾਵਤ ਨਾ ਪਾਰ।।੧।।੧੨੯।।**

ਸਾਧਨਾ ਕਰਨ ਵਾਲੇ ਮਨੁੱਖ ਆਪਣੇ ਸਰੀਰ ਉਤੇ ਸਰਦੀ ਗਰਮੀ ਤੇ ਬਾਰਸ਼ ਸਹਾਰਦੇ ਹਨ। ਕਈ ਕਲਪ ਇਕ ਚੌਕੜੀ ਤੇ ਬੈਠੇ ਬਤੀਤ ਕਰਦੇ ਹਨ। ਕਈ ਤਰ੍ਹਾਂ ਦੇ ਜਤਨ ਅਤੇ ਜੋਗ-ਵਿਦਿਆ ਨੂੰ ਵੀਚਾਰਦੇ ਹਨ। ਇਸ ਤਰ੍ਹਾਂ ਅਨੇਕ ਪ੍ਰਕਾਰ ਦੇ ਸਾਧਕ ਆਪੋ ਆਪਣੀ ਸਾਧਨਾ ਕਰਦੇ ਰਹਿੰਦੇ ਹਨ, ਪਰੰਤੂ ਉਸ ਪਰਮਾਤਮਾ ਦਾ ਅੰਤ ਨਹੀਂ ਪਾ ਸਕਦੇ।

ਜੇ ਭੂਤ ਕਾਲ ਤੇ ਨਜ਼ਰ ਮਾਰੀਏ ਤਾਂ ਜੋਗ ਮਤ ਤੇ ਬੁਧ ਮਤ ਦੇ ਪਰਚਾਰਕ ਲੋਕਾਂ ਨੂੰ ਗ੍ਰਿਹਸਤੀ ਜੀਵਨ ਤਿਆਗਣ ਦੀ ਪ੍ਰੇਰਨਾ ਦਿੰਦੇ ਰਹੇ ਅਤੇ ਲੋਕਾਈ ਨੂੰ ਸਰੀਰਕ ਸਾਧਨਾ ਵਿਚ ਲਾਈ ਰਖਿਆ। ਪਰ ਗੁਰਮਤਿ ਸਹਿਜ ਦਾ ਮਾਰਗ ਹੈ ਅਤੇ ਇਸ ਵਿਚ ਗ੍ਰਿਹਸਤ ਧਰਮ ਨੂੰ ਪਰਧਾਨਤਾ ਪ੍ਰਾਪਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਪ੍ਰਭੂ ਮਿਲਾਪ ਲਈ ਚਾਰ ਗੁਣਾਂ ਦੀ ਸਾਧਨਾ ਦਸੀ ਹੈ:-

੧. ਸਤਿਸੰਗਤ ੨. ਸਤਿ ੩. ਸੰਤੋਖ

੪. ਸਮ ਦਮ (ਮਨ ਅਤੇ ਇੰਦ੍ਰਿਆਂ ਨੂੰ ਵਿਸ਼ੇ-ਵਿਕਾਰਾਂ ਦੀ ਵਾਸ਼ਨਾ ਤੋਂ ਰੋਕਣਾ)।

ਇਹ ਚਾਰ ਗੁਣ ਨਾਮ-ਅਰਾਧਨਾ ਦੇ ਅੰਗ ਹਨ। ਭਾਵੇਂ ਕੋਈ ਅਤੀਤ ਹੋਵੇ ਜਾਂ ਗ੍ਰਿਹਸਤੀ, ਇਹਨਾਂ ਚਾਰ ਦੁਆਰਿਆਂ ਰਾਹੀਂ ਵਾਹਿਗੁਰੂ ਜੀ ਨਾਲ ਜੁੜ ਸਕਦਾ ਹੈ। ਬੰਦਾ ਬੰਦਗੀ ਕਰਨ ਲਈ ਹੀ ਪੈਦਾ ਹੋਇਆ ਹੈ:-

**ਬੰਦੇ! ਬੰਦਗੀ ਇਕਤੀਆਰ ॥**
**ਸਾਹਿਬੁ ਰੋਸੁ ਧਰਉ ਕਿ ਪਿਆਰੁ ॥** [ਪੰਨਾ ੩੩੮

ਬੰਦਗੀ ਲਈ ਸਰੀਰ ਸਾਧਨ ਹੈ। ਜੇ ਬੰਦਾ ਬੰਦਗੀ (ਅਰਾਧਨਾ) ਨਹੀਂ ਕਰਦਾ, ਮਾਇਆ-ਮੋਹ, ਅਥਵਾ ਪਰਵਾਰ ਦੀ ਹਿਰਸ ਵਿਚ ਫਸਿਆ ਰਹਿੰਦਾ ਹੈ ਤਾਂ ਅਜਿਹਾ ਵਿਕਾਰੀ ਜੀਵਨ ਹੈਵਾਨਾ ਵਾਲਾ ਜੀਵਨ ਹੀ ਗਿਣਿਆ ਜਾਂਦਾ ਹੈ।

ਜਿਥੇ ਪਾਣੀ ਹੋਵੇ ਉਥੇ ਹਰ ਤਰ੍ਹਾਂ ਦੇ ਬੂਟੇ ਪੈਦਾ ਹੋ ਸਕਦੇ ਹਨ, ਹਰ ਤਰ੍ਹਾਂ ਦੇ ਇਨਸਾਨ, ਹੈਵਾਨ ਅਥਵਾ ਜਾਨਵਰ ਤੇ ਪੰਛੀ, ਪਾਣੀ ਦੇ ਸਰੋਵਰਾਂ ਕੋਲ ਆਉਂਦੇ ਹਨ ਅਤੇ ਲਾਭ ਉਠਾਉਂਦੇ ਹਨ। ਇਸੇ ਤਰ੍ਹਾਂ ਜਿਸ ਸਰੀਰ ਵਿਚ ਬਾਣੀ ਹੈ, ਅਰਾਧਨਾ ਹੈ, ਸਾਰੇ ਗੁਣਾਂ, ਸਾਰੀਆਂ ਨੇਕੀਆਂ ਦਾ ਉਥੇ ਵਾਸਾ ਹੋ ਸਕਦਾ ਹੈ। ਕੇਵਲ ਮਨੁੱਖ ਆਪਣੀ ਹਉ ਨੂੰ ਪਰੇ ਕਰ ਛੱਡੇ ਤੇ ਸੁਰਤਿ ਨੂੰ ਟੁੰਬਦਾ ਰਹੇ *"ਜਿਤੁ ਵੇਲਾ ਵਿਸਰੈ ਤਾ ਲਾਗੈ ਹਾਵਾ"* ਵਾਲੀ ਸਾਧਨਾ ਬਣੀ ਰਹੇ। ਅਰਾਧਨਾ ਲਈ ਇਤਨਾ ਚੇਤੰਨ ਹੋਵੇ ਕਿ ਭਰਮ, ਸੰਸਾ, ਮੋਹ, ਵੈਰ ਆਦਿ ਦਾ ਅਸਰ ਮਨ ਤੇ ਨਾ ਪੈਣ ਦੇਵੇ। ਜਿਤਨਾ ਇਹਨਾਂ ਦਾ ਅਸਰ ਘਟੇਗਾ, ਉਤਨਾ ਹੁਲਾਰਾ ਅਰਾਧਨਾ ਵਿਚ ਵਧੇਗਾ। ਮੂਲ ਗਲ ਤਾਂ ਮਨ ਦੀ ਦਸ਼ਾ ਸਵਾਰਨ ਦੀ ਹੈ। ਪਹਿਲਾਂ ਅਰਾਧਨਾ ਦੇ ਆਰੰਭ ਵੇਲੇ ਕੁਝ ਸਮਾਂ ਹਠ ਕਰਨਾ ਪੈਂਦਾ ਹੈ। ਪਰ ਜਦੋਂ ਸੁਰਤਿ

ਵਿਚ ਸਿਮਰਨ ਦਾ ਰਸ ਸਿੰਜਰਦਾ ਹੈ, 'ਸਹਜ ਸਿਫਤਿ ਭਗਤਿ ਤਤੁ ਗਿਆਨਾ' ਵਾਲੀ ਅਵਸਥਾ ਵਲ ਧਾਈ ਹੁੰਦੀ ਹੈ ਤਾਂ ਇਹ ਪ੍ਰਭੂ ਦੇ 'ਸੋ ਦਰੁ' ਤੇ ਜਾ ਅਪੜਦਾ ਹੈ ਜਿਥੇ ਰਬੀ ਸਿਫਤਾਂ ਕਰਨ ਵਾਲੇ ਅਨੇਕਾਂ ਜੀਉੜੇ ਉਪਸਥਿਤ ਹੁੰਦੇ ਹਨ।

ਮਨੁੱਖ ਆਪਣੇ ਆਲੇ-ਦੁਆਲੇ ਦੇ ਵਾਤਾਵਰਨ ਦਾ ਪ੍ਰਭਾਵ ਬਹੁਤ ਹੀ ਕਬੂਲਦਾ ਹੈ। ਜਦੋਂ ਇਹ ਦੂਜਿਆਂ ਦੀ ਸੋਭਾ ਤੇ ਵਡਿਆਈ ਵਾਲੇ ਕੰਮ ਵੇਖਦਾ ਹੈ ਤਾਂ ਇਸਦਾ ਹਿਰਦਾ ਵੀ ਉਨ੍ਹਾਂ ਵਰਗੇ ਕੰਮ ਕਰਨ ਨੂੰ ਲੋਚਦਾ ਹੈ। ਇਸ ਨਾਲ ਮਨੁੱਖ ਦਾ ਮਾਨਸਿਕ ਬਲ ਵੀ ਵਧਦਾ ਹੈ। ਇਸੇ ਤਰ੍ਹਾਂ ਨਾਮ-ਰੱਸੀਆਂ ਦੀ ਸੰਗਤ ਚੋਂ ਨਾਮ-ਅਰਾਧਨਾ ਦੀ ਪ੍ਰੇਰਨਾ ਮਿਲਦੀ ਹੈ। ਇਸ ਪ੍ਰੇਰਨਾ ਦਾ ਮੂਲ ਸੋਮਾਂ 'ਗੁਰੂ ਦਾ ਸ਼ਬਦ' ਹੁੰਦਾ ਹੈ। ਸ਼ਬਦ ਦਾ ਰੰਗ, ਸਤਿਸੰਗ ਨਾਲ ਮਿਲ ਕੇ ਹੀ ਚੜ੍ਹਦਾ ਹੈ। ਸ਼ਬਦ-ਸੋਮੇ ਨਾਲ ਜੁੜਨ ਲਈ ਸਤਿਸੰਗਤ ਦਾ ਅਮਲ ਬਹੁਤ ਸਹਾਈ ਹੁੰਦਾ ਹੈ। ਸਾਧਨਾ ਦਾ ਪਹਿਲਾ ਪਖ ਹੀ ਸਤਿਸੰਗਤ ਹੈ। ਗੁਰਵਾਕ ਹਨ:-

**੧- ਊਤਮ ਸੰਗਤਿ ਊਤਮੁ ਹੋਵੈ॥**
**ਗੁਣ ਕਉ ਧਾਵੈ ਅਵਗਣ ਧੋਵੈ॥** [ਪੰਨਾ ੪੧੪

**੨- ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ॥** [ਪੰਨਾ ੫੮੬

**੩- ਮਹਾ ਪਵਿਤ੍ਰ ਸਾਧ ਕਾ ਸੰਗੁ ॥**
**ਜਿਸ ਭੇਟਤ ਲਾਗੈ ਪ੍ਰਭ ਰੰਗੁ ॥** [ਪੰਨਾ ੩੯੨

**੪- ਸਤਸੰਗਤਿ ਮਿਲੈ ਵਡਭਾਗਿ,**
**ਤਾ ਹਰਿ ਰਸੁ ਆਵਏ ਜੀਉ ॥** [ਪੰਨਾ ੩੯੨

ਪਹਿਲੀ ਗੱਲ ਸਤਿ ਸੰਗਤ ਵਿਚੋਂ ਸੱਚ ਦੀ ਰਾਸਿ ਮਿਲਦੀ ਹੈ ਜੋ ਜੀਵਨ ਦੇ ਹਰ ਖੇਤਰ ਵਿਚ ਸੁਰਤਿ ਨੂੰ ਜਗਾਈ ਰਖਦੀ ਹੈ :-

**ਹਉ ਨਾ ਛੋਡਉ ਕੰਤ ਪਾਸਰਾ ॥**
**ਸਦਾ ਰੰਗੀਲਾ ਲਾਲੁ ਪਿਆਰਾ,**
**ਏਹੁ ਮਹਿੰਜਾ ਆਸਰਾ ॥ ੧ ॥** [ਪੰਨਾ ੭੬੧

ਦੂਜੀ ਗੱਲ ਮਨੁੱਖ ਨੂੰ ਸਭ ਤੋਂ ਜ਼ਿਆਦਾ ਤੰਗ ਕਰਨ ਵਾਲੀ ਇਸ ਦੇ ਜੀਵਨ ਵਿਚ ਖਲਬਲੀ ਮਚਾਉਣ ਵਾਲੀ ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ

ਆਦਿ ਵਿਕਾਰਾਂ ਦੀ ਹਠੀਲੀ ਫੌਜ ਹੈ ਜਿਸ ਨੂੰ ਹਥਿਆਰਾਂ ਨਾਲ ਵੀ ਕੋਈ ਨਹੀਂ ਮਾਰ ਸਕਿਆ ਪਰ ਸਾਧ ਸੰਗਤ ਦੀ ਝੋਲੀ ਵਿਚ ਆ ਕੇ ਹੀ ਇਹਨਾਂ ਤੇ ਕਾਬੂ ਪਾਇਆ ਜਾ ਸਕਦਾ ਹੈ:-

**ਕਹੁ ਨਾਨਕ ਤਿਨ ਜਨ ਨਿਰਦਲਿਆ,**
**ਸਾਧ ਸੰਗਤਿ ਕੈ ਝਲੀ ਰੇ ॥** [ਪੰਨਾ ੪੦੪

ਭੇਖੀਆਂ, ਪਖੰਡੀਆਂ ਦੀ ਸੰਗਤ ਤੋਂ ਬਚਣਾ ਹੈ ਅਤੇ ਸੰਗਤ ਉਨ੍ਹਾਂ ਦੀ ਕਰਨੀ ਹੈ ਜਿਨ੍ਹਾਂ ਦੇ ਪਲੇ ਸਚ ਹੈ, ਸੰਤੋਖ ਹੈ। ਜੀਵਨ ਦਾ ਇਹ ਨਿਸ਼ਾਨਾ ਮਨੁੱਖ ਨੂੰ ਸਫਲਤਾ ਵਲ ਲਿਜਾਂਦਾ ਹੈ:-

**ਤਿਨ ਕੈ ਸੰਗਿ ਨਾਨਕ ਨਿਸਤਰੀਐ,**
**ਜਿਨ ਰਸਿ ਰਸਿ ਹਰਿ ਗੁਨ ਗਾਈ ॥** [ਪੰਨਾ ੭੦੧

ਸਾਡਾ ਸਤਿਗੁਰੂ ਪੂਰਾ ਸਤਿ ਸੰਤੋਖੀ ਹੈ। ਜੇ ਅਸੀਂ ਗੁਰੂ ਨਾਲ ਮਿਲੇ ਰਹਾਂਗੇ ਤਾਂ ਸਤਿ ਸੰਤੋਖੀ ਦੇ ਧਾਰਨੀ ਬਣ ਜਾਵਾਂਗੇ। ਇਸ ਗੁਰਮੁਖੀ ਟਕਸਾਲ ਵਿਚ ਸਾਡਾ ਜੀਵਨ ਘੜਿਆ ਗਿਆ ਤਾਂ ਅਸੀਂ 'ਨਾਨਕ ਨਦਰੀ ਨਦਰਿ ਨਿਹਾਲ' ਦੇ ਪਾਤਰ ਬਣ ਜਾਵਾਂਗੇ।

ਸਤਿ ਤੇ ਸੰਤੋਖ ਦੀ ਪਰਸਪਰ ਸਾਂਝ ਬਹੁਤ ਹੈ ਪਰ ਸਚ ਤੋਂ ਬਿਨਾ ਸਾਰੀ ਸਾਧਨਾ ਤੇ ਅਰਾਧਨਾ ਊਣੀ ਹੈ। ਇਸ ਬਾਰੇ ਗੁਰਬਾਣੀ ਵਿਚੋਂ ਸਾਨੂੰ ਹੇਠ ਲਿਖੇ ਬੜੇ ਸੁੰਦਰ ਪਰਮਾਣ ਮਿਲਦੇ ਹਨ ਜੋ ਸਾਡੀ ਜੀਵਨ ਅਗਵਾਈ ਕਰਦੇ ਹਨ:-

**੧- ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰ ॥** [ਪੰਨਾ ੫੧
**੨- ਸਚੁ ਮਿਲੈ ਸੰਤੋਖੀਆ, ਹਰਿ ਜਪਿ ਏਕੈ ਭਾਇ ॥** [ਪੰਨਾ ੧੮
**੩- ਬਿਨਾ ਸੰਤੋਖ ਨਹੀ ਕੋਊ ਰਾਜੈ ॥** [ਪੰਨਾ ੨੭੯
**੪- ਸੇਵ ਕੀਤੀ ਸੰਤੋਖਈਂ, ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ,**
**ਕਰਿ ਸੁਕ੍ਰਿਤੁ ਧਰਮੁ ਕਮਾਇਆ ॥** [ਪੰਨਾ ੪੬੬
**੫- ਮਨਿ ਸੰਤੋਖੁ ਸਬਦਿ ਗੁਰ ਰਾਜੇ ॥**
**ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥** [ਪੰਨਾ ੮੬੭

੬- ਸਬਰੁ ਏਹੁ ਸੁਆਉ,ਜੇ ਤੂੰ ਬੰਦਾ ਦਿੜ੍ਹ ਕਰਹਿ ॥
ਵਸਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ॥ [ਪੰ. ੧੩੮੪

ਸੰਸਾਰ ਵਿਚ ਸੰਤੋਖ ਬਹੁਤ ਵੱਡੀ ਸ਼ਕਤੀ ਹੈ। ਜੋ ਜਗਿਆਸੂ ਸਤਿ ਸੰਤੋਖੀ ਹੁੰਦੇ ਹਨ, ਸਾਰਾ ਸੰਸਾਰ ਉਨ੍ਹਾਂ ਦੀ ਜੈ ਜੈਕਾਰ ਕਰਦਾ ਹੈ। ਜਦੋਂ ਕਿ ਲੋਭੀ ਮਨੁੱਖ ਉਤੇ ਕੋਈ ਵਿਸਾਹ (ਭਰੋਸਾ) ਨਹੀਂ ਕਰਦਾ। ਤੱਤ ਇਹ ਹੈ ਕਿ ਸਚ ਤੋਂ ਬਿਨਾ ਸਤੁ, ਸੰਤੋਖ ਸ਼ਾਂਤੀ ਆਦਿ ਕੋਈ ਵਸਤੂ ਭੀ ਪ੍ਰਾਪਤ ਨਹੀਂ ਹੋ ਸਕਦੀ:-

ਸਚੁ ਬਿਨੁ ਸਤੁ ਸੰਤੋਖੁ ਨ ਪਾਵੈ ॥
ਬਿਨੁ ਗੁਰ ਮੁਕਤਿ ਨ, ਆਵੈ ਜਾਵੈ ॥
ਮੂਲ ਮੰਤ੍ਰੁ ਹਰਿਨਾਮੁ ਰਸਾਇਣੁ,
ਕਹੁ ਨਾਨਕ ਪੂਰਾ ਪਾਇਆ ॥ [ਪੰਨਾ ੧੦੪੦

# ਸਮ ਕੀ ਹੈ?

ਸਮ ਸ਼ਬਦ ਦੇ ਅਰਥ ਹਨ- ਤੁਲਨਾ, ਬਰਾਬਰਤਾ, ਸਮਾਨਤਾ। ਸੰਗੀਤ ਵਿਚ ਜਿਸ ਤਾਲ ਤੋਂ ਰਾਗ ਆਰੰਭ ਹੋਵੇ ਉਸ ਨੂੰ ਵੀ ਸਮ ਆਖਿਆ ਜਾਂਦਾ ਹੈ। ਪ੍ਰੰਤੂ ਇਥੇ ਇਸ ਸ਼ਬਦ ਦੇ ਅਰਥ ਹਨ ਚਿਤ ਬ੍ਰਿਤੀ ਦਾ ਰੋਕਣਾ। ਇਹ ਇਕ ਅਵਸਥਾ ਹੈ ਜਿਸ ਵਿਚ ਮਨ ਨੂੰ ਵਸੀਕਰਨ ਦਾ ਸਾਧਨ ਸਮ ਬ੍ਰਿਤੀ ਦਾ ਅਭਿਆਸ ਸਮਝਿਆ ਜਾਂਦਾ ਹੈ। ਇਸ ਅਵਸਥਾ ਵਿਚ ਧੁਪ ਤੇ ਛਾਂ, ਦੁਖ ਤੇ ਸੁਖ, ਬਿਖ ਤੇ ਅੰਮ੍ਰਿਤ, ਉਸਤਤਿ ਤੇ ਨਿੰਦਾ ਆਦਿ ਨੂੰ ਇਕੋ ਰੰਗ ਵਿਚ ਅਨੁਭਵ ਕੀਤਾ ਜਾਂਦਾ ਹੈ। ਲੋਕੀ ਹਠ ਕਰਮਾਂ ਨਾਲ ਮਨ ਨੂੰ ਕਾਬੂ ਕਰਨ ਦਾ ਜਤਨ ਕਰਦੇ ਹਨ ਪਰ ਉਹ ਇਸ ਤਰ੍ਹਾਂ ਦੇ ਸਾਧਨਾਂ ਨਾਲ ਆਪਣੇ ਉਦੇਸ਼ ਵਿਚ ਸਫਲ ਨਹੀਂ ਹੁੰਦੇ। ਜਿਵੇਂ ਭਗਤ ਕਬੀਰ ਜੀ ਫੁਰਮਾਉਂਦੇ ਹਨ:-

ਮਨੁ ਮਾਰਣ ਕਾਰਣਿ ਬਨ ਜਾਈਐ॥
ਸੋ ਜਲੁ, ਬਿਨੁ ਭਗਵੰਤ ਨ ਪਾਈਐ॥ [ਪੰਨਾ ੩੨੩

ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ:-

ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥

**ਨਾਨਕ, ਜੇ ਇਹੁ ਮਾਰੀਐ, ਗੁਰਸਬਦੀ ਵੀਚਾਰਿ ॥ [ਪੰਨਾ ੧੦੮੯**

ਇਹ ਤੱਤ-ਬੇਤਿਆਂ ਦੀ ਅਵਸਥਾ ਹੈ ਅਤੇ ਕ੍ਰੋੜਾਂ ਵਿਚੋਂ ਕੋਈ 'ਇਕ ਅਧਾ ਨਾਇ ਰਸੀਅੜਾ' ਹੀ ਇਥੇ ਅਪੜਦਾ ਹੈ:-

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥**
**ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ ॥ [ਪੰਨਾ ੫੧**

# ਦਮ ਕੀ ਹੈ?

'ਦਮ' ਦੇ ਅਰਥ ਹਨ ਸੁਆਸ ਅਤੇ ਦਮੜੇ ਪਰ ਇਥੇ ਇੰਦ੍ਰੀਆਂ ਨੂੰ ਦਮਨ (ਕਾਬੂ) ਕਰਨ ਦਾ ਭਾਵ ਹੈ। ਇੰਦਰੀ-ਜਿਤ ਬਣਨਾ ਇਸ ਅਵਸਥਾ ਦਾ ਨਿਸ਼ਾਨਾ ਹੈ। ਸਰੀਰ ਦੇ ਦਸ ਇੰਦਰੇ (ਇੰਦਰੀਆਂ) ਗਿਣੇ ਜਾਂਦੇ ਹਨ:-

ਪੰਜ ਗਿਆਨ ਇੰਦਰੇ- ਕੰਨ, ਤੁਚਾ, ਨੇਤਰ, ਰਸਨਾ, ਨਾਸਕਾ।

ਪੰਜ ਕਰਮ ਇੰਦਰੇ- ਮੂੰਹ, ਹੱਥ, ਪੈਰ, ਗੁਦਾ, ਲਿੰਗ।

ਜੇ ਉਪਰੋਕਤ ਇੰਦਰੇ ਕੰਮ ਨਾ ਕਰਨ ਤਾਂ ਸਰੀਰ ਸਿਥਲ ਹੋ ਜਾਂਦਾ ਹੈ। ਜੇ ਬੇਮੁਹਾਰੇ ਹੋ ਕੇ ਕੰਮ ਕਰਨ ਤਾਂ ਮਾਨਸਿਕ ਅਵਸਥਾ ਉਲਟ ਪੁਲਟ ਹੋ ਜਾਂਦੀ ਹੈ। ਸਰੀਰ ਦੇ ਸਾਰੇ ਇੰਦਰੇ ਮਨ ਦੇ ਅਧੀਨ ਹਨ ਭਾਵ ਮਨ ਰਾਜਾ ਹੈ ਤੇ ਇੰਦਰੇ ਇਸ ਦੀ ਰਈਅਤ ਹਨ। ਇਸ ਲਈਂ ਗੁਰਬਾਣੀ ਵਿਚ ਇਨ੍ਹਾਂ ਇੰਦਰਿਆਂ ਨੂੰ ਕਾਬੂ ਕਰਨ ਦਾ ਇਉਂ ਉਪਦੇਸ਼ ਦਿੱਤਾ ਹੈ:-

**੧- ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥**
**ਪੰਚ ਜਨਾ ਸਿਉ ਸੰਗੁ ਨਿਵਾਰੈ ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ॥**
**ਤਾਕੈ ਆਤਮੈ ਹੋਇ ਪਰਗਾਸੁ ॥ [ਪੰਨਾ ੨੩੬**

**੨- ਪਾਂਚਉ ਇੰਦ੍ਰੀ ਨਿਗ੍ਰਹ ਕਰਈ,**
**ਪਾਪੁ ਪੁੰਨੁ ਦੋਊ ਨਿਰਵਰਈ॥ [ਪੰਨਾ ੩੪੧**

ਆਉ ਸਾਧਨਾ ਦੀ ਰੂਪ ਰੇਖਾ ਦੇ ਦਰਸ਼ਨ ਕਰੀਏ:-

## ਪਹਿਲੀ ਸਾਧਨਾ

ਆਪਣੇ ਜਤਨਾਂ ਤੇ ਉਕਤੀਆਂ ਜੁਕਤੀਆਂ ਨਾਲ ਇੰਦਰੀਆਂ (ਇੰਦ੍ਰੀ) ਨੂੰ ਵਸ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਮਨ ਦੀ ਪਵਿੱਤਰਤਾ ਹੋ ਸਕਦੀ ਹੈ ਕਿਉਂਕਿ:-

**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ,**
**ਬ੍ਰਹਮ ਅਗਨਿ ਕੇ ਲੂਠੇ ॥** [ਪੰਨਾ ੧੧੯੫

ਸੋ ਸਭ ਇੰਦਰੀਆਂ ਨੂੰ ਵਸੀਕਰਨ ਦੀ ਇਕੋ ਇਕ ਜੁਗਤੀ ਹੈ, ਸਤਿਗੁਰੂ ਦੀ ਸੇਵਾ। ਜਿਵੇਂ ਗੁਰਦੇਵ ਜੀ ਉਪਦੇਸ਼ ਦਿੰਦੇ ਹਨ:-

**ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥**
**ਕਾਮਿ ਕਰੋਧਿ ਜਲੈ ਸਭੁ ਕੋਈ ॥**
**ਸਤਿਗੁਰ ਸੇਵੇ ਮਨੁ ਵਸਿ ਆਵੈ,**
**ਮਨ ਮਾਰੇ ਮਨਹਿ ਸਮਾਇਦਾ॥** [ਪੰਨਾ ੧੦੬੨

ਸੋ, ਸੇਵਾ ਸਿਮਰਨ ਵਾਲੇ ਉਤੇ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤੇ ਉਸਦਾ ਮਨ ਕਾਬੂ ਵਿਚ ਆ ਜਾਂਦਾ ਹੈ। ਇਹ ਵੀ ਮਹਾਨ ਸਾਧਨਾ ਹੈ ।

ਸੰਤ ਅਤਰ ਸਿੰਘ ਜੀ ਮਸਤੂਆਣਿਆਂ ਵਰਗੇ ਪੁਰਾਤਨ ਨਾਮ ਰਸੀਆਂ ਦੇ ਜੀਵਨ ਦਰਸ਼ਨ ਕਰਨ ਤੋਂ ਇਸ ਗਲ ਦੀ ਤਸਲੀ ਹੋ ਜਾਂਦੀ ਹੈ ਕਿ ਕਾਫ਼ੀ ਦੇਰ ਅੰਨ ਦੀ ਮਾਤਰਾ ਘਟਾ ਕੇ ਕੇਵਲ ਜਲ ਤੇ ਗੁਜ਼ਾਰਾ ਕਰਦਿਆਂ ਨਾਮ-ਜਲ ਤੇ ਨਾਮ-ਭੋਜਨ ਦੇ ਆਸਰੇ ਨਰੋਆ ਜੀਵਨ ਬਿਤਾਇਆ ਜਾ ਸਕਦਾ ਹੈ। ਪਰ ਘਰ ਬਾਰੀ ਜੀਵਨ ਵਾਲਿਆਂ ਲਈ ਇਹ ਸਾਧਨਾ ਸੂਤ ਨਹੀਂ ਬੈਠਦੀ। ਨਾਮ ਦਾ ਕਰਤਾਰੀ ਰੰਗ 'ਸਹਜੇ ਹੀ ਹਰਿ ਨਾਮ ਲੇਹੁ' ਦੁਆਰਾ ਮਾਣਿਆ ਜਾ ਸਕਦਾ ਹੈ।

## ਦੂਜੀ ਸਾਧਨਾ

ਜਦੋਂ ਬਾਹਰਲਾ ਜਾਪ ਹਿਰਦੇ ਵਿਚ ਪਰਵੇਸ਼ ਕਰਦਾ ਹੈ, ਤਾਂ ਰਸਨਾ ਨਾਲ ਬਾਹਰਮੁਖੀ ਜਾਪ ਬਹੁਤ ਘੱਟ ਜਾਂਦਾ ਹੈ। ਅੰਦਰਲੇ ਜਾਪ ਨਾਲ ਜਿਉਂ ਜਿਉਂ ਆਤਮ-ਰਸ ਵਿਚ ਵਾਧਾ ਹੁੰਦਾ ਹੈ, ਅਭਿਆਸੀ ਦੀ ਬਾਹਰਲੇ ਪਦਾਰਥ ਖਾਣ ਵਾਲੀ ਰੁਚੀ ਮੱਧਮ ਪੈ ਜਾਂਦੀ ਹੈ। ਇਸ ਨਾਲ ਸਰੀਰਕ-ਸਿਹਤ ਤੇ ਕੋਈ ਅਸਰ

ਨਹੀਂ ਪੈਂਦਾ, ਸਗੋਂ 'ਅਲਪ ਅਹਾਰੁ, ਸੁਲਪਸੀ ਨਿੰਦ੍ਰਾ, ਦਇਆ ਛਿਮਾ ਤਨ ਪ੍ਰੀਤਿ॥ ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ॥' (ਸ਼ਬਦ ਹਜ਼ਾਰੇ ਪਾ. ੧੦) ਦਾ ਧਾਰਨੀ ਬਣ ਜਾਂਦਾ ਹੈ। ਪਿਤਾ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਤੋਂ ਵੀ ਅਜਿਹੀ ਸੇਧ ਹੀ ਮਿਲਦੀ ਹੈ:-

**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮ ਅਧਾਰੁ ਮੇਰਾ,**
**ਜਿਨਿ ਭੁਖਾ ਸਭਿ ਗਵਾਈਆ ॥** [ਪੰਨਾ ੯੧੭

## *ਤੀਜੀ ਸਾਧਨਾ*

ਇਹ ਸਾਧਨਾ ਉਪ੍ਰੋਕਤ ਦੋਵਾਂ ਸਾਧਨਾਂ ਨਾਲੋਂ ਵਖਰੀ ਹੈ। ਇਹ 'ਅੰਤਰਿ ਗੁਰੁ ਅਰਾਧਣਾ' ਵਾਲੀ ਵਿਲਖਣ ਜੁਗਤੀ *'ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ'* (ਪੰਨਾ ੮੬੪) ਵਾਲਾ ਨਿਰੰਤਰ ਅਭਿਆਸ ਹੈ। ਭਾਵ ਸ਼ਬਦ ਸੁਰਤਿ ਦੇ ਸੰਗਮ ਨਾਲ ਨਾਮ ਦੇ ਧਿਆਨ ਵਿਚ ਲੀਨ ਹੋਣਾ ਹੈ। ਇਸ ਅਭਿਆਸ ਨਾਲ *''ਪ੍ਰਭਿ ਕੈ ਸਿਮਰਨਿ, ਰਿਧਿ ਸਿਧਿ, ਨਉ ਨਿਧਿ''* ਵਾਲੀ ਅਵਸਥਾ ਪ੍ਰਗਟ ਹੋ ਆਉਂਦੀ ਹੈ।

ਜੋਗੀ ਜਾਂ ਸਿਧ ਤਾਂ ਹੱਠ ਨਾਲ ਇਸ ਪ੍ਰਾਪਤੀ ਤੱਕ ਪਹੁੰਚਦੇ ਹਨ ਪਰ ਗੁਰੂ ਬਾਬਾ ਜੀ ਵਾਸਤੇ ਇਹ ਸਾਧਾਰਨ ਜਿਹੀ ਗੱਲ ਹੈ:-

**ਸਿਧੁ ਹੋਵਾ ਸਿਧ ਲਈ, ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨਾ ਆਵੈ ਨਾਉ ॥**
**[ਪੰਨਾ ੧੪**

ਸਿਮਰਨ ਦਾ ਪਹਿਲਾ ਸਾਧਨ ਰਸਨਾ ਦੁਆਰਾ ਨਾਮ ਦਾ ਜਾਪ ਹੈ। ਜਾਪ ਜਾਦੂ ਵਾਂਗ ਜੀਵ ਉਤੇ ਆਪਣਾ ਅਸਰ ਪਾਉਂਦਾ ਹੈ। ਮੰਦੇ ਕਰਮਾਂ ਵਲੋਂ ਮਨੁੱਖ ਦਾ ਮੂੰਹ ਮੋੜ ਦੇਂਦਾ ਹੈ। ਖਾਜ ਅਖਾਜ ਦੀ ਸੋਝੀ ਕਰਾ ਦਿੰਦਾ ਹੈ। ਜਿਥੇ ਸਰੀਰਕ ਕ੍ਰਿਆ ਵਿਚ ਤਬਦੀਲੀ ਆ ਜਾਂਦੀ ਹੈ ਉਥੇ ਅੰਤਸ਼ਕਰਨ ਦੀ ਸ਼ੁੱਧੀ ਲਈ ਉਦਮ ਤੇ ਉਪਰਾਲਾ ਆਰੰਭ ਹੋ ਜਾਂਦਾ ਹੈ।

## ਚੌਥੀ ਸਾਧਨਾ

ਕਈ ਲੋਕ ਪ੍ਰਾਣਾਂ ਯਾਮ ਦੁਆਰਾ ਸਿਮਰਨ ਕਰਦੇ ਹਨ ਜਿਵੇਂ ਕਿ ਜੋਗੀ ਲੋਕ ਕਰਦੇ ਹਨ। ਉਹ ਸਮਾਧੀ ਵਿਚ ਕਈ ਪ੍ਰਕਾਰ ਦੀਆਂ ਰੌਸ਼ਨੀਆਂ ਜੋ ਵਖੋ ਵਖਰੇ ਰੰਗਾਂ ਦੀਆਂ ਹੁੰਦੀਆਂ ਹਨ, ਉਨ੍ਹਾਂ ਦੀ ਉਪਲਬਧੀ ਦਸਦੇ ਹਨ। ਉਨ੍ਹਾਂ ਦੇ ਕਥਨ ਅਨੁਸਾਰ ਇਸ ਅਵਸਥਾ ਵਿਚ ਸਾਧਕ ਦੇ ਹਿਰਦੇ ਅੰਦਰ ਖੇੜਾ ਤੇ ਨੂਰ ਆਵੇਸ਼ ਕਰ ਜਾਂਦਾ ਹੈ। ਗੁਰਸਿਖਾਂ ਨੂੰ ਇਹਨਾਂ ਸਾਧਨਾ ਵਿਚ ਪੈਣ ਦੀ ਥਾਂ ਤੇ ਪ੍ਰਭੂ ਦੇ ਗੁਣ ਗਾਇਨ ਕਰਨ ਵਲ ਵਧੇਰੇ ਸਮਾਂ ਦੇਣਾ ਚਾਹੀਦਾ ਹੈ। ਇਸ ਦੇ ਫਲ ਸਰੂਪ ਅੰਤਰੀਵ ਖੇੜੇ ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜਿਵੇਂ ਕਿ :-

**ਹਰਿ ਜਨ ਗੁਣ ਗਾਵਤ ਹਸਿਆ ॥** [ਪੰਨਾ ੧੩੧੯

ਸਿਧਾ ਕੇ ਆਸਣਿ, ਸਿਧਾਂ ਦੀ ਸਾਧਨਾ,ਗੁਰਬਾਣੀ ਵਿਚੋਂ ਇਹ ਸੰਕੇਤ ਮਿਲਦਾ ਹੈ।

ਇਹਨਾਂ ਚੌਹਾਂ ਸਾਧਨਾ ਮਗਰੋਂ, ਸਿਮਰਨ ਦੀ ਪੰਜਵੀਂ ਅੰਤਮ ਮੰਨਜ਼ਲ ਪ੍ਰਾਪਤ ਹੁੰਦੀ ਹੈ ਜਿਸ ਵਿਚ ਸਾਸ ਗਿਰਾਸ ਨਾਮ-ਸਿਮਰਨ ਚਲਦਾ ਹੈ ''ਸਾਸਿ ਸਾਸਿ ਧਿਆਵਹੁ ਠਾਕੁਰ ਕਉ, ਮਨ ਤਨ ਜੀਅਰੇ ਮੁਖੀ'' (ਪੰਨਾ ੬੧੭) ਵਾਲਾ ਆਦੇਸ਼ ਇਥੇ ਫਲੀਭੂਤ ਹੁੰਦਾ ਹੈ ਜਿਸ ਵਿਚ ਕਿਸੇ ਪ੍ਰਕਾਰ ਦੀ ਕਮੀ (ਊਣਤਾਈ) ਨਹੀਂ ਰਹਿੰਦੀ। ਅਨਹਦ ਸ਼ਬਦ ਦੀ ਧੁੰਨੀ ਸੁਣਾਈ ਦਿੰਦੀ ਹੈ:-

**ਅਨਹਦ ਸਬਦੁ ਵਜੈ ਦਿਨੁ ਰਾਤੀ॥**
**ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥** [ਪੰਨਾ ੯੦੪

ਸਿਧਾਂਤ ਇਹ ਹੈ ਕਿ ਇਸ ਅਵਸਥਾ ਵਿਚ ਸਾਰੇ ਸਾਧਨ ਪੁਗ ਖਲੋਂਦੇ ਹਨ ਭਾਵ ਸਾਧਨਾ ਦੀ ਲੋੜ ਹੀ ਨਹੀਂ ਰਹਿੰਦੀ:-

**ਹੈ ਤੂਹੈ ਤੂ ਹੋਵਨਹਾਰ ॥**
**ਅਗਮ ਅਗਾਧਿ ਊਚ ਆਪਾਰ ॥** [ਪੰਨਾ ੭੨੪

ਭਾਵ 'ਹੈਂ' ਵਾਲੀ ਹੂਕ ਹਿਰਦੇ ਵਿਚ ਘਰ ਕਰ ਜਾਂਦੀ ਹੈ। ਸਹੀ ਅਰਥਾਂ ਵਿਚ ਇਹੀ ਅਰਾਧਨਾ ਹੈ।

ਸ਼ਾਂਤ ਸਮੇਂ ਨਾਮ-ਸਿਮਰਨ ਦੀ ਸਾਧਨਾ ਮਨੁੱਖ ਦੀ ਸੁਰਤਿ ਨੂੰ ਉਚਾ ਕਰਨ ਵਿਚ ਸਹਾਇਕ ਹੁੰਦੀ ਹੈ ਕਿਉਂਕਿ ਸ਼ਬਦ ਵਿਚ ਜੁੜੀ ਸੁਰਤਿ ਨੂੰ ਉਤਸ਼ਾਹ

ਮਿਲਦਾ ਹੈ ਜਿਸ ਦੇ ਫਲ ਸਰੂਪ 'ਸਤਿ ਸੁਹਾਣੁ ਸਦਾ ਮਨਿ ਚਾਉ' ਦਾ ਰੰਗ ਮਾਣਨਾ ਨਸੀਬ ਹੁੰਦਾ ਹੈ। ਜਿਤਨੇ ਉਚ ਕੋਟੀ ਦੇ ਵਿਦਵਾਨ ਜਾਂ ਸੰਤ ਜਨ ਹੋਏ ਹਨ ਓਹ ਇਕ ਦਮ ਸਿਖਰ ਤੇ ਨਹੀਂ ਪਹੁੰਚੇ ਗਏ। ਜੀਵਨ ਵਿਚ ਉਹਨਾਂ ਸਾਧਨਾ ਤੇ ਅਰਾਧਨਾ ਕੀਤੀ। ਸੰਸਾਰ ਵਿਚ ਅਜਿਹਾ ਕਿਹੜਾ ਵਿਦਵਾਨ ਹੈ ਜਿਸਨੇ ਬਾਲ-ਬੋਧ ਤੋਂ ਵਿਦਿਆ ਦਾ ਆਰੰਭ ਨਾ ਕੀਤਾ ਹੋਵੇ? ਅਜਿਹਾ ਕਿਹੜਾ ਪਾਂਧੀ ਹੈ ਜੋ ਬਿਨਾ ਸਫ਼ਰ ਕੀਤੇ ਆਪਣੀ ਮੰਜ਼ਲੇ ਮਕਸੂਦ ਤੇ ਪਹੁੰਚਿਆ ਹੋਵੇ? ਇਹੋ ਹਾਲਤ ਹੈ ਸਾਧਨਾ ਤੇ ਅਰਾਧਨਾ ਦੀ। ਪਹਿਲਾਂ ਬਾਰ ਬਾਰ ਨਾਮ ਦਾ ਰਟਨ ਕਰਨਾ ਪੈਂਦਾ ਹੈ, ਜਿਵੇਂ ਗੁਰਵਾਕ ਹਨ:-

**੧- ਬਾਰੰ ਬਾਰ ਬਾਰ ਪ੍ਰਭੁ ਜਪੀਐ ॥**
**ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥** [ਪੰਨਾ ੨੮੬
**੨- ਉਚਰਹੁ ਰਾਮ ਨਾਮੁ ਲਖ ਬਾਰੀ ॥** [ਪੰਨਾ ੧੯੪

ਇਹ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਆਰੰਭ ਵਿਚ ਨਾਮ ਸਿਮਰਨ ਕਰਨ ਤੋਂ ਮਨ ਉਚਾਟ ਹੋ ਸਕਦਾ ਹੈ ਕਿਉਂਕਿ ਜਨਮਾਂ ਜਨਮਾਂ ਦੇ ਫੁਰਨੇ ਹੋਰ ਕਈ ਨੀਵੇਂ ਖਿਆਲਾਂ ਦੀ ਯਾਦ ਜਦ ਸਾਹਮਣੇ ਆਉਂਦੀ ਹੈ ਤਾਂ ਸੁਰਤਿ ਵਿਚ ਖਿੰਡਾਉ ਪੈਦਾ ਕਰਦੀ ਹੈ। ਇਸ ਕਰਕੇ ਕਈ ਜਗਿਆਸੂ ਘਬਰਾ ਕੇ ਨਾਮ ਦੀ ਅਰਾਧਨਾ ਛਡ ਦਿੰਦੇ ਹਨ ਪਰ ਇਹ ਉਨ੍ਹਾਂ ਦੀ ਮਾਨਸਿਕ ਕਮਜ਼ੋਰੀ ਹੁੰਦੀ ਹੈ।

ਸੰਸਾਰ ਦੀ ਕਿਹੜੀ ਸਿਧੀ ਹੈ ਜੋ ਬਿਨਾ ਸਾਧਨਾ ਦੇ ਪ੍ਰਾਪਤ ਹੁੰਦੀ ਹੈ? ਮਨ ਨੂੰ ਸਾਧਣ ਵਾਲੇ ਵਰ੍ਹਿਆਂ ਬਧੀ ਸਾਧਨਾ ਤਪੱਸਿਆ ਆਦਿ ਕਰਦੇ ਹਨ, ਇਸੇ ਤਰ੍ਹਾਂ ਨਾਮ-ਸਿਮਰਨ ਦੀ ਘਾਲਨਾ ਕਰਨ ਵਾਲੇ "ਦੁਖ ਵਿਚਿ ਸੂਖ ਮਨਾਈ" ਵਾਲੀ ਅਵਸਥਾ ਨੂੰ ਛੇਤੀ ਪ੍ਰਾਪਤ ਕਰ ਲੈਂਦੇ ਹਨ। ਮਨ ਤੇ ਪਹਿਰਾ ਦੇਣਾ ਭਾਵੇਂ ਕੋਈ ਸੌਖੀ ਜਿਹੀ ਗੱਲ ਨਹੀਂ ਪਰ ਗੁਰ ਕਿਰਪਾ ਸਦਕਾ ਇਹ ਛੇਤੀ ਵਸ ਵਿਚ ਆ ਜਾਂਦਾ ਹੈ। ਨਾਮ ਅਭਿਆਸੀ ਕਦੇ ਸਮੇਂ ਦੀ ਗਿਣਤੀ ਵਿਚ ਨਹੀਂ ਪੈਂਦੇ। ਸਫਲਤਾ ਲਈ ਇਕ ਜਨਮ ਕੀ ਕਈ ਜਨਮ ਲਗ ਸਕਦੇ ਹਨ, ਜਿਵੇਂ ਭਗਤ ਰਵਿਦਾਸ ਜੀ ਬੇਨਤੀ ਕਰਦੇ ਹਨ:-

**ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ॥**

ਕਹਿ ਰਵਿਦਾਸ ਆਸ ਲਗਿ ਜੀਵਉ,
ਚਿਰ ਭਇਓ ਦਰਸਨੁ ਦੇਖੇ ॥ [ਪੰਨਾ ੬੯੪

ਸਾਧਨਾ ਤੇ ਅਰਾਧਨਾ ਲਈ ਇਹ ਭਾਵਨਾ ਬਣੀ ਰਹੇ :-

ਅਰਾਧਉ ਤੁਝਹਿ ਸੁਆਮੀ ਅਪਨੇ ॥
ਊਠਤ ਬੈਠਤ ਸੋਵਤ ਜਾਗਤ,
ਸਾਸਿ ਸਾਸਿ ਹਰਿ ਜਪਨੇ ॥.... [ਪੰਨਾ ੧੨੯੮



# ਨਾਮ - ਜਪੁ ਜਾਪੁ

ਹਰਿ ਕਾ ਜਾਪੁ ਜਪਹੁ ਜਪਿ ਜਪਨੇ ॥
ਜੀਤਿ ਆਵਹੁ ਵਸਹੁ ਘਰਿ ਅਪਨੇ ॥
ਲਖ ਚਉਰਾਸੀਹ ਨਰਕ ਨ ਦੇਖਹੁ,
ਰਸਕਿ ਰਸਕਿ ਗੁਣ ਗਾਈ ਹੇ ॥ [ਪੰਨਾ ੧੦੭੨

ਨਾਮ ਨੂੰ ਸਾਖਿਆਤ ਕਰਨ ਲਈ ਭਾਵ ਨਾਮ ਦਾ ਦਰਸ਼ਨ ਪਰਸਨ ਲਈ ਜਗਿਆਸੂ ਨੂੰ ਨਾਮ ਦਾ ਜਾਪ ਤੇ ਜਪੁ ਕਰਨ ਲਈ ਭਿਖਾਰੀ ਦੇ ਰੂਪ ਵਿਚ ਨਾਮ-ਅਭਿਆਸੀ ਬਣਨ ਲਈ ਬੇਨਤੀ ਕਰਨ ਦੀ ਡਾਢੀ ਲੋੜ ਹੈ। ਗੁਰਵਾਕ ਹਨ:-

ਹਮ ਭੀਖਕ ਭੇਖਾਰੀ ਤੇਰੇ, ਤੂ ਨਿਜ ਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ,
ਸਦਾ ਰਹਉ ਰੰਗਿ ਰਾਤਾ॥੧॥ [ਪੰਨਾ ੬੬੬

ਮਨ ਨੂੰ ਪਰਮਾਤਮਾ ਦੇ ਨਾਮ ਜਾਪ ਵਿਚ ਲਾਉਣ ਲਈ ਪਹਿਲਾਂ ਪ੍ਰਭੂ ਦੇ ਪਰਉਪਕਾਰ ਚੇਤੇ ਕਰਾ ਕੇ ਪ੍ਰੇਰਨਾ ਦੇਣੀ ਬਣਦੀ ਹੈ:–

ੳ- ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥... [ਪੰਨਾ ੨੬੯

ਅ- ਚੇਤਾ ਹੀ ਤਾਂ ਚੇਤਿ, ਸਾਹਿਬੁ ਸਚਾ ਸੋ ਧਣੀ ॥
ਨਾਨਕ ਸਤਿਗੁਰੁ ਸੇਵਿ,
ਚੜਿ ਬੋਹਿਥਿ ਭਉਜਲੁ ਪਾਰਿ ਪਉ ॥ [ਪੰਨਾ ੩੧੮

ੲ- ਹਰਿ ਜਪਦਿਆ ਖਿਨੁ ਢਿਲ ਨ ਕੀਜਈ,ਮੇਰੀ ਜਿੰਦੁੜੀਏ,
ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ ॥ [ਪੰਨਾ ੫੪੦

ਸ- ਹਰਿ ਹਰਿ ਜਪੁ ਜਪੀਐ ਦਿਨੁ ਰਾਤੀ,
ਲਾਗੈ ਸਹਜਿ ਧਿਆਨਾ ॥ [ਪੰਨਾ ੭੮੧

ਜਾਪੁ ਨਿਰੋਲ ਰਸਨਾ ਦਾ ਅਭਿਆਸ ਹੈ ਪਰ 'ਜਪੁ' ਰਸਨਾ ਦੇ ਨਾਲ ਨਾਲ

'ਸੁਰਤਿ' ਦਾ ਅਭਿਆਸ ਹੈ। ਇਹ ਦੋਵੇਂ ਰਲ ਕੇ ਨਾਮ-ਸਿਮਰਨ ਦਾ ਮਾਰਗ ਤਿਆਰ ਕਰਦੇ ਹਨ।

ਜਾਪੁ ਮੁਢਲਾ ਅਭਿਆਸ ਹੈ। ਜਿਵੇਂ ਸਕੂਲ ਦੇ ਛੋਟੇ ਛੋਟੇ ਬੱਚੇ ਦੋ ਦੂਣੇ ਚਾਰ ਵਾਲਾ ਪਹਾੜਾ ਰਟਦੇ ਹਨ ਪਰ ਜਦੋਂ ਪਹਾੜੇ ਯਾਦ ਹੋ ਜਾਂਦੇ ਹਨ ਵੱਡੀ ਜਮਾਤ ਵਿਚ ਚੜ੍ਹ ਜਾਂਦੇ ਹਨ, ਫਿਰ ਉਚਾ ਬੋਲਣਾ ਬੰਦ ਕਰਾ ਦਿੰਦੇ ਹਨ। ਇਸੇ ਤਰ੍ਹਾਂ ਨਾਮ ਦਾ ਜਾਪ ਜਦੋਂ ਦ੍ਰਿੜ ਹੋ ਜਾਂਦਾ ਹੈ ਤਾਂ 'ਜਪੁ' ਦਾ ਰੂਪ ਧਾਰ ਲੈਂਦਾ ਹੈ। ਜਪੁ ਆਪੁ ਮੁਹਾਰਾ ਬੁਧੀ ਦੀ ਸੀਮਾ ਪਾਰ ਕਰਕੇ ਹਿਰਦੇ ਵਿਚ ਜਾ ਵਸਦਾ ਹੈ, ਜੋ ਸਹਜੇ ਸਹਜੇ ਸਿਮਰਨ ਹੋ ਨਿਬੜਦਾ ਹੈ। ਨਾਮ ਨੂੰ ਸੁਰਤਿ ਨਾਲ ਜੋੜ ਕੇ ਧਿਆਉਣ ਦਾ ਨਾਮ 'ਜਪੁ' ਹੈ, ਨਾਮ ਨੂੰ ਧਿਆਨ ਦੀ ਸੂਈ ਚੋਂ ਲੰਘਾ ਕੇ ਹਿਰਦੇ ਵਿਚ ਟਿਕਾਉਣ ਦਾ ਨਾਮ 'ਸਿਮਰਨ' ਹੈ।

ਆਮ ਪਾਠਕਾਂ ਨੂੰ 'ਜਾਪੁ' ਤੇ 'ਜਪੁ' ਬਾਰੇ ਪੂਰਾ ਗਿਆਨ ਨਹੀਂ ਹੁੰਦਾ ਜਿਸ ਕਰਕੇ ਉਹ ਜਾਪ ਵਿਚ ਹੀ ਆਪਣਾ ਜੀਵਨ ਗੁਜ਼ਾਰ ਦਿੰਦੇ ਹਨ 'ਤੱਤ' ਨੂੰ ਗ੍ਰਹਿਣ ਨਹੀਂ ਕਰ ਸਕਦੇ। ਜਾਪ ਤੋਂ ਭਾਵ ਹੈ 'ਵਾਹਿਗੁਰੂ ਜੀ ਦੇ ਗੁਣ ਵਾਚਕ ਨਾਵਾਂ ਨੂੰ ਉਚੀ ਉਚੀ ਉਚਾਰਨਾ'। ਭਾਵ ਸਾਰਿਆਂ ਨਾਲ ਰਲ ਕੇ ਸੰਗਤੀ ਰੂਪ ਵਿਚ ਜਾਂ ਅਗੇ ਪਿਛੇ ਜੋਟੀਆਂ ਦੇ ਰੂਪ ਵਿਚ ਪਰਮਾਤਮਾ ਦੇ ਗੁਣ ਬੋਲਣੇ, ਉਸ ਸਚੇ ਦੇ ਸੋਹਿਲੇ ਗਾਉਣੇ ਹੁੰਦੇ ਹਨ। ਇਕ ਦੂਜੇ ਪਾਸੋਂ ਪ੍ਰਭੂ ਦੀਆਂ ਸਿਫਤਾਂ ਸੁਣ ਕੇ ਹਿਰਦੇ ਵਿਚ ਜਾਪ ਕਰਨ ਦਾ ਸ਼ੌਕ ਪੈਦਾ ਹੁੰਦਾ ਹੈ। ਨਿਤਨੇਮ ਬਾਣੀਆਂ ਦਾ ਪਾਠ ਉਚੀ ਉਚੀ ਉਚਾਰਨਾ ਤੇ ਸੁਣਨਾ ਜਾਂ ਮੂਲ ਮੰਤਰ ਦਾ ਸੰਗਤੀ ਅਭਿਆਸ ਇਹ ਸਭ ਜਾਪ ਦਾ ਹੀ ਪ੍ਰਤੀਕ ਹੈ। ਬੈਖਰੀ ਬਾਣੀ ਦੁਆਰਾ ਬਹੁਤਾ ਸਮਾਂ 'ਜਾਪ' ਕੀਤਿਆਂ ਜਗਿਆਸੂ ਨੂੰ ਸਰੀਰਕ ਥਕਾਵਟ ਹੋ ਜਾਂਦੀ ਹੈ।

ਨਾਮ ਜਪੁ ਤੋਂ ਭਾਵ ਮਧਮ ਤੇ ਧੀਮੀ ਜਿਹੀ ਆਵਾਜ਼ ਤੇ ਚਾਲ ਨਾਲ ਕੇਵਲ ਆਪਣੇ ਆਪ ਨੂੰ ਨਾਮ ਸੁਣਾਉਣਾ ਹੁੰਦਾ ਹੈ, ਸੁਰਤਿ ਜੋੜ ਕੇ ਚੁਪ ਚਾਪ ਨਾਮ ਜਪਣਾ ਹੁੰਦਾ ਹੈ। ਮੂਲ ਮੰਤਰ ਦਾ ਪਾਠ ਜਾਂ ਬਾਹਰਮੁਖੀ ਨਾਮ 'ਜਪੁ' ਜਾਂ ਸਿਮਰਨ ਨਹੀਂ ਹੁੰਦਾ। ਨਾਮ ਜਪਣ ਦੀ ਅਸਲ ਬਿਧਿ ਉਦੋਂ ਪਲੇ ਪੈਂਦੀ ਹੈ ਜਦੋਂ ਨਾਮ ਦਾ ਰੱਸ ਆਉਂਦਾ ਹੈ, ਜਿਸ ਨੂੰ ਮਨ ਪੀ ਪੀ ਕੇ ਰਜ ਜਾਂਦਾ ਹੈ। ਇਸ ਲਈ ਸ੍ਰੀ ਗੁਰੂ

ਅਰਜਨ ਦੇਵ ਜੀ ਨਾਮ ਜਪਣ ਦੀ ਸੋਧ ਬਖਸ਼ ਰਹੇ ਹਨ:-

**ਬਾਰੰ ਬਾਰ ਬਾਰ ਪ੍ਰਭੁ ਜਪੀਐ ॥**

**ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥** [ਪੰਨਾ ੨੮੬

ਸਹਿਜੇ ਸਹਿਜੇ ਸ਼ਬਦ-ਅਰਥ ਦਾ ਬੋਧ ਹੁੰਦਾ ਹੈ ਜਿਸ ਦੇ ਫਲਸਰੂਪ ਗਿਆਨ ਗ੍ਰਹਿਣ ਕਰਨ ਵਾਲੀ ਰੁਚੀ ਬਣਦੀ ਹੈ। ਜਾਪ ਦੀ ਅਵਸਥਾ ਉਚੀ ਆਵਾਜ਼ ਨਾਲ ਪ੍ਰਭੂ ਦੇ ਗੁਣ ਗਾਉਣ ਵਾਲੀ ਹੈ। ਨਾਮ ਕੇਵਲ ਆਪ ਨਹੀਂ ਜਪਣਾ ਹੋਰਨਾਂ ਨੂੰ ਵੀ ਜਪਾਉਣਾ ਗੁਰੂ ਪਾਤਿਸ਼ਾਹ ਜੀ ਦਾ ਆਦੇਸ਼ ਹੈ:-

**੧- ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ,**

**ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥** [ਪੰਨਾ ੨੯੦

**੨- ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ,**

**ਜੋ ਸਭਨਾ ਉਪਰਿ ਹੁਕਮੁ ਚਲਾਏ॥**

**ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ,**

**ਜੋ ਅੰਤੀ ਅਉਸਰਿ ਲਏ ਛਡਾਏ ॥**

**ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ,**

**ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥...** [ਪੰਨਾ ੮੯

**੩- ਜਪਿ ਮਨ ਸਤਿਨਾਮੁ, ਸਦਾ ਸਤਿਨਾਮੁ ॥**

**ਹਲਤਿ ਪਲਤਿ ਮੁਖਿ ਊਜਲ ਹੋਈ ਹੈ,**

**ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥** [ਪੰਨਾ ੬੭੦

ਹਰ ਪ੍ਰਕਾਰ ਦੇ ਅਉਗਣ ਕਟਣ ਲਈ ਨਾਮ ਜਪਣ ਦੀ ਲੋੜ ਹੈ। ਸਹੀ ਅਰਥਾਂ ਵਿਚ ਮਨ ਓਦੋਂ ਹੀ ਨਾਮ ਜਪਣ ਵਿਚ ਜੁਟਿਆ ਸਮਝੋ ਜਦੋਂ ਇਹ ਔਗੁਣਾਂ ਤੋਂ ਰਹਿਤ ਹੋ ਜਾਏ। ਜਾਪ, ਮਨ ਤੇ ਪਈ ਗਰਦ ਨੂੰ ਹਟਾਉਣ ਲਈ ਵਧੀਆ ਸਾਬਣ ਸਾਬਤ ਹੁੰਦਾ ਹੈ। ਇਸ ਨਾਲ ਹੌਲੀ ਹੌਲੀ ਮਨ ਤੋਂ ਪਾਪਾਂ ਦੀ ਮੈਲ ਉਤਰਨੀ ਸ਼ੁਰੂ ਹੋ ਜਾਂਦੀ ਹੈ। ਗੁਰਵਾਕ ਹਨ:-

**ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਮੈ॥**

**ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ,**

**ਤੂਟੈ ਨਾਹੀ ਅਭਿਮਾਨੈ ॥** [ਪੰਨਾ ੧੨੦੫

ਸੋ, ਜਦੋਂ ਤਕ ਅੰਤਸ਼ਕਰਨ ਸ਼ੁੱਧ ਨਹੀਂ ਹੁੰਦਾ, ਨਾਮ ਦਾ ਬੀਜ ਪ੍ਰਫੁਲਤ ਹੀ ਨਹੀਂ ਹੁੰਦਾ।

ਜਿਵੇਂ ਸੁਆਸਾਂ ਤੋਂ ਬਿਨਾਂ ਸਰੀਰ ਮੁਰਦਾ ਸਮਝਿਆ ਜਾਂਦਾ ਹੈ ਤਿਵੇਂ 'ਜਲਿ ਜਾਉ ਜੀਵਨੁ ਨਾਮ ਬਿਨਾ' ਵਾਲੀ ਦਸ਼ਾ ਬਣ ਜਾਂਦੀ ਹੈ। ਨਾਮ ਵਿਹੂਣੇ ਮਨੁੱਖਾਂ ਦੀ ਆਤਮਿਕ ਮੌਤ ਹੋ ਜਾਂਦੀ ਹੈ। ਗੁਰਵਾਕ ਹਨ:-

**ਦੁਲਭ ਦੇਹ ਪਾਈ ਵਡਭਾਗੀ॥**
**ਨਾਮੁ ਨ ਜਪਹਿ ਤੇ ਆਤਮ ਘਾਤੀ॥੧॥**
**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥**
**ਨਾਮ ਬਿਹੂਨ ਜੀਵਨ ਕਉਨ ਕਾਮ ॥੧॥ਰਹਾਉ॥** [ਪੰਨਾ ੧੮੮

ਇਸ ਲਈ ਦੇਹੀ ਦੀ ਸਫਲਤਾ ਤਾਂ ਕੇਵਲ ਨਾਮ ਜਪਣ ਵਿਚ ਹੈ:-

**ਦੁਲਭ ਦੇਹ ਆਈ ਪਰਵਾਨੁ॥**
**ਸਫਲ ਹੋਈ ਜਪਿ ਹਰਿ ਹਰਿ ਨਾਮੁ॥** [ਪੰਨਾ ੧੧੪੮

ਜਾਪੁ ਤੇ ਜਪੁ ਦੋਹਾਂ ਵਿਚ ਹੀ ਜੀਭ ਦੇ ਤਾਲੂ ਨੂੰ ਸਪਰਸਣਾ ਹੁੰਦਾ ਹੈ ਜਿਥੇ ਰਸ ਬਣਦਾ ਹੈ। ਜਾਪ ਮੂੰਹ ਵਿਚ ਟਿਕਿਆ ਰਹਿੰਦਾ ਹੈ ਅਤੇ ਜੀਭ ਜਪੁ ਰਾਹੀਂ ਨਾਮ ਰਸਾਇਣ ਨੂੰ ਚੁੰਘਣਾ ਆਰੰਭ ਦਿੰਦੀ ਹੈ। ਨਾਮ ਵਿਚ ਰਤੀ ਜੀਭ, ਰਸ ਨਾਲ ਭਰਪੂਰ ਹੋ ਜਾਂਦੀ ਹੈ ਤੇ ਲਾਲ ਗੁਲਾਲ ਦੇ ਰੰਗ ਵਿਚ ਰੰਗੀ ਜਾਂਦੀ ਹੈ:-

**ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥**
**ਜੀਭ ਰਸਾਇਣ ਚੂਨੜੀ ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ,**
**ਕੀਮਤਿ ਕਹੀ ਨ ਜਾਇ ॥** [ਪੰਨਾ ੧੦੯੧

ਜਪੁ ਦੇ ਤਿੰਨ ਤਰੀਕੇ ਹਨ:-

ਪਹਿਲਾ: ਸਪਸ਼ਟ ਉਚਾਰਨ ।

ਦੂਜਾ : ਹੋਠ ਹਿਲਾ ਕੇ ਧੀਰੇ ਧੀਰੇ ਜਾਪ, ਜੋ ਕੇਵਲ ਅਭਿਆਸੀ ਆਪ ਹੀ ਸੁਣਦਾ ਹੈ।

ਤੀਜਾ: ਉਹ ਜਾਪ ਜੋ ਅਰਥ-ਬੋਧ ਸਹਿਤ ਹੁੰਦਾ ਹੈ ਅਤੇ ਇਕ ਮਨ ਇਕ ਚਿਤ ਹੋ ਕੇ ਜਪਿਆ ਜਾਂਦਾ ਹੈ। ਦੋਹਾਂ ਜਾਪਾਂ ਨਾਲੋਂ ਤੀਜਾ ਜਾਪ ਸ੍ਰੇਸ਼ਟ ਮੰਨਿਆ ਗਿਆ ਹੈ ਕਿਉਂਕਿ ਇਸ ਨਾਲ ਸ਼ਬਦ ਸੁਰਤਿ ਦਾ ਸੁਮੇਲ ਬਣਦਾ ਹੈ।

ਜੀਭ ਦੇ ਚਾਰ ਔਗੁਣ ਪ੍ਰਸਿਧ ਹਨ:-

੧. ਕੌੜਾ ਬੋਲਣਾ ੨. ਨਿੰਦਿਆ ਕਰਨੀ ੩. ਈਰਖਾ ਕਰਨੀ ੪. ਚੁਗਲੀ ਕਰਨੀ।

ਜਾਪ ਤੇ ਜਪ ਕੀਤਿਆਂ ਜੀਭ ਦੇ ਸਾਰੇ ਔਗੁਣ ਨਸ਼ਟ ਹੋ ਜਾਂਦੇ ਹਨ। ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਅਰਥ ਬੋਧ ਤੋਂ ਬਿਨਾਂ ਚਾਹੇ ਜਾਪ ਹੋਵੇ ਚਾਹੇ ਪਾਠ ਹੋਵੇ, ਰੁਖਾ ਗਿਆਨ ਹੈ। "ਸਿੱਖਾਂ ਦੀ ਭਗਤ ਮਾਲਾ" ਵਿਚ ਭਾਈ ਜੈਤਾ ਸੇਠ ਵਾਲੀ ਸਾਖੀ ਤੋਂ ਸਾਨੂੰ ਇਹ ਗੁਰਮਤਿ ਸਿਖਿਆ ਪ੍ਰਾਪਤ ਹੁੰਦੀ ਹੈ:-

"ਭਾਈ ਜੈਤਾ ਸੇਠ ਗੁਰਦੁਆਰੇ ਰਹੇ ਤੇ ਗੁਰਾਂ ਦੀ ਸੇਵਾ ਕਰੇ ॥ ਤੇ ਸਿਖਾਂ ਸੰਤਾਂ ਦੀ ਸੇਵਾ ਕਰੇ ॥ ਤਾ ਉਸ ਛਿਵੀ ਪਾਤਸਾਹੀ ਥੀ ਪੁਛਿਆ ॥ ਜੋ ਸਚੇ ਪਾਤਸ਼ਾਹ ਕਈ ਕਹਿਦੇ ਹੈਨ ਜੋ ਗਿਆਨ ਜਿਸ ਨੂ ਹੋਵੈ ਤਾ ਭਗਤਿ ਕਿਆ ਹੈ ॥ ਗਿਆਨ ਹੀ ਇਸਦਾ ਉਧਾਰ ਕਰਦਾ ਹੈ ॥ ਬਚਨ ਹੋਇਆ ਗਿਆਨ ਭਗਤਿ ਥੀ ਬਿਨਾ ਸੋਭਾ ਨਹੀ ਪਾਵਦਾ ਪਿੰਗੁਲਾ ਹੈ ॥ ਜੈਸੇ ਘ੍ਰਿਤ ਬਾਸਨ ਨੂ ਭੀ ਸਰੀਰ ਭੀ ਸਨਿਗਧ ਕਰਦਾ ਹੈ ॥ ਪਰ ਜੇ ਨਿਰਾ ਘੀਉ ਪੀਚੇ ਤਾ ਪ੍ਰਿਥਮੇ ਤਾ ਮੁਖ ਫਿਕਾ ਹੁੰਦਾ ਹੈ ॥ ਤੇ ਬਹੁੜੋ ਜੋ ਸਰੀਰ ਵਿਚ ਪੇਤੀ ਹੁੰਦੀ ਹੈ ਤਾ ਬਹੁਤ ਪੀਵਣ ਕਰ ਉਦਰ ਖੁਲ੍ਹ ਜਾਦਾ ਹੈ ॥ ਜੁਲਾਬ ਲਗਦਾ ਹੈ ॥ ਤੇ ਜੇ ਕਫੀ ਹੋਦੀ ਹੈ ਤਾ ਖਾਂਸੀ ਉਤਪਤ ਕਰਦੀ ਹੈ ॥ ਜੇ ਸਰਦੀ ਹੋਵੈ ਤਾਂ ਛਾਤੀ ਤੇ ਬੋਝ ਕਰ ਰੋਗ ਉਤਪਤ ਕਰਦਾ ਹੈ ॥ ਚਾਰ ਅਉਗੁਣ ਹੁੰਦੇ ਹੈਨ ॥ ਜੇ ਮਿਸਰੀ ਨਾਲਿ ਮਿਲਾਇ ਕੇ ਖਾਈਦਾ ਹੈ ਤਾ ਮੁਹ ਭੀ ਮਿਠਾ ਹੁੰਦਾ ਹੈ ਤੇ ਖਾਂਸੀ ਭੀ ਨਹੀ ਹੁੰਦੀ ॥ ਤੇ ਪੇਟ ਭੀ ਨਹੀ ਚਲਦਾ ਛਾਤੀ ਤੇ ਬੋਝ ਭੀ ਨਹੀ ਹੁੰਦਾ ॥ ਤੈਸੇ ਰੂਖਾ ਗਿਆਨ ਕਰ ਕਹਿੰਦਾ ਹੈ ਮੈ ਹੀ ਬ੍ਰਹਮਾ ਹਾ ਤਾ ਵਰਨ ਸੋਭਾ ਨਹੀ ਪਾਵਦਾ ॥ ਤੇ ਦੂਸਰਾ ਜਾਣਦਾ ਹੈ ਜੋ ਨਰਕ ਸੁਰਗ ਝੂਠ ਹੈਨ ॥ ਜੇ ਵਿਖਈ ਹੁੰਦਾ ਹੈ ਤਾ ਵਿਖਿਆ ਵਿਚ ਨਿਰਭੈ ਹੋਇ ਕੇ ਪਾਪ ਕਰਨ ਲਗਦਾ ॥ ਏਹ ਉਦਰ ਦਾ ਖੁਲ੍ਹ ਜਾਵਣਾ ਹੈ ॥ ਤੇ ਜੇ ਕੱਚਾ

ਗਿਆਨ ਹੁੰਦਾ ਹੈ ॥ ਤਾਂ ਹੋਰਨਾ ਸਭਣਾ ਕਰਮਾਂ ਨੂੰ ਹਉਮੈ ਰੂਪੀ ਖਾਂਸੀ ਕਰ ਢਾਇ ਦੇਦਾ ਹੈ ॥ ਤੇ ਛਾਤੀ ਦਾ ਬੋਝ ਏਹੁ ਹੈ ਜੋ ਆਪਣਾ ਸਮਾਨ ਕਿਸੇ ਨੂ ਨਹੀ ਜਾਣਦਾ ॥ ਪਰ ਜੇ ਭਗਤਿ ਰੂਪੀ ਮਿਸਰੀ ਨਾਲਿ ਮਿਲਿਆ ਹੋਵੇ ਤਾਂ ਸਭੇ ਵਿਘਨ ਨਾਸੁ ਕਰਦਾ ਹੈ ॥ ਤੇ ਨਿਤਾ ਪ੍ਰਤਿ ਵਧਦਾ ਜਾਂਦਾ ਹੈ ॥ ਵਾਹਗੁਰੂ ਨੂ ਜਾਇ ਪ੍ਰਾਪਤਿ ਹੁੰਦਾ ਹੈ ॥"

ਮਨ ਦੇ ਫੁਰਨਿਆਂ ਨੂੰ ਮਨ ਵਿਚ ਲੀਨ ਕਰਨ ਲਈ ਨਾਮ ਦਾ ਜਾਪ ਤੇ ਜਪੁ ਕਰਨਾ ਅਤਿ ਜਰੂਰੀ ਹਨ। ਗੁਰੂ ਪਾਤਿਸ਼ਾਹ ਜੀ ਨੇ ਗੁਰਸਿਖਾਂ ਨੂੰ ਮਿਤਰ ਤੇ ਸਜਣ ਸੈਣ ਬਣਾ ਕੇ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ:-

**੧- ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥**
**ਨਾਮੁ ਜਪਹੁ ਨਾਮੇ ਗਤਿ ਪਾਵਹੁ,**
**ਨਾਮੁ ਰਖਹੁ ਗੁਰਮਤਿ ਮਨਿ ਚੀਤਾ॥ [ਪੰਨਾ ੩੯੭**

**੨- ਨਾਮੁ ਜਪਹੁ ਮੇਰੇ ਸਾਜਨ ਸੈਨਾ ॥**
**ਨਾਮ ਬਿਨਾ ਮੈ ਅਵਰੁ ਨ ਕੋਈ,**
**ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ [ਪੰਨਾ ੩੬੬**

**੩- ਜਪਹੁ ਤ ਏਕੋ ਨਾਮਾ॥ ਅਵਰੁ ਨਿਰਾਫਲ ਕਾਮਾ ॥ [ਪੰਨਾ ੭੨੮**

**੪- ਹਰਿ ਹਰਿ ਜਾਪੁ ਜਪਲਾ ॥**
**ਗੁਰ ਕਿਰਪਾ ਤੇ ਹਿਰਦੈ ਵਾਸੈ, ਭਉਜਲ ਪਾਰਿ ਪਰਲਾ॥[ਪੰ. ੮੯੧**

ਗੁਰਬਾਣੀ ਵਿਚ ਰਸਨਾ ਨਾਲ ਨਾਮ ਜਪਣ ਦੀ ਬਹੁਤ ਹੀ ਪ੍ਰੇਰਨਾ ਦਿਤੀ ਹੈ:-

**੧- ਰਸਨਾ ਜਪੀਐ ਏਕੁ ਨਾਮੁ ॥**
**ਈਹਾ ਸੁਖੁ ਆਨੰਦੁ ਘਨਾ,**
**ਆਗੈ ਜੀਅ ਕੈ ਸੰਗਿ ਕਾਮ ॥ [ਪੰਨਾ ੨੧੧**

**੨- ਜਪੁ ਮਨ ਹਰਿ ਹਰਿ ਨਾਮੁ ਨਿਧਾਨੁ ॥**
**ਹਰਿ ਦਰਗਹ ਪਾਵਹਿ ਮਾਨ॥**
**ਜਿਨਿ ਜਪਿਆ, ਤੇ ਪਾਰਿ ਪਰਾਨ ॥੧॥ਰਹਾਉ॥[ਪੰਨਾ ੧੩੩੭**

**੩- ਰਸਨਾ ਨਾਮੁ ਜਪਹੁ ਤਬ ਮਥੀਐ,**

**ਇਨ ਬਿਧਿ ਅੰਮ੍ਰਿਤੁ ਪਾਵਹੁ ॥** [ਪੰਨਾ ੭੨੮

ਇਸ ਤਰ੍ਹਾਂ ਨਾਮ ਜਪਣ ਦਾ ਬਾਰ ਬਾਰ ਅਦੇਸ਼ ਤੇ ਸੰਦੇਸ਼ ਜੋ ਸਤਿਗੁਰਾਂ ਨੇ ਦਿੱਤਾ, ਸਾਨੂੰ ਹਿਰਦੇ ਵਿਚ ਸੰਭਾਲ ਕੇ ਰਖਣਾ ਚਾਹੀਦਾ ਹੈ ਅਤੇ ਇਸ ਉਤੇ ਨਿਤਾਪ੍ਰਤਿ ਅਮਲ ਕਰਨਾ ਚਾਹੀਦਾ ਹੈ। ਜਿਹੜੀ ਰਸਨਾ ਨਾਮ ਨਹੀਂ ਜਪਦੀ ਉਸ ਨੂੰ ਤਿਲ ਤਿਲ ਕਰਕੇ ਕਟਣ ਦਾ ਆਦੇਸ਼ ਹੈ :-

ੳ- **ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ ॥**
**ਹਰਿਹਾਂ ਜਬ ਬਿਸਰੈ ਗੋਬਿੰਦ ਰਾਇ,**
**ਦਿਨੋ ਦਿਨੁ ਘਟੀਐ ॥** [ਪੰਨਾ ੧੧੬੩

ਅ- **ਰੇ ਜਿਹਬਾ ਕਰਉ ਸਤ ਖੰਡ ॥**
**ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥** [ਪੰਨਾ ੧੧੬੩

ਵਰਤਮਾਨ ਸਮੇਂ ਵਿਚ ਕਈ ਨੌਜਵਾਨ ਮੁੜ ਮੁੜ ਨਾਮ ਜਪਣ ਦਾ ਵਿਰੋਧ ਕਰਦੇ ਹਨ। ਇਸ ਸਬੰਧ ਵਿਚ 'ਸਿਖਾਂ ਦੀ ਭਗਤ ਮਾਲਾ' ਵਿਚ ਜੋ ਸਾਖੀ ਦਰਜ ਹੈ, ਅਜਿਹੇ ਤਰਕਵਾਦੀਆਂ ਦਾ ਇਉਂ ਮਾਰਗ ਦਰਸ਼ਨ ਕਰਦੀ ਹੈ:-

"ਭਾਈ ਭਾਨਾ ਸਨਮੁਖ ਸਿਖ ਪਿਰਾਗ ਵਿਚ ਰਹਦਾ ਸੀ ॥ ਸੋ ਛੇਵੀ ਪਾਤਸ਼ਾਹੀ ਪਾਸ ਪ੍ਰਸ਼ਨ ਕੀਤਾ ॥ ਜੋ ਮੇਰਾ ਕਲਿਆਣ ਕਰੋ ॥ ਤਾ ਬਚਨ ਹੋਇਆ ਸਦਾ ਵਾਹਗੁਰੂ ਦਾ ਭਜਨ ਕਰਨਾ ॥ ਤੇ ਧਰਮ ਦੀ ਕਿਰਤ ਕਰਨੀ ॥ ਤਾ ਓਸ ਕਹਿਆ ਸਚੇ ਪਾਤਸਾਹ ਕਈ ਕਹਦੇ ਹੈਨ ਜੋ ਬਾਰੰਬਾਰ ਕਿਸੇ ਨੂ ਬੁਲਾਵਦਾ ਹੈ ਸੋ ਤਾ ਉਸ ਉਪਰ ਉਪਰ ਖਿਝਦਾ ਹੈ। ਤੁਸੀ ਜੋ ਬਾਰੰਬਰ ਰਾਮ ਦਾ ਨਾਮ ਕਹਦੇ ਹੋ ਤਾ ਤੁਸਾਨੂ ਕਿਆ ਫਲ ਹੋਵੈਗੋ ॥ ਤਾ ਬਚਨ ਹੋਇਆ ਜੈਸੇ ਕੋਈ ਆਜਿਜ ਹੋਵੈ ॥ ਤਾ ਪ੍ਰਿਥਮੈ ਵੈਰੀ ਆਪ ਹੀ ਭੈ ਕਰ ਛਡਿ ਦੇਦੇ ਹੈਨ ॥ ਨਹੀ ਤਾ ਹੋਰ ਰਾਜੇ ਦਾ ਕੋਈ ਨਉਕਰ ਸੁਣਦਾ ਹੈ ਤਾ ਗਰੀਬ ਨੂ ਛਡਾਇ ਲੈਦੇ ਹੈਨ ॥ ਜਾ ਰਾਜੇ ਦੇ ਨਿਕਟਿ ਜਾਂਦੇ ਹੈਨ ਤਾ ਰਾਜਾ ਉਸ ਨੂ ਛੁਡਾਇ ਲੈਦਾ ਹੈ ॥ ਤੈਸੋ ਜੋ ਪੁਰਖ ਕਾਮ ਕਰੋਧ ਵੈਰੀਆ ਥੀ ਭੈਮਾਨ ਹੋਇ ਕੈ ਮਹਾਰਾਜ ਦਾ ਨਾਮ ਉਚਾਰਨ ਕਰਦਾ ਹੈ ॥ ਤਾ ਪਾਪ ਓਸ ਨੂ ਤਿਆਗ ਕਰ ਜਾਂਦੇ ਹੈਨ ॥ ਨਹੀ ਤਾ ਸੰਤਾ ਨੂ ਮਿਲਦਾ ਹੈ ਉਹੁ ਓਨਾ ਨੂ ਨਿਹਚਾ ਦੇ ਕੇ ਪਾਪਾ ਥੀ ਨਿਸਤਾਰਾ ਕਰਦਾ ਹੈ ॥ ਤੁਸਾ ਤਰਕੀਆ

ਨਿੰਦਕਾ ਦੇ ਕਹੇ ਨਾਮ ਦਾ ਤਿਆਗ ਨਹੀ ਕਰਨਾ ॥ ਜੋ ਫਲ ਬਿਰਛ ਦੇ ਵਿਚੋ ਰਸ ਸਦਾ ਲੈਂਦੇ ਹਨ ॥ ਸੋ ਪਰਪਕ ਹੋ ਕੇ ਸਭ ਮਿਠੇ ਹੁੰਦੇ ਹੈਨ ॥ ਤੇ ਜੋ ਅੰਧੀ ਕਰ ਫਲ ਗਿੜਦਾ ਹੋਵੈ ਸੋ ਗੰਦਾ ਹੋ ਜਾਂਦਾ ਹੈ ॥ ਤੈਸੇ ਜੋ ਸਿਖ ਸਬਦ ਨੂੰ ਤੇ ਨਾਮ ਨੂੰ ਨਿਤ ਉਚਾਰਨ ਦੇ ਸ੍ਵਨ ਕਰਦੇ ਹੈਨ ਸੋ ਪਰਪਕ ਗਿਆਨੀ ਤੇ ਮਿਠੇ ਹੋ ਜਾਂਦੇ ਹੈਨ ਤੇ ਜੋ ਨਿੰਦਕਾ ਦੇ ਵਚਨੁ ਸੁਣਕੇ ਨਾਮ ਨੂੰ ਛੋਡਦੇ ਹੈਨਿ ॥ ਸੋ ਜਨਮ ਮਰਨ ਨੂੰ ਪ੍ਰਾਪਤਿ ਹੁੰਦੇ ਹਨ ॥੧੪੫॥"

'ਸੁਖਮਨੀ' ਬਾਣੀ ਦੇ ਪਾਠਕ ਤੇ ਸ੍ਰੋਤੇ ਇਸ ਤੱਥ ਤੋਂ ਚੰਗੀ ਤਰ੍ਹਾਂ ਜਾਣੂੰ ਹਨ ਕਿ ਦਿਨ ਰਾਤ ਨਾਮ ਜਪਣ ਨਾਲ ਉਚੀ ਸੁਚੀ ਕਰਣੀ ਬਣਦੀ ਹੈ:-

**ਜਪਿ ਜਨ ਸਦਾ ਸਦਾ ਦਿਨ ਰੈਣੀ ॥**
**ਸਭ ਤੇ ਊਚ ਨਿਰਮਲ ਇਹ ਕਰਣੀ ॥** [ਪੰਨਾ ੨੮੩

ਗੁਰਬਾਣੀ ਵਿੱਚ ਸ਼ਬਦ ਦੁਆਰਾ ਨਾਮ ਜਪਣ ਉਤੇ ਬਹੁਤ ਬਲ ਦਿੱਤਾ ਹੈ ਜਿਵੇਂ ਕਿ ਸੂਹੀ ਰਾਗ ਦੇ ਆਰੰਭ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਉਪਦੇਸ਼ ਹੈ:-

**ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ ॥**
**ਰਸਨਾ ਨਾਮੁ ਜਪਹੁ ਤਬ ਮਥੀਐ,**
**ਇਨ ਬਿਧਿ ਅੰਮ੍ਰਿਤੁ ਪਾਵਹੁ ॥** [ਪੰਨਾ ੭੨੮

ਹਰੀ ਮਾਲੀ ਦੇ ਮਨ-ਭਾਉਂਦੇ ਸੇਵਕ ਬਣਨ ਲਈ ਆਪਣੇ ਅੰਤਸ਼ਕਰਣ ਵਿੱਚ ਅੰਮ੍ਰਿਤ ਸਿੰਚਣ ਦੀ ਲੋੜ ਹੈ। ਸਾਰੀ ਗਲ ਇਥੇ ਮੁਕਦੀ ਹੈ ਕਿ ਜੀਵਨ ਵਿੱਚ ਪਲਟਾ ਲਿਆਉਣ ਲਈ ਨਾਮ ਦੀ ਘਾਲ-ਕਮਾਈ ਕਰੀ ਚਲੋ। ਨਾਮ ਜਪਣ ਦਾ ਸਦਕਾ ਜਦੋਂ ਪ੍ਰਭੂ ਦੀ ਮਿਹਰ ਭਰੀ ਨਦਰਿ ਹੋ ਗਈ ਫਿਰ ਬਗੁਲੇ (ਪਖੰਡੀ ਮਨੁੱਖ) ਤੋਂ ਜੀਵ ਹੰਸੁ (ਗੁਰਮੁਖ) ਬਣਨ ਵਿੱਚ ਦੇਰੀ ਨਹੀਂ ਲਗੇਗੀ।



# ਨਾਮ ਸੁਣਨਾ

**ਜੀਵਉ ਨਾਮੁ ਸੁਨੀ ॥**
**ਜਉ ਸੁਪ੍ਰਸੰਨ ਭਏ ਗੁਰ ਪੂਰੇ,**
**ਤਬ ਮੇਰੀ ਆਸ ਪੂਨੀ ॥** [ਪੰਨਾ ੮੨੯

**ਸ੍ਰਵਣੀ ਨਾਮੁ ਸੁਣੈ ਹਰਿ ਬਾਣੀ,**
**ਨਾਨਕ, ਹਰਿ ਰੰਗਿ ਰੰਗਾਇਆ ॥** [ਪੰਨਾ ੧੦੪੧

ਸਿਰਜਨਹਾਰ ਪਿਤਾ ਨੇ ਜੀਵ ਨੂੰ ਜਿਥੇ ਮਾਣਸ ਜਨਮ ਬਖਸ਼ਿਆ ਹੈ ਉਥੇ ਗਿਆਨ ਅਤੇ ਕਰਮ ਇੰਦਰਿਆਂ ਸਹਿਤ ਸੁੰਦਰ ਸਰੀਰ ਵੀ ਪਰਦਾਨ ਕੀਤਾ ਹੈ। ਨਕ, ਕੰਨ, ਅੱਖਾਂ, ਜੀਭ, ਤੁਚਾ (ਖਲੜੀ) ਇਹ ਪੰਜ ਗਿਆਨ ਇੰਦਰੇ ਹਨ। ਨਕ ਦਾ ਵਿਸ਼ਾ ਸੁਗੰਧੀ ਆਦਿ ਸੁੰਘਣਾ, ਕੰਨਾ ਦਾ ਵਿਸ਼ਾ ਸ਼ਬਦ ਆਦਿ ਸੁਣਨਾ, ਅੱਖਾਂ ਦਾ ਵਿਸ਼ਾ ਰੂਪ ਰੰਗ ਆਦਿ ਵੇਖਣਾ, ਜੀਭ ਦਾ ਵਿਸ਼ਾ ਵਸਤੂ ਦਾ ਚਖਣਾ ਅਤੇ ਤੁਚਾ (ਖਲੜੀ) ਦਾ ਵਿਸ਼ਾ ਸਪਰਸ਼ ਕਰਨਾ, ਛੋਹਣਾ, ਠੰਢਾ ਤੱਤਾ ਅਨੁਭਵ ਕਰਨਾ ਹੈ। ਭਾ.ਸ. ਗੁਰਦਾਸ ਜੀ ਦੀ ਰਚਿਤ ੧੫ਵੀਂ ਵਾਰ ਦੀ ਤੀਜੀ ਪਉੜੀ ਵਿਚ ਮਾਣਸ ਜਨਮ ਦੀ ਉਤਮਤਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

**ਚਉਰਾਸੀਹ ਲਖ ਜੋਨਿ ਵਿਚਿ,**
**ਉਤਮੁ ਜੂਨਿ ਸੁ ਮਾਣਸ ਦੇਹੀ ॥**
**ਅਖੀਂ ਦੇਖੈ ਨਦਰਿ ਕਰਿ,**
**ਜਿਹਬਾ ਬੋਲੈ ਬਚਨ ਬਿਦੇਹੀ ॥**
**ਕੰਨੀ ਸੁਣਦਾ ਸੁਰਤਿ ਕਰਿ,**
**ਵਾਸ ਲਏ ਨਕਿ ਸਾਸ ਸਨੇਹੀ ॥**
**ਹਥੀ ਕਿਰਤਿ ਕਮਾਵਣੀ, ਪੈਰੀ ਚਲਣੁ ਜੋਤਿ ਇਵੇਹੀ ॥**
**ਗੁਰਮੁਖਿ ਜਨਮ ਸਕਾਰਥਾ,**

**ਮਨਮੁਖ ਮੂਰਤਿ ਮਤਿ ਕਿਨੇਹੀ ॥**
**ਕਰਤਾ ਪੁਰਖੁ ਵਿਸਾਰਿ ਕੈ,**
**ਮਾਣਸ ਦੀ ਮਨਿ ਆਸ ਧਰੇਹੀ ॥**
**ਪਸੂ ਪਰੇਤਹੁ ਬੁਰੀ ਬੁਰੇਹੀ ॥**

ਸੰਸਾਰ ਵਿਚ ਸੁਣਨ ਨੂੰ ਬਹੁਤ ਕੁਝ ਹੈ ਪਰ ਗੁਰਮਤਿ ਇਸ ਵਿਸ਼ੇ ਤੇ ਜੋ ਚਾਨਣ ਪਾਉਂਦੀ ਹੈ, ਉਸ ਦਾ ਅਧਿਐਨ ਕਰਕੇ ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ। ਕੰਨ, ਕਰਤਾ ਪੁਰਖ ਜੀ ਪਾਸੋਂ ਜੀਵ ਨੂੰ ਮਿਲੀ ਇਕ ਅਮੋਲਕ ਦਾਤਿ ਹੈ। ਜਿਹੜੇ ਮਨੁੱਖ ਬੋਲੇ (ਡੋਰੇ) ਹਨ, ਕੰਨਾ ਰਾਹੀਂ ਕੁਝ ਨਹੀਂ ਸੁਣ ਸਕਦੇ ਜਾਂ ਕੰਨਾਂ ਵਿਚ ਮਸ਼ੀਨ ਲਾ ਕੇ ਸੁਣਦੇ ਹਨ, ਉਨ੍ਹਾਂ ਪਾਸੋਂ ਸੁਣਨ ਦਾ ਮੁੱਲ ਪੁੱਛੋ। ਦੂਜੇ ਪਾਸੇ ਜਿਨ੍ਹਾਂ ਦੇ ਕੰਨ ਠੀਕ ਕੰਮ ਕਰਦੇ ਹਨ, ਕੀ ਓਹ ਆਪਣੇ ਕੰਨਾਂ ਦੀ ਯੋਗ ਵਰਤੋਂ ਕਰ ਰਹੇ ਹਨ?। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**
**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ,**
**ਸੁਣਹੁ ਸਤਿ ਬਾਣੀ ॥....** [ਪੰਨਾ ੯੨੨

ਸੁਣਨ ਦੇ ਜੋ ਲਾਭ ਹਨ ਉਨ੍ਹਾਂ ਦਾ ਵਿਸਥਾਰ 'ਸਤਿ ਬਾਣੀ' ਸੁਣਨ ਨਾਲ ਹੈ। 'ਜਪੁ' ਬਾਣੀ ਦੀਆਂ ਹੇਠ ਲਿਖੀਆਂ ਚਾਰ ਪਉੜੀਆਂ ਵਿਚ 'ਸੁਣਨ' ਦੀ ਮਹੱਤਤਾ ਅੰਕਿਤ ਹੈ। ਜੇ ਨਾਮ ਸੁਣ ਕੇ, ਮੰਨ ਕੇ ਪ੍ਰਭੂ ਨਾਲ ਪ੍ਰੇਮ ਕਰਨਾ ਆ ਜਾਵੇ ਤਾਂ ਨਾਮ ਅਭਿਆਸੀ ਨੂੰ ਕਿਸੇ ਪ੍ਰਕਾਰ ਦਾ ਦੁਖ ਨਹੀਂ ਦੇਖਣਾ ਪੈਂਦਾ, ਸਗੋਂ ਉਸ ਨੂੰ 'ਸਦਾ ਵਿਗਾਸ' ਵਾਲੀ ਅਵਸਥਾ ਪ੍ਰਾਪਤ ਹੋਈ ਰਹਿੰਦੀ ਹੈ:-

**੧- ਸੁਣਿਐ ਸਿਧ ਪੀਰ ਸੁਰ ਨਾਥ ॥੮॥**
**੨- ਸੁਣਿਐ ਈਸਰੁ ਬਰਮਾ ਇੰਦੁ ॥੯॥**
**੩- ਸੁਣਿਐ ਸਤੁ ਸੰਤੋਖੁ ਗਿਆਨੁ ॥੧੦॥**
**੪- ਸੁਣਿਐ ਸਰਾ ਗੁਣਾ ਕੇ ਗਾਹ ॥੧੧॥** [ਪੰਨਾ ੨

ਸੁਣਨ ਦਾ ਇਹ ਭਾਵ ਨਹੀਂ ਹੁੰਦਾ ਕਿ ਇਕ ਕੰਨ ਰਾਹੀਂ ਗੁਰ-ਉਪਦੇਸ਼ ਸੁਣਿਆ ਤੇ ਦੂਜੇ ਕੰਨ ਰਾਹੀਂ ਬਾਹਰ ਕਢ ਦਿਤਾ। ਗੁਰ-ਅਸਥਾਨਾਂ ਤੇ ਗੁਰਬਾਣੀ

ਦਾ ਕੀਰਤਨ, ਪਠਨ-ਪਾਠਨ ਆਦਿ ਹੁੰਦਾ ਹੈ ਪਰ ਸਹੀ ਅਰਥਾਂ ਵਿੱਚ ਸ੍ਰੋਤੇ ਵਿਰਲੇ ਹੁੰਦੇ ਹਨ। ਜਿਹੜੇ ਜੀਵ ਘਰੋਂ ਹੀ ਨਾਮ ਸੁਣਨ ਦੇ ਚਾਅ ਨਾਲ ਸੰਗਤ ਵਿਚ ਨਹੀਂ ਜਾਂਦੇ, ਉਨ੍ਹਾਂ ਨੇ ਉਥੇ ਜਾ ਕੇ ਬਾਣੀ ਵਲ ਕਿਥੇ ਧਿਆਨ ਦੇਣਾ ਹੈ? ਓਹ ਤਾਂ ਭੋਗ ਪੈਣ ਦੀ ਉਡੀਕ ਵਿੱਚ ਹੁੰਦੇ ਹਨ, ਕੜਾਹ ਪ੍ਰਸ਼ਾਦ ਲੈ ਕੇ ਘਰ ਆ ਜਾਂਦੇ ਹਨ। ਹੋਰ ਤਾਂ ਹੋਰ, ਸਵੇਰੇ ਜੋ ਹੁਕਮਨਾਮਾ ਬਖਸ਼ਿਸ਼ ਹੁੰਦਾ ਹੈ, ਬਾਹਰ ਬੋਰਡ ਤੇ ਵੀ ਲਿਖਿਆ ਹੁੰਦਾ ਹੈ, ਉਸ ਨੂੰ ਪੜ੍ਹ ਕੇ ਹਰ ਕੋਈ ਨਮਸਕਾਰ ਕਰਦਾ ਹੈ, ਪਰ ਥੋੜੀ ਦੇਰ ਬਾਅਦ ਪੁਛੋ ਕਿ ਅਜ ਕੀ ਹੁਕਮ ਸੁਣਿਆ ਸੀ? ਉਸ ਨੂੰ ਦਸਣ ਤੋਂ ਵੀ ਅਸਮਰਥ ਹੁੰਦੇ ਹਨ। ਬਸ, ਬੇ-ਧਿਆਨੇ ਜਗਿਆਸੂਆਂ ਦੀ ਡਾਵਾਂ ਡੋਲ ਜਿਹੀ ਦਸ਼ਾ ਬਣੀ ਰਹਿੰਦੀ ਹੈ। ਸੁਣਨ ਤੋਂ ਭਾਵ ਹੁੰਦਾ ਹੈ ਕਿ ਗੁਰੂ ਦੇ ਬਚਨ ਪੂਰੇ ਧਿਆਨ ਨਾਲ ਸੁਣਨੇ, ਫਿਰ ਸਮਝਣੇ, ਉਸ ਵਿਚ ਦਿੱਤੀ ਸਿਖਿਆ ਨੂੰ ਧਾਰਨ ਕਰਨਾ ਅਤੇ ਉਸ ਅਨੁਸਾਰ ਜੀਵਨ ਢਾਲਣਾ ਹੁੰਦਾ ਹੈ।

ਬੋਲਣ ਨਾਲੋਂ ਸੁਣਨਾ ਬਹੁਤ ਔਖਾ ਹੈ। ਵੇਖੋ ਰਾਗੀ, ਕੀਰਤਨੀਏ ਸਿੰਘ ਆਪ ਕਈ ਕਈ ਘੰਟੇ ਸੰਗਤਾਂ ਤਾਈਂ ਕੀਰਤਨ ਸ੍ਰਵਣ ਕਰਾ ਸਕਦੇ ਹਨ ਪਰ ਆਪ ਬੈਠ ਕੇ ਸੁਣਨ ਤੋਂ ਕੰਨੀ ਕਤਰਾਉਂਦੇ ਹਨ। ਨਾਮ ਬਾਣੀ ਦਾ ਨਿਰੰਤਰ ਅਭਿਆਸ ਸਾਵਧਾਨ ਹੋ ਕੇ ਕਰਨਾ ਤੇ ਸ੍ਰਵਣ ਕਰਨਾ ਕੋਈ ਸੌਖੀ ਗੱਲ ਨਹੀਂ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ:-

ਇਕ ਵਾਰੀ ਦਸ਼ਮੇਸ਼ ਪਾਤਿਸ਼ਾਹ ਜੀ ਦਾ ਸੁੰਦਰ ਦੀਵਾਨ ਸਜਿਆ ਹੋਇਆ ਸੀ ਜਿਸ ਵਿੱਚ ਸੰਗਤ ਦਾ ਭਾਰੀ ਇਕੱਠ ਸੀ। ਉਥੇ ਇਕ ਸੁਥਰੇ ਨੇ ਸਾਰੇ ਇਕਠ ਨੂੰ ਕਹਿ ਦਿੱਤਾ 'ਫਿਟੇ ਮੂੰਹ ਤੁਹਾਡਾ'। ਇਕੱਠ ਵਿਚੋਂ ਕਈ ਸਿੱਖ ਭਾਈ ਸੁਥਰੇ ਮਗਰ ਦੌੜੇ ਪਰ ਉਹ ਭਜ ਗਿਆ ਅਤੇ ਇਕੱਠ ਵੇਖਦਾ ਹੀ ਰਹਿ ਗਿਆ। ਕੁਝ ਮਹੀਨਿਆਂ ਮਗਰੋਂ ਓਹੀ ਭਾਈ ਸੁਥਰਾ ਆਇਆ। ਸੰਗਤ ਨੇ ਕਿਹਾ ਭਾਈ ਸੁਥਰਾ ਜੀ ਤੁਸੀਂ ਸੰਗਤਾਂ ਦਾ ਮੂੰਹ ਕਿਉਂ ਫਿਟਕਾਰਿਆ ਸੀ? ਭਾਈ ਸੁਥਰਾ ਜੀ ਨੇ ਆਖਿਆ 'ਮੈਂ ਤਾਂ ਸੰਗਤਾਂ ਦੇ ਜੋੜੇ ਝਾੜਨ ਵਾਲਾ, ਪਾਣੀ ਢੋਣ ਵਾਲਾ ਸੇਵਾਦਾਰ ਹਾਂ। ਮੈਂ ਤਾਂ ਸਾਧ ਸੰਗਤ ਦੀ ਚਰਨ ਧੂੜੀ ਨੂੰ ਤਰਸਦਾ ਹਾਂ, ਸੰਗਤ ਨੂੰ ਨਮਸਕਾਰ ਕਰਦਾ ਹਾਂ, ਮੈਂ ਸੰਗਤ ਦਾ ਮੂੰਹ ਕਿਵੇਂ ਫਿਟਕਾਰ ਸਕਦਾ ਹਾਂ? ਤੁਹਾਨੂੰ ਭੁਲੇਖਾ

ਲੱਗਾ ਹੈ।

ਗੁਰੂ ਜੀ ਕੋਲ ਹੀ ਬੈਠੇ ਸਨ ਅਤੇ ਸੁਥਰੇ ਦੀ ਗਲ ਸੁਣ ਕੇ ਮੁਸਕਰਾ ਰਹੇ ਸਨ। ਸਿੱਖ ਕਹਿਣ ਲਗੇ 'ਗੁਰੂ ਜੀ! ਸੁਥਰਾ ਝੂਠ ਬੋਲਦਾ ਹੈ, ਇਹ ਹੁਣ ਮੁਕਰ ਗਿਆ ਹੈ।' ਗੁਰੂ ਸਾਹਿਬ ਨੇ ਭਾਈ ਸੁਥਰੇ ਪਾਸੋਂ ਅਸਲ ਗਲ ਪੁਛੀ ਤਾਂ ਭਾਈ ਸੁਥਰਾ ਹੱਥ ਜੋੜ ਕੇ ਕਹਿਣ ਲਗਾ 'ਸਚੇ ਪਾਤਿਸ਼ਾਹ ਜੀ! ਰਾਗੀ ਸ਼ਬਦ ਪੜ੍ਹ ਰਹੇ ਸਨ ਪਰ ਉਨ੍ਹਾਂ ਦਾ ਧਿਆਨ ਮਾਇਆ ਵਿਚ ਸੀ। ਸਿੱਖਾਂ ਦੇ ਕੇਵਲ ਸਰੀਰ ਹੀ ਬੈਠੇ ਹੋਏ ਸਨ, ਸੁਰਤਿ ਉਨ੍ਹਾਂ ਦੀ ਸੰਗਤ ਵਿਚ ਨਹੀਂ ਸੀ, ਕਿਤੇ ਬਾਹਰ ਅਵਾਰਾ ਗਰਦੀ ਕਰ ਰਹੀ ਸੀ। ਭਾਵ ਉਹ ਮਨ ਤੇ ਸੁਰਤਿ ਕਰਕੇ ਗ਼ੈਰ-ਹਾਜ਼ਰ ਸਨ। ਭਾਈ ਸੁਥਰਾ ਨੇ ਕਿਹਾ, 'ਰਾਗੀ ਭੀ ਓਹੀ ਹਨ, ਸੰਗਤ ਭੀ ਓਹੀ ਹੈ ਤੇ ਮੈਂ ਭੀ ਉਹੋ ਹਾਂ। ਗੁਰੂ ਜੀ! ਇਹਨਾਂ ਗੁਰਮੁਖਾਂ ਤੋਂ ਪੁਛੋ ਜਦੋਂ ਮੈਂ ਮੂੰਹ ਫਿਟਕਾਰਿਆ ਸੀ ਉਸ ਵੇਲੇ ਰਾਗੀ ਕਿਹੜਾ ਸ਼ਬਦ ਪੜ੍ਹ ਰਹੇ ਸਨ? ਜੇ ਸ਼ਬਦ ਯਾਦ ਨਹੀਂ ਤਾਂ ਉਸ ਦਾ ਸਮੁਚਾ ਭਾਵ ਹੀ ਦਸ ਦੇਣ। ਸਾਰੇ ਸਿਖਾਂ ਨੇ ਨੀਵੀਆਂ ਪਾ ਲਈਆਂ। ਰਾਗੀ ਭੀ ਡਰ ਗਏ ਕਿਤੇ ਗੁਰੂ ਮਹਾਰਾਜ ਸਾਡੇ ਪਾਸੋਂ ਭੀ ਨਾ ਪੁਛ ਲੈਣ ਕਿ ਤੁਸੀਂ ਉਸ ਵੇਲੇ ਕਿਹੜਾ ਸ਼ਬਦ ਗਾਇਨ ਕਰ ਰਹੇ ਸੀ? ਸੋ, ਸਿਧਾਂਤਕ ਗੱਲ ਇਹ ਹੈ ਕਿ ਕੋਈ ਵਿਰਲਾ ਗੁਰਮੁਖਿ ਹੀ ਸਾਵਧਾਨ ਹੋ ਕੇ ਸੁਰਤਿ ਨਾਲ ਨਾਮ ਸੁਣਦਾ ਹੈ। ਬਾਕੀ ਸੰਗਤ ਸਰੀਰ ਕਰਕੇ ਹਾਜ਼ਰ ਹੁੰਦੀ ਹੈ, ਮਨ ਕਰਕੇ ਨਹੀਂ। ਸੋ ਪ੍ਰੇਮ ਨਾਲ ਨਾਮ-ਬਾਣੀ ਸੁਣਨ ਦਾ ਅਭਿਆਸ ਪਕਾਉਣ ਦੀ ਲੋੜ ਹੈ। ਭਾ. ਸ. ਗੁਰਦਾਸ ਜੀ ਨੇ ਗੁਰਸਿਖ ਦੀ ਕਰਨੀ ਦਾ ਜ਼ਿਕਰ ਇਉਂ ਕੀਤਾ ਹੈ:-

**੧- ਗੁਰਸਿਖੀ ਗੁਰਸਿਖ ਸੁਣ,**
**ਅੰਦਰਿ ਸਿਆਣਾ ਬਾਹਰਿ ਭੋਲਾ ॥**
**ਸਬਦ ਸੁਰਤਿ ਸਾਵਧਾਨ ਹੋਇ,**
**ਵਿਣੁ ਗੁਰਸਬਦ ਨ ਸੁਣਹੀ ਬੋਲਾ ॥ [ਵਾਰ ੪ ਪਉੜੀ-੧੭**

**੨- ਸਾਵਧਾਨ ਗੁਰਵਾਕ, ਨ ਮਨ ਭਰਮੀਵਣਾ ॥**
**ਸਬਦ ਸੁਰਤਿ ਹੁਸ਼ਨਾਕ, ਪਾਰਿ ਪਰੀਵਣਾ ॥ [ਵਾਰ ੩-੧੯**

'ਸਾਰੰਗ ਕੀ ਵਾਰ' ਵਿਚ ਨਾਮ ਸੁਣਨ ਦੇ ਲਾਭ ਤੇ ਵਡਿਆਈ ਨੂੰ ਇਉਂ

ਨਿਰੂਪਣ ਕੀਤਾ ਗਿਆ ਹੈ:-

**੧- ਨਾਇ ਸੁਣਿਐ ਸਭ ਸਿਧਿ ਹੈ, ਰਿਧਿ ਪਿਛੈ ਆਵੈ॥**
**ਨਾਇ ਸੁਣਿਐ ਨਉ ਨਿਧਿ ਮਿਲੈ, ਮਨ ਚਿੰਦਿਆ ਪਾਵੈ ॥**
**ਨਾਇ ਸੁਣਿਐ ਸੰਤੋਖ ਹੋਇ, ਕਵਲਾ ਚਰਨ ਧਿਆਵੈ ॥**
**ਨਾਇ ਸੁਣਿਐ ਸਹਜੁ ਉਪਜੈ, ਸਹਜੇ ਸੁਖੁ ਪਾਵੈ ॥**
**ਗੁਰਮਤੀ ਨਾਉ ਪਾਈਐ, ਨਾਨਕ ਗੁਣ ਗਾਵੈ ॥੭॥**
**੨- ਨਾਇ ਸੁਣਿਐ ਸੁਚਿ ਸੰਜਮੋ, ਜਮੁ ਨੇੜਿ ਨ ਆਵੈ ॥**
**ਨਾਇ ਸੁਣਿਐ ਘਟਿ ਚਾਨਣਾ, ਆਨੇਰ ਗਵਾਵੈ ॥**
**ਨਾਇ ਸੁਣਿਐ ਪਾਪ ਕਟੀਅਹਿ, ਨਿਰਮਲ ਸਚੁ ਪਾਵੈ ॥**
**ਨਾਨਕ ਨਾਇ ਸੁਣਿਐ ਮੁਖ ਉਜਲੇ,**
**ਨਾਉ ਗੁਰਮੁਖਿ ਧਿਆਵੈ ॥** [ਪੰਨਾ ੧੨੪੦

ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਬਿਲਾਵਲ ਰਾਗ ਵਿਚ ਆਪਣੀ ਦਿਲੀ ਕਾਮਨਾ ਤੇ ਭਾਵਨਾ ਵਾਲੀ ਅਰਦਾਸਿ ਆਪਣੇ ਮਾਲਕ ਜੀ ਦੇ ਚਰਨਾ ਵਿਚ ਇਉਂ ਕੀਤੀ ਹੈ:-

**ਮੇਰੇ ਮੋਹਨ ਸ੍ਵਨੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ,**
**ਬੋਲਤ ਬੋਲ ਅਜਾਏ ॥੧॥** [ਪੰਨਾ ੮੨੦

**ਅਰਥ**- ਹੇ (ਮਨ ਨੂੰ) ਮੋਹਣ ਵਾਲੇ (ਪ੍ਰਭੂ! ਮੇਰੇ) ਕੰਨਾਂ ਵਿਚ ਇਹ (ਇਹੋ ਜਿਹੇ ਕੋਈ ਗੀਤ) ਨਾ ਸੁਣਾਏ। ਸਾਕਤ (ਲੋਕ ਜੋ) ਗੀਤ, ਨਾਦ ਧੁਨੀ ਆਦਿ ਗਾਉਂਦੇ ਹਨ, ਜੋ ਬੋਲ ਬੋਲਦੇ ਹਨ (ਸਭ ਵਿਕਾਰਾਂ ਨਾਲ ਭਰੇ) ਵਿਅਰਥ (ਬੋਲ ਹੁੰਦੇ ਹਨ)।

ਅਜੋਕਾ ਸਿਖ ਸਮਾਜ ਕੀ ਸਾਰੇ ਸੰਸਾਰ ਵਲ ਨਜ਼ਰ ਮਾਰੀਏ ਤਾਂ ਲੋਕਾਂ ਦਾ ਰੁਝਾਨ ਧਰਮ ਨਾਲੋਂ ਵਧੇਰੇ ਗੰਦੇ-ਮੰਦੇ ਗੀਤ ਸੁਣਨ ਵਲ ਹੀ ਲੱਗਾ ਹੋਇਆ ਹੈ। ਅਜਿਹੇ ਰੁਝਾਨ ਦਾ ਵਾਤਾਵਰਨ ਟੀ.ਵੀ. ਦੀ ਸੰਗਤ ਕਾਰਨ ਬਣਿਆ ਹੋਇਆ ਹੈ ਜਿਸ ਨੂੰ ਕੀ ਨੌਜਵਾਨ ਬਚੇ ਬਚੀਆਂ, ਕੀ ਇਸਤ੍ਰੀਆਂ ਤੇ ਬ੍ਰਿਧ ਸਭ ਦਿਨ ਰਾਤ

ਇਸ ਦੇ ਮਨੋਰੰਜਨ ਵਿਚ ਗਲਤਾਨ ਹਨ। ਨਿਤਨੇਮ ਬਾਣੀਆਂ ਦਾ ਪਾਠ ਬੇਸ਼ਕ ਰਹਿ ਜਾਏ ਤਾਂ ਰਹਿ ਜਾਏ, ਕੋਈ ਪਰਵਾਹ ਨਹੀਂ, ਪਰ ਨਾਟਕ, ਡਾਂਸ ਆਦਿ ਵੇਖੇ ਤੇ ਸੁਣੇ ਬਿਨਾ ਜੀਵਨ ਫਿੱਕਾ ਫਿੱਕਾ ਜਿਹਾ ਲਗਦਾ ਹੈ।

ਮਨਮੁਖ ਜੀਵ ਸਤਿਗੁਰਾਂ ਦੇ ਪਾਵਨ ਬਚਨ ਗਹੁ ਨਾਲ ਸੁਣੇ ਤਾਂ ਇਸ ਨੂੰ ਸੋਝੀ ਆਵੇ ਕਿ ਨਾਮ ਵਿਸਾਰ ਕੇ ਹੋਰ ਹੋਰ ਕੰਮਾਂ ਵਿਚ ਲਗਿਆਂ ਰਤਨ ਜਨਮ ਵਿਅਰਥ ਜਾ ਰਿਹਾ ਹੈ:-

**ਆਇਓ ਸੁਨਨ ਪੜਨ ਕਉ ਬਾਣੀ ॥**
**ਨਾਮੁ ਵਿਸਾਰਿ ਲਗਹਿ ਅਨ ਲਾਲਚਿ,**
**ਬਿਰਥਾ ਜਨਮੁ ਪਰਾਣੀ ॥** [ਪੰਨਾ ੧੨੧੮

— — —

**ਸੁਨਿ ਮੇਰੀ ਮਨਸਾ ਮਨੈ ਮਾਹਿ, ਸਤਿ ਦੇਖੁ ਬੀਚਾਰਿ॥**
**ਸਿਧ ਸਾਧਿਕ ਗਿਰਹੀ ਜੋਗੀ,**
**ਤਜਿ ਗਏ ਘਰ ਬਾਰ॥...** [ਪੰਨਾ ੮੦੮

ਸੁਣਨ ਸੁਣਨ ਵਿਚ ਅਤੇ ਸਮਝਣ-ਸਮਝਣ ਵਿਚ ਬਹੁਤ ਅੰਤਰ ਹੁੰਦਾ ਹੈ। ਰਜੋ, ਤਮੋ, ਸਤੋ ਅਥਵਾ ਤਿੰਨਾਂ ਗੁਣਾਂ ਵਿਚ ਸੁਣਨਾ ਕੁਝ ਹੋਰ ਹੈ ਅਤੇ ਤੁਰੀਆ ਅਥਵਾ ਚਉਥੇ (ਸਹਜ) ਪਦ ਵਿਚ ਸੁਣਨ ਵਾਲੀ ਅਵਸਥਾ ਦੇ ਗੁਣ ਵਿਲਖਣ ਹਨ। ਉਥੇ ਸਹਜ ਵਿਚ ਹੀ ਸੌਣਾ, ਸਹਜ ਵਿਚ ਹੀ ਜਾਗਣਾ ਅਰਥਾਤ ਸੰਸਾਰ ਦੇ ਰੱਸਾਂ ਵਲੋਂ ਪੂਰਨ ਉਪਰਾਮਤਾ ਹੁੰਦੀ ਹੈ। ਅਜਿਹੀ ਅਵਸਥਾ ਵਿਚ ਸਮਾਨ ਦ੍ਰਿਸ਼ਟੀ ਹੁੰਦੀ ਹੈ, ਸਾਰੇ ਇੰਦ੍ਰੇ ਨਾਮ ਰੰਗ ਵਿਚ ਮਸਤ ਹੁੰਦੇ ਹਨ। ਗੁਰਬਾਣੀ ਵਿਚ ਸਹਜ ਅਵਸਥਾ ਵਾਲੇ ਸ੍ਰੋਤਿਆਂ ਦੀ ਅਵਸਥਾ ਦਾ ਇਉਂ ਵਰਨਣ ਕੀਤਾ ਹੈ:-

**੧- ਜੇਤਾ ਸੁਨਣਾ ਤੇਤਾ ਨਾਮੁ ॥**
**ਜੇਤਾ ਪੇਖਨੁ ਤੇਤਾ ਧਿਆਨੁ ॥** [ਪੰਨਾ ੨੩੬

**੨- ਜੀਭ ਰਸਾਇਣ ਸਾਚੈ ਰਾਤੀ ॥**
**ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥**
**ਸ੍ਰਵਣ ਸਰੋਤ ਰਜੇ ਗੁਰਬਾਣੀ,**

**ਜੋਤੀ ਜੋਤਿ ਮਿਲਾਈ ਹੇ ॥** [ਪੰਨਾ ੧੦੨੩

ਸ੍ਰੀ ਗੁਰੂ ਅਮਰਦਾਸ ਜੀ ਨੇ ਨਾਮ ਬਾਰੇ ਬਹੁਤ ਹੀ ਸਿਰੇ ਦੀ ਗਲ ਕੀਤੀ ਹੈ:-

**ਸੁਣਿ ਸਿਖਿਐ ਸਾਦੁ ਨ ਆਇਓ,**
**ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥**
**ਸਤਿਗੁਰਿ ਸੇਵਿਐ ਨਾਮੁ ਮਨਿ ਵਸੈ,**
**ਵਿਚਹੁ ਭ੍ਰਮੁ ਭਉ ਭਾਗੈ ॥**
**ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ,**
**ਤਾਂ ਸਚਿ ਨਾਮਿ ਲਿਵ ਲਾਗੈ ॥**
**ਨਾਨਕ, ਨਾਮਿ ਮਿਲੈ ਵਡਿਆਈ,**
**ਹਰਿ ਦਰਿ ਸੋਹਨਿ ਆਗੈ॥੨॥** [ਪੰਨਾ ੫੯੦

ਭਾਵ ਜਗਿਆਸੂ ਨੂੰ ਗੁਰੂ ਦੀ ਸਿਖਿਆ ਸੁਣ ਕੇ ਓਦੋਂ ਤੱਕ ਰੱਸ ਪ੍ਰਾਪਤ ਨਹੀ ਹੋ ਸਕਦਾ ਜਦੋਂ ਤੱਕ ਇਹ ਨਾਮ-ਕਮਾਈ ਵਿਚ ਨਹੀਂ ਲਗਦਾ। ਜਿਹੋ ਜਿਹੀ ਭਾਵਨਾ ਨਾਲ ਕੋਈ ਗੁਰੂ ਨੂੰ ਜਾਣਦਾ ਹੈ, ਉਹ ਉਹੋ ਜਿਹਾ ਬਣ ਜਾਂਦਾ ਹੈ। ਭਾਵ ਗੁਰੂ ਸਭ ਤੋਂ ਉਤਮ ਤੇ ਉਚਾ ਹੈ, ਜਿਹੜਾ ਜੀਵ ਉਸ ਨੂੰ ਉਚਾ ਜਾਣਦਾ ਹੈ, ਤਾਂ ਉਸ ਦੀ ਨਾਮ ਵਿਚ ਲਗਨ ਲਗਦੀ ਹੈ। ਸਿਧਾਂਤ ਇਹ ਹੈ:-

**ਜੇਹਾ ਸਤਿਗੁਰੁ ਕਰਿ ਜਾਣਿਆ,**
**ਤੇਹੋ ਜਿਹਾ ਸੁਖੁ ਹੋਇ ॥...** [ਪੰਨਾ ੩੦

ਨਾਮ ਨਿਰਾ ਬਾਹਰਮੁਖੀ ਕੰਨਾ ਦੇ ਸੁਣਨ ਦਾ ਵਿਸ਼ਾ ਨਹੀਂ, ਇਹ ਅੰਤਰ ਆਤਮੇ ਦੀ ਅਨੋਖੀ ਖੇਡ ਹੈ। ਕੰਨ ਤੋਂ ਮਨ ਤਕ ਪਹੁੰਚਿਆਂ ਬਾਣੀ ਦਾ ਨਾਦ ਵਿਸਮਾਦ ਰੂਪ ਧਾਰਦਾ ਹੈ ਤਾਂ ਕਿਤੇ ਸੋਝੀ ਆਉਂਦੀ ਹੈ:-

**ਅਨਦਿਨੁ ਸਾਹਿਬੁ ਸੇਵੀਐ, ਅੰਤਿ ਛਡਾਏ ਸੋਇ ॥**
**ਸੁਣਿ ਸੁਣਿ ਮੇਰੀ ਕਾਮਣੀ, ਪਾਰਿ ਉਤਾਰਾ ਹੋਇ॥** [ਪੰਨਾ ੬੯੦

ਨਾਮ ਸੁਣਨ ਨਾਲ ਬੇਅੰਤ ਸ਼ਕਤੀ ਪ੍ਰਾਪਤ ਹੋ ਜਾਂਦੀ ਹੈ। ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਰਚਿਤ ਅਮਰ ਸ਼ਹੀਦ ਭਾਈ ਸਾਹਿਬ ਮਨੀ ਸਿੰਘ ਜੀ) ਵਿਚ ਕਾਕ ਭਸੁੰਡ ਵਾਲੀ ਸਾਖੀ ਚੋਂ ਨਾਮ ਸ੍ਰਵਣ ਬਾਰੇ ਕਈ

ਤੱਥ ਮਿਲਦੇ ਹਨ। ਇਸੇ ਤਰ੍ਹਾਂ 'ਸਿਖਾਂ ਦੀ ਭਗਤ ਮਾਲਾ' ਵਿਚ ਅੰਕਿਤ ਹੈ ਕਿ ਇਕ ਵਾਰੀ ਸੁਲਤਾਨਪੁਰ ਦੇ ਵਾਸੀ ਸਿਖ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਆਏ ਅਤੇ ਕਹਿਣ ਲਗੇ ਉਨ੍ਹਾਂ ਨੂੰ ਤੀਜੀ ਪਾਤਿਸ਼ਾਹੀ ਦਾ ਹੁਕਮ ਹੋਇਆ ਹੈ:- ''ਤੁਸਾਂ ਧਰਮ ਦੀ ਕਿਰਤ ਕਰਕੇ ਸਿਖਾਂ ਦੀ ਸੇਵਾ ਕਰਨੀ । ਮਨ ਨੀਵਾਂ ਕਰਨਾ, ਮਿਠਾ ਬੋਲਣਾ, ਪਿਛਲੀ ਰਾਤੀ ਇਸ਼ਨਾਨ ਕਰਕੇ ਸ਼ਬਦ ਪੜ੍ਹਨਾ ਤੇ ਝਾਲਾਘੇ ਗਿਰੰਥ ਜੀ ਦੀ ਬਾਣੀ ਸੁਣ ਕੇ ਕਿਰਤ ਨੂੰ ਲਗਣਾ।''

ਸੰਸਾਰ ਵਿਚ ਜਿਤਨੇ ਵੀ ਉਚ ਕੋਟੀ ਦੇ ਭਗਤ ਤੇ ਸੰਤ ਸਜਣ ਹੋਏ ਹਨ, ਸਭ ਇਕ ਦੂਜੇ ਨਾਮ-ਅਭਿਆਸੀਆਂ ਪਾਸੋਂ ਨਾਮ ਦੀ ਮਹਿਮਾ ਸੁਣ ਕੇ ਹੀ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਲੀਨ ਹੋਏ ਹਨ ਅਤੇ ਉਨ੍ਹਾਂ ਨੂੰ ਪ੍ਰਤੱਖ ਪ੍ਰਭੂ ਦਾ ਦਰਸ਼ਨ ਪਰਸਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਆਸਾ ਰਾਗ ਅੰਦਰ 'ਮਹਲਾ ਪ' ਦੇ ਸੰਰਲੇਖ ਹੇਠਾਂ ਇਸ ਸਚਾਈ ਦੀ ਇਉਂ ਪੁਸ਼ਟੀ ਹੁੰਦੀ ਹੈ:-

**ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮ ਦੇਉ ਮਨੁ ਲੀਣਾ॥**<br>
**ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ਰਹਾਉ॥**<br>
**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥**<br>
**ਨੀਚ ਕੁਲਾ ਜੋਲਾਹਰਾ, ਭਇਓ ਗੁਨੀ ਗਹੀਰਾ॥੧॥**<br>
**ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ॥**<br>
**ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥੨॥**<br>
**ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥**<br>
**ਹਿਰਦੈ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ॥੩॥**<br>
**ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ॥**<br>
**ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ॥੪॥੨॥** [ਪੰ. ੪੮੮

ਅੰਤ ਵਿਚ ਸਿਧਾਂਤ ਇਹ ਹੈ ਕਿ ਕਰਤਾਪੁਰਖ ਜੀ ਨੇ ਮਨੁਖੀ ਮਤਿ ਵਿਚ ਰਤਨ, ਜਵਾਹਰ, ਮਾਣਕ ਨਾਲੋਂ ਵੀ ਬੇਸ਼ੁਮਾਰ ਕੀਮਤੀ ਗੁਣ ਰਖੇ ਹੋਏ ਹਨ। ਜੇ ਕੀ ਸਿੱਖ ਧਿਆਨ ਤੇ ਨਿਸਚੇ ਨਾਲ ਗੁਰਦੇਵ ਪਿਤਾ ਜੀ ਦੇ ਬਚਨ ਪ੍ਰੇਮ ਨਾਲ ਸੁਨ ਤਾਂ ਸੁਤੇ ਹੀ ਸਭ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਨਾਮ-ਬਾਣੀ ਸੁਣ ਕੇ

ਸਿਖ ਦਾ ਨਿਸ਼ਾਨਾ ਗੁਰ-ਪਾਰਸ ਦੀ ਛੋਹ ਪ੍ਰਾਪਤ ਕਰਨਾ ਹੋਵੇ ਫਿਰ ਸੁਤੇ ਹੀ **ਪ੍ਰੇਮ ਸਰੂਪ ਵਾਹਿਗੁਰੂ ਜੀ ਦੇ ਦਰਸ਼ਨ ਨਸੀਬ ਹੋ ਜਾਣਗੇ।** ਇਸ ਸਿਧਾਂਤ ਦੀ ਪੂਰਤੀ ਲਈ ਭਗਤ ਰਵਿਦਾਸ ਜੀ ਦੀ ਬਾਣੀ ਚੋਂ ਉਸਾਰੂ ਜੀਵਨ ਦੀ ਇਉਂ ਸੇਧ ਮਿਲਦੀ ਹੈ:-

**ਪੜੀਐ ਗੁਨੀਐ ਨਾਮੁ ਸਭੁ ਸੁਨੀਐ,**
**ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ,**
**ਜਉ ਪਾਰਸਹਿ ਨ ਪਰਸੈ ॥ ੧ ॥** **[ਪੰਨਾ ੬੭੩**

ਭਾਵ ਨਿਰਾ ਪੜ੍ਹਨ, ਗੁੜ੍ਹਨ ਤੇ ਸੁਣਨ ਨਾਲ ਕੁਝ ਨਹੀਂ ਬਣਦਾ। ਹਿਰਦੇ ਵਿਚ ਗੁਰੂ ਚਰਨਾਂ ਦੀ ਛੁਹ ਪ੍ਰਾਪਤ ਕਰਨ ਦੀ ਤੀਬਰ ਚਾਹਨਾ ਹੋਵੇ। ਜਿਵੇਂ ਹਿਰਨ ਘੰਡੇ ਹੇੜੇ ਦੀ ਆਵਾਜ਼ ਸੁਣ ਕੇ ਲੋਟ ਪੋਟ ਹੋ ਜਾਂਦਾ ਹੈ, ਇਸ ਤਰ੍ਹਾਂ ਸਿਖ ਗੁਰੂ ਦਾ ਸ਼ਬਦ ਸੁਣ ਕੇ ਆਪਣਾ ਆਪ ਨਿਛਾਵਰ ਕਰ ਦੇਵੇ, ਫਿਰ ਸੁਣਨ ਦੀ ਸਹੀ ਸੋਝੀ ਆ ਜਾਵੇਗੀ।



# ਨਾਮ ਮੰਨਣਾ

**ਜਿਨੀ ਸੁਣਿ ਮੰਨਿਆ ਹਰਿ ਨਾਉ, ਤਿਨਾ ਹਉ ਵਾਰੀਆ॥**
**ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥** [ਪੰਨਾ ੬੪੫

ਜਿਵੇਂ ਗਾਉਣ ਨਾਲੋਂ ਸੁਣਨਾ ਔਖਾ ਹੈ ਤਿਵੇਂ ਸੁਣਨ ਨਾਲੋਂ ਮੰਨਣਾ ਹੋਰ ਭੀ ਔਖਾ ਹੈ। ਸੁਣਨਾ ਤਾਂ ਹੀ ਲਾਭਦਾਇਕ ਹੈ ਜੇ ਸੁਣੇ ਹੋਏ ਉਪਦੇਸ਼ ਨੂੰ ਅਮਲੀ ਜੀਵਨ ਵਿਚ ਥਾਂ ਦਿੱਤੀ ਜਾਵੇ। ਜਿਤਨਾ ਚਿਰ ਹਿਰਦੇ ਵਿਚ ਨਾਮ ਜਪਣ ਤੇ ਸੁਣਨ ਦੀ ਪ੍ਰਤੀਤ ਨਹੀਂ ਆਉਂਦੀ, ਉਤਨਾ ਚਿਰ ਮੰਨਣ ਵਾਲੀ ਅਵਸਥਾ ਨਹੀਂ ਬਣਦੀ। ਭਗਤ ਕਬੀਰ ਜੀ ਦੇ ਬਚਨ ਹਨ:-

**ਕਬੀਰ, ਸਾਚਾ ਸਤਿਗੁਰੂ ਕਿਆ ਕਰੈ, ਜਉ ਸਿਖਾ ਮਹਿ ਚੂਕ ॥**
**ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ ॥੧੫੮॥**
[ਪੰਨਾ ੧੩੭੨

ਬਾਂਸ ਵਾਲਾ ਪ੍ਰਮਾਣ ਬੜੀ ਵਿਸ਼ੇਸ਼ਤਾ ਰਖਦਾ ਹੈ। ਜਿਹੜਾ ਮਨੁੱਖ ਨਾਮ ਸੁਣ ਕੇ ਮੰਨਦਾ ਨਹੀਂ, ਉਹ ਵਿਚੋਂ ਸਖਣਾ ਹੈ ਜਿਵੇਂ ਬਾਂਸ ਵਿਚੋਂ ਖ਼ਾਲੀ ਹੁੰਦਾ ਹੈ। ਫਿਰ ਬਾਂਸ ਦੇ ਹੋਰ ਅਉਗਣ ਵੀ ਹਨ। ਲੰਮਾ ਹੋਣ ਕਰਕੇ ਅਹੰਕਾਰੀ ਵੀ ਹੈ। ਉਹ ਚੰਦਨ ਦੇ ਨਿਕਟ ਵਸਦਿਆਂ ਵੀ ਚੰਦਨ ਦੀ ਸੁਗੰਧੀ ਗ੍ਰਹਿਣ ਨਹੀਂ ਕਰਦਾ। ਬਾਂਸ ਦੇ ਬੂਟੇ ਆਪਸ ਵਿਚ ਹੀ ਖਹਿ ਖਹਿ ਕੇ ਅੱਗ ਪੈਦਾ ਕਰ ਲੈਂਦੇ ਹਨ ਤੇ ਸੜ ਜਾਂਦੇ ਹਨ। ਬਸ, ਅਜਿਹੀ ਹਾਲਤ ਹੀ ਨਾਮ ਨਾ ਮੰਨਣ ਵਾਲੇ ਦੀ ਹੁੰਦੀ ਹੈ। ਸ਼ਰਧਾ ਤੇ ਵਿਸ਼ਵਾਸ਼ ਨਾਲ ਸੁਣਿਆ ਨਾਮ ਹੀ ਮੰਨਣ ਵਾਲੇ ਮਾਰਗ ਤੇ ਪਾਉਂਦਾ ਹੈ। ਜਿਵੇਂ ਵਿਦਿਆ ਦੇ ਖੇਤਰ ਵਿਚ ਪਹਿਲਾਂ ਕੱਚੀ ਫਿਰ ਪੱਕੀ ਫਿਰ ਪਹਿਲੀ, ਦੂਜੀ ਆਦਿ ਕਲਾਸਾਂ ਦੀ ਪ੍ਰੀਖਿਆ ਪਾਸ ਕਰਨ ਮਗਰੋਂ ਅਗਲੀ ਕਲਾਸ ਦਾ ਦਾਖਲਾ ਮਿਲਦਾ ਹੈ, ਇਸੇ ਤਰ੍ਹਾਂ ਗਾਉਣ, ਸੁਣਨ ਮਗਰੋਂ ਮੰਨਣ ਵਾਲੀ ਅਵਸਥਾ ਵਿਚ ਪਰਵੇਸ਼ ਕਰੀਦਾ ਹੈ। ਗੁਰਬਾਣੀ ਵਿਚ ਮੰਨਣ ਬਾਰੇ ਸਤਿਗੁਰਾਂ ਦੇ

ਅਤਿ ਸੁੰਦਰ ਫ਼ੁਰਮਾਨ ਹਨ:-

**੧- ਜਿਨੀ ਸੁਣਿ ਕੈ ਮੰਨਿਆ, ਤਿਨਾ ਨਿਜ ਘਰਿ ਵਾਸੁ॥ [ਪੰਨਾ ੨੭**

**੨- ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ॥**
**ਜਿਨ ਸੁਣਿ ਸਿਖਾ ਗੁਰੁ ਮੰਨਿਆ,**
**ਤਿਨਾ ਭੁਖ ਸਭ ਜਾਵੀ ॥ [ਪੰਨਾ ੭੨੬**

**੩- ਨਾਨਕ ਜਿਨੀ ਸੁਣਿ ਕੈ ਮੰਨਿਆ,**
**ਹਉ ਤਿਨਾ ਵਿਟਹੁ ਕੁਰਬਾਣੁ ॥ [ਪੰਨਾ ੭੯੦**

ਜਿਵੇਂ 'ਜਪੁ' ਬਾਣੀ ਵਿਚ 'ਸੁਣਿਐ' ਦੀਆਂ ਚਾਰ ਪਉੜੀਆਂ ਸਨ, ਤਿਵੇਂ 'ਮੰਨਣ' ਬਾਰੇ ਵੀ ਚਾਰ ਪਉੜੀਆਂ ਹਨ:-

**੧- ਮੰਨੇ ਕੀ ਗਤਿ ਕਹੀ ਨ ਜਾਇ ॥੧੨॥**
**੨- ਮੰਨੈ ਸੁਰਤਿ ਹੋਵੈ ਮਨਿ ਬੁਧਿ ॥੧੩॥**
**੩- ਮੰਨੈ ਮਾਰਗਿ ਠਾਕ ਨ ਪਾਇ ॥੧੪॥**
**੪- ਮੰਨੈ ਪਾਵਹਿ ਮੋਖੁ ਦੁਆਰੁ ॥੧੫॥**
**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥**

ਇਸੇ ਤਰ੍ਹਾਂ ਮੰਨਣ ਵਾਲੀ ਅਵਸਥਾ ਵਿਚ ਪ੍ਰਭੂ ਪਾਸੋਂ ਜੋ ਪ੍ਰਾਪਤ ਹੁੰਦਾ ਹੈ, ਉਸ ਦਾ ਵੇਰਵਾ ਸਾਰੰਗ ਕੀ ਵਾਰ ਵਿਚ ਇਉਂ ਦਰਜ ਹੈ:-

**ਨਾਇ ਮੰਨਿਐ ਸੁਖੁ ਊਪਜੈ, ਨਾਮੇ ਗਤਿ ਹੋਈ॥**
**ਨਾਇ ਮੰਨਿਐ ਪਤਿ ਪਾਈਐ, ਹਿਰਦੈ ਹਰਿ ਸੋਈ ॥**
**ਨਾਇ ਮੰਨਿਐ ਭਵਜਲੁ ਲੰਘੀਐ, ਫਿਰਿ ਬਿਘਨੁ ਨ ਹੋਈ ॥**
**ਨਾਇ ਮੰਨਿਐ ਪੰਥੁ ਪਰਗਟਾ, ਨਾਮੇ ਸਭ ਲੋਈ ॥**
**ਨਾਨਕ, ਸਤਿਗੁਰਿ ਮਿਲਿਐ ਨਾਉ ਮੰਨੀਐ,**
**ਜਿਨ ਦੇਵੈ ਸੋਈ ॥੯॥ [ਪੰਨਾ ੧੨੪੧**

ਇਸੇ ਤਰ੍ਹਾਂ ੧੦ਵੀਂ, ੧੧ਵੀਂ ਅਤੇ ੧੨ਵੀਂ ਪਉੜੀ ਵਿਚ ਵੀ ਨਾਮ ਮੰਨਣ ਨਾਲ ਹੋਣ ਵਾਲੀ ਪ੍ਰਾਪਤੀਆਂ ਦਾ ਵਿਸਥਾਰ ਅੰਕਿਤ ਹੈ:-

**ਨਾਇ ਮੰਨਿਐ ਕੁਲੁ ਉਧਰੈ, ਸਭੁ ਕੁਟੰਬੁ ਸਬਾਇਆ ॥**

**ਨਾਇ ਮੰਨਿਐ ਸੰਗਤਿ ਉਧਰੈ, ਜਿਨ ਰਿਦੈ ਵਸਾਇਆ॥**
**ਨਾਇ ਮੰਨਿਐ ਸੁਣਿ ਉਧਰੇ, ਜਿਨ ਰਸਨ ਰਸਾਇਆ ॥**
**ਨਾਇ ਮੰਨਿਐ ਦੁਖ ਭੁਖ ਗਈ,**
**ਜਿਨ ਨਾਮਿ ਚਿਤੁ ਲਾਇਆ ॥**
**ਨਾਨਕ ਨਾਮੁ ਤਿਨੀ ਸਾਲਾਹਿਆ,**
**ਜਿਨ ਗੁਰੂ ਮਿਲਾਇਆ ॥ ੧੦ ॥** [ਪੰਨਾ ੧੨੪੧

ਰਾਮਕਲੀ ਕੀ ਵਾਰ ਵਿਚ 'ਸਹੰਸਰ ਦਾਨ ਦੇ ਇੰਦ੍ਰ ਰੋਆਇਆ' ਵਾਲੇ ਸਲੋਕ ਵਿਚ ਕਈ ਮਹਾਨ ਵਿਅਕਤੀਆਂ ਦੇ ਰੋਣ ਅਥਵਾ ਦੁਖੀ ਹੋਣ ਦਾ ਜ਼ਿਕਰ ਕੀਤਾ ਗਿਆ ਹੈ, ਜਿਵੇਂ ਕਿ:-

**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੜਿ ਗਇਆ ॥**
**ਰੋਵੈ ਦਹਸਿਰੁ ਲੰਕ ਗਵਾਇ ॥**
**ਜਿਨਿ ਸੀਤਾ ਆਦੀ ਡਉਰੂ ਵਾਇ॥** [ਪੰਨਾ ੯੫੩

ਅੰਤ ਵਿੱਚ ਜੋ ਸਿੱਟਾ ਕਢਿਆ ਹੈ ਉਸ ਦਾ ਸੰਬੰਧ ਵੀ ਨਾਮ ਮੰਨਣ ਵਾਲੇ ਜਗਿਆਸੂ ਨਾਲ ਹੈ:-

**ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ ॥** [ਪੰਨਾ ੯੫੪

ਭਾਵ ਜਿਹੜਾ ਜਗਿਆਸੂ ਪਰਮਾਤਮਾ ਦੇ ਨਾਮ ਨੂੰ (ਨਿਸਚੇ ਨਾਲ) ਮੰਨਦਾ ਹੈ, ਉਹ ਦੁਨੀਆਂ ਤੋਂ ਆਪਣੀ ਜੀਵਨ-ਬਾਜ਼ੀ ਜਿਤ ਕੇ ਜਾਂਦਾ ਹੈ, ਬਾਕੀ ਦੇ ਸਾਰੇ ਕਰਮ ਰਬੀ ਦਰਗਾਹ ਵਿਚ ਕਿਸੇ ਅਰਥ ਨਹੀਂ, ਭਾਵ ਨਿਸਫਲ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ 'ਨਾਇ ਮੰਨਿਐ ਪਤਿ ਊਪਜੈ' (ਪੰਨਾ ੪੭੧) ਵਾਲਾ ਸਿਧਾਂਤ ਸੰਸਾਰ ਦੇ ਸਾਹਮਣੇ ਰਖ ਦਿੱਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਇਹ ਸਚਾਈ ਪ੍ਰਭੂ ਦੀ ਕਿਰਪਾ ਨਾਲ ਹੀ ਸਮਝੀ ਜਾ ਸਕਦੀ ਹੈ ਕਿ ਪਰਮਾਤਮਾ ਦਾ ਨਾਮ ਮੰਨਣ ਵਿਚ ਹੀ ਜਪ ਤਪੁ (ਆਦਿ) ਸਭ ਕੁਝ ਆ ਜਾਂਦਾ ਹੈ ਅਤੇ ਹੋਰ ਸਾਰੀਆਂ ਕਾਰਾਂ ਫਜ਼ੂਲ ਹਨ। ਨਾਮ

ਮੰਨਣ ਵਾਲਾ ਜਗਿਆਸੂ ਹੀ ਸਚੇ ਦਰਬਾਰ ਵਿਚ ਆਦਰ ਪਾਉਂਦਾ ਹੈ।

ਇਕ ਸਾਧਾਰਨ ਤੌਰ ਤੇ ਮੂੰਹ ਜ਼ੁਬਾਨੀ ਮੰਨਣਾ ਅਤੇ ਦੂਜਾ ਲਿਖ ਕੇ ਮੰਨਣਾ ਹੁੰਦਾ ਹੈ,ਪਰ ਨਾਮ ਦਾ ਮੰਨਣਾ 'ਹਿਰਦੈ ਹੀ ਲਿਖਿ ਲੇਹੁ' ਵਾਲਾ ਹੁੰਦਾ ਹੈ। ਇਹ ਮੰਨਣਾ ਚਾਉ ਭਰਪੂਰ ਤੇ ਸਹਜ ਅਵਸਥਾ ਵਾਲੇ ਸੁਖ ਦਾ ਪ੍ਰਤੀਕ ਹੁੰਦਾ ਹੈ। ਗੁਰੂ ਦੀ ਸਿਖਿਆ ਨੂੰ ਗੁਰੂ ਦੇ ਸ਼ਬਦ ਨੂੰ, ਗੁਰੂ ਦਰਸਾਏ ਮਾਰਗ ਨੂੰ, ਮੰਨ ਕੇ ਵੇਖੋ, ਧਰਮ ਨਾਲ ਆਪਣਾ ਸਨਬੰਧ ਜੋੜ ਕੇ ਵੇਖੋ, ਲੋਕ ਪਰਲੋਕ ਕਿਵੇਂ ਸੁਹੇਲਾ ਹੁੰਦਾ ਹੈ। ਗੁਰਵਾਕ ਹਨ:-

**ਗੁਰੁ ਮਾਨੈ, ਮਾਨੈ ਸਭੁ ਕੋਇ ॥**
**ਗੁਰ ਬਚਨੀ, ਮਨੁ ਸੀਤਲੁ ਹੋਇ॥**
**ਚਹੁ ਜੁਗਿ ਸੋਭਾ, ਨਿਰਮਲ ਜਨੁ ਸੋਇ ॥**
**ਨਾਨਕ, ਗੁਰਮੁਖਿ ਵਿਰਲਾ ਕੋਇ ॥** [ਪੰਨਾ ੧੨੬੨

ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਭਗਤੀ ਦਾ ਸਰੋਵਰ ਗੁਰੂ ਦੀ ਮਿਹਰ ਵਿਚ ਆ ਕੇ ਜਦੋਂ ਉਛਲਦਾ ਹੈ, ਭਾਵ ਆਤਮਿਕ ਹੁਲਾਰੇ ਦੀਆਂ ਲਹਿਰਾਂ ਉਠਦੀਆਂ ਹਨ, ਜੋ ਸਤਿਗੁਰੂ ਨੂੰ ਮੰਨਣ ਵਾਲੇ ਵਡਭਾਗੀ ਸਿਖ ਹੁੰਦੇ ਹਨ, ਓਦੋਂ ਉਹਨਾਂ ਦੇ ਹਿਰਦਿਆਂ ਵਿਚ ਨਾਮ ਦੇ ਪਰਵਾਹ ਨਕੋ ਨੱਕ ਭਰੀ ਕੇ ਵਹਿ ਤੁਰਦੇ ਹਨ:-

**ਭਗਤਿ ਸਰੋਵਰੁ ਉਛਲੈ, ਸੁਭਰ ਭਰੇ ਵਹੰਨਿ ॥**
**ਜਿਨਾ ਸਤਿਗੁਰੁ ਮੰਨਿਆ,**
**ਜਨ ਨਾਨਕ ਵਡਭਾਗ ਲਹੰਨਿ ॥** [ਪੰਨਾ ੧੩੧੬

ਸ੍ਰੀ ਗੁਰੂ ਅਮਰਦਾਸ ਜੀ ਨੇ ਜੀਵ-ਇਸਤਰੀ ਨੂੰ ਸੰਬੋਧਨ ਕਰਦੇ ਹੋਏ ਇਕ ਜੀਵਨ-ਸੇਧ ਬਖਸ਼ਦੇ ਹਨ:-

**ਕਾਮਣਿ ਤਉ ਸੀਗਾਰੁ ਕਰਿ, ਜਾ ਪਹਿਲਾਂ ਕੰਤੁ ਮਨਾਇ ॥**
**ਮਤੁ ਸੇਜੈ ਕੰਤੁ ਨ ਆਵਈ, ਏਵੈ ਬਿਰਥਾ ਜਾਇ ॥** [ਪੰਨਾ ੭੮੮

ਤਿਵੇਂ ਸਿੱਖ ਨੂੰ ਪਹਿਲਾਂ ਸਤਿਗੁਰੂ ਜੀ ਦਾ ਹੁਕਮ ਮੰਨਣਾ ਚਾਹੀਦਾ ਹੈ, ਫਿਰ ਸਿਖਿਆ ਸੁਣਨੀ ਚਾਹੀਦੀ ਹੈ, ਫਿਰ ਆਪ ਮੁਹਾਰੇ ਹੀ ਨਾਮ ਮੰਨਣ ਦੀ ਜਾਚ

ਆ ਜਾਵੇਗੀ ਜਿਸ ਦੇ ਫਲ ਸਰੂਪ ਖਸਮ ਦਾ 'ਮਹਲੁ' ਪ੍ਰਾਪਤ ਹੋ ਜਾਵੇਗਾ। ਜਿਸ ਜਗਿਆਸੂ ਨੇ ਸਹੀ ਅਰਥਾਂ ਵਿਚ ਨਾਮ ਸੁਣਿਆ ਹੈ, ਉਸ ਨੇ ਹੀ ਮੰਨਿਆ ਹੈ, ਜੇ ਮੰਨਿਆ ਨਹੀਂ ਤਾਂ ਜਾਣੋ ਉਸ ਨੇ ਸੁਣਿਆ ਹੀ ਨਹੀਂ। ਨਾਮ ਦਾ ਰੰਗ ਰਸ ਮਾਣਨਾ ਨਾਮ-ਮੰਨਣ ਦੀ ਨਿਸ਼ਾਨੀ ਹੈ। ਜਿਨ੍ਹਾਂ ਦੇ ਅੰਦਰ ਪਿਆਰ ਹੈ, ਓਹ ਕਿਰਤ ਕਰਦੇ ਹੋਏ ਵੀ ਨਿਰੋਲ ਨਾਮ ਵਿਚ ਹੀ ਰਚੇ ਰਹਿੰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਵੀ ਨਾਮ, ਮੂੰਹ ਵਿਚ ਵੀ ਨਾਮ ਭਾਵ ਅੰਗ ਅੰਗ ਵਿਚ ਨਾਮ ਸਮਾਇਆ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੨੬ ਉਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਸ਼ਬਦ ਵਿਚ ਨਾਮ ਸੁਣਨ ਤੇ ਮੰਨਣ ਦੀ ਜੋ ਵਡਿਆਈ ਅੰਕਿਤ ਹੈ, ਓਹ ਬੇ-ਮਿਸਾਲ ਹੈ:-

**ਨਾਮੁ ਸੁਣੀਐ ਨਾਮੁ ਮੰਨੀਐ, ਨਾਮੇ ਵਡਿਆਈ ॥**
**ਨਾਮੁ ਸਲਾਹੇ ਸਦਾ ਸਦਾ, ਨਾਮੇ ਮਹਲੁ ਪਾਈ॥੪॥**
**ਨਾਮੈ ਕੀ ਸਭ ਸੇਵਾ ਕਰੈ, ਗੁਰਮੁਖਿ ਨਾਮੁ ਬੁਝਾਈ ॥**
**ਨਾਮਹੁ ਹੀ ਨਾਮੁ ਮੰਨੀਐ, ਨਾਮੇ ਵਡਿਆਈ ॥**
**ਜਿਸ ਨੋ ਦੇਵੇ ਤਿਸੁ ਮਿਲੈ, ਗੁਰਮਤਿ ਨਾਮੁ ਬੁਝਾਈ ॥**
**ਨਾਨਕ, ਸਭ ਕਿਛੁ ਨਾਵੈ ਕੈ ਵਸਿ ਹੈ, ਪੂਰੈ ਭਾਗਿ ਕੋ ਪਾਈ॥**

**[ਪੰਨਾ ੪੨੬**

ਨਾਮ ਮੰਨਣ ਦੀ ਅਵਸਥਾ ਪ੍ਰਾਪਤ ਹੋਣ ਮਗਰੋਂ ਹੀ ਨਿਜ ਘਰ ਦੀ ਪਛਾਣ ਹੁੰਦੀ ਹੈ। ਨਾਮ ਸਿਮਰਦਿਆਂ ਸਿਮਰਦਿਆਂ ਮਨ ਨਿਰਮਲ ਹੋ ਜਾਂਦਾ ਹੈ, ਫਿਰ ਨਿਰਮਲ ਨਾਮ ਨਾਲ ਪੱਕੀ ਸਾਂਝ ਪੈ ਜਾਂਦੀ ਹੈ। ਗੁਰਮੁਖਿ ਜੀਉੜਾ ਸਦਾ ਮਾਲਕ ਦਾ ਹੁਕਮ ਮੰਨਦਾ ਹੈ ਅਤੇ ਨਾਮ ਸਿਮਰ ਕੇ ਆਤਮਿਕ ਸੁਖ ਪਾਉਂਦਾ ਹੈ। ਉਸ ਦਾ ਜੀਵਨ ਕੀ ਹੈ -

**ਹੁਕਮੋ ਸੇਵੇ ਹੁਕਮੁ ਅਰਾਧੇ, ਹੁਕਮੇ ਸਮੇ ਸਮਾਏ॥[ਪੰਨਾ ੧੪੨੩**

ਸਾਖੀ ਸਾਹਿਤ ਵਿਚੋਂ ਹੁਕਮ ਮੰਨਣ ਬਾਰੇ ਕਈ ਸਾਖੀਆਂ ਹਨ। ਸਮੂਹ ਸਤਿਗੁਰਾਂ ਦੇ ਜੀਵਨ ਵਿਚ ਵੱਡੀ ਘਾਲ ਹੀ ਹੁਕਮ ਮੰਨਣ ਦੀ ਹੈ। ਜਿਹੜਾ ਗੁਰੂ ਦਾ ਹੁਕਮ ਮੰਨਦਾ ਹੈ, ਓਹੀ ਨਾਮ-ਸੱਤਾ ਨੂੰ ਆਪਣੇ ਅੰਗ-ਸੰਗ ਜਾਣਦਾ ਹੈ।

ਨਾਮ ਦਾ ਪਲਾ ਘੁਟ ਕੇ ਫੜਨਾ, ਨਾਮ ਮੰਨਣਾ ਹੈ। ਯਾਦ ਰਖੀਏ, ਸਤਿਗੁਰੂ ਮਨਾਏ ਬਿਨਾ ਆਤਮਿਕ ਰੰਗ ਨਹੀਂ ਚੜ੍ਹ ਸਕਦਾ। ਜਿਨ੍ਹਾਂ ਨੇ ਸਤਿਗੁਰੂ ਪੁਰਖ ਮਨਾਇਆ ਹੈ, ਉਨ੍ਹਾਂ ਨੂੰ ਸਦੀਵੀ ਸੁਖ ਪ੍ਰਾਪਤ ਹੋਇਆ ਹੈ। ਜਿਨ੍ਹਾਂ ਸਤਿਗੁਰੂ ਪੁਰਖ ਨੂੰ ਨਾ ਮੰਨਿਆ ਹੈ ਨਾ ਮਨਾਇਆ ਹੈ, ਉਨ੍ਹਾਂ ਦੀ ਰੁਚੀ ਨਾਮ ਵਲ ਲੱਗੀ ਹੀ ਨਹੀਂ। ਇਸ ਲਈ ਓਹ ਦ੍ਵੈਤ ਭਾਵ ਵਿਚ ਖੁਆਰ ਹੀ ਹੁੰਦੇ ਰਹੇ:-

**ਸਤਿਗੁਰੁ ਪੁਰਖੁ ਨ ਮੰਨਿਓ, ਸਬਦਿ ਨ ਲਗੋ ਪਿਆਰੁ ॥**
**ਇਸਨਾਨੁ ਦਾਨੁ ਜੇਤਾ ਕਰਹਿ, ਦੂਜੈ ਭਾਇ ਖੁਆਰ॥** [ਪੰਨਾ ੩੪

ਸਤਿਗੁਰੂ ਨਾਨਕ ਦੇਵ ਜੀ ਦਾ ਮਾਰੂ ਰਾਗ ਵਿਚ ਫੁਰਮਾਨ ਹੈ:-

**ਮੂਰਖੁ ਸਿਆਣਾ ਏਕੁ ਹੈ, ਏਕ ਜੋਤਿ ਦੁਇ ਨਾਉ॥**
**ਮੂਰਖਾ ਸਿਰਿ ਮੂਰਖੁ ਹੈ,**
**ਜਿ ਮੰਨੇ ਨਾਹੀ ਨਾਉ ॥ ੨ ॥** [ਪੰਨਾ ੧੦੧੫

ਭਾਵ ਸਭ ਵਿੱਚ ਇਕ ਅਕਾਲੀ ਜੋਤਿ ਹੋਣ ਕਰਕੇ ਮੂਰਖ ਤੇ ਸਿਆਣਾ ਇਕੋ ਜਿਹੇ ਹਨ ਪਰ ਜਿਹੜਾ ਜੀਵ ਪਰਮੇਸ਼ਰ ਦੇ ਨਾਮ ਨੂੰ ਨਹੀਂ ਮੰਨਦਾ, ਨਾਮ ਜਪਣ ਤੋਂ ਮੁਨਕਰ ਹੈ, ਉਹ ਮੂਰਖਾਂ ਦੀ ਸ਼੍ਰੇਣੀ ਵਿਚੋਂ ਸ਼੍ਰੋਮਣੀ ਮੂਰਖ ਹੈ।

ਸੋ ਤਤ ਇਹ ਹੈ ਕਿ ਨਾਮ ਮੰਨਣ ਨਾਲ ਹੀ 'ਪਤਿ' ਪੈਦਾ ਹੁੰਦੀ ਹੈ। ਨਾਮ ਮੰਨਣ ਵਾਲਾ ਇਥੇ ਵੀ ਆਦਰ ਸਹਿਤ ਸਤਿਕਾਰਿਆ ਜਾਂਦਾ ਹੈ ਅਤੇ ''ਚਲਿਆ ਪਤਿ ਸਿਉ ਜਨਮੁ ਸਵਾਰਿ, ਵਾਜਾ ਵਾਇਸੀ'' ਅਨੁਸਾਰ ਦਰਗਾਹ ਵਿਚ ਵੀ ਆਦਰ-ਮਾਣ ਪਾਉਂਦਾ ਹੈ।

ਜਿਸ ਮਨੁੱਖ ਦੇ ਹਿਰਦੇ ਵਿਚ ਦੁਨਿਆਵੀ ਪਦਾਰਥਾਂ ਦੀ ਲਾਲਸਾ ਅਤੇ ਮਨਮਤਿ ਦਾ ਬੋਲ ਬਾਲਾ ਹੈ, ਉਥੇ ਨਾਮ ਦਾ ਨਿਵਾਸ ਨਹੀਂ ਹੋ ਸਕਦਾ। ਜਿਸ ਹਿਰਦੇ ਵਿਚ ਬੰਦਗੀ ਨਹੀਂ, ਗੰਦਗੀ ਹੈ, ਉਥੇ ਨਾਮ ਦਾ ਵਾਸਾ ਕਿਥੇ ਹੋਣਾ ਹੈ? ਜਿਵੇਂ ਕਲਰ ਵਾਲੀ ਜ਼ਮੀਨ ਵਿਚ ਬੀਜ ਨਹੀਂ ਉਗ ਸਕਦਾ ਤਿਵੇਂ ਹਉਮੈ ਵਾਲੀ ਮਤਿ ਵਿਚੋਂ ਨਾਮ ਦਾ ਪ੍ਰਗਟ ਹੋਣਾ ਸੰਭਵ ਨਹੀਂ? ਕਿਉਂਕਿ:-

**ਹਉਮੈ ਨਾਵੈ ਨਾਲਿ ਵਿਰੋਧੁ ਹੈ,**
**ਦੁਇ ਨਾ ਵਸਹਿ ਇਕ ਠਾਇ ॥** [ਪੰਨਾ ੫੬੦

ਮਨ ਵਿਚੋਂ ਹਉਮੈ ਦੇ ਵਿਸਤ੍ਰਿਤ ਰੂਪ ਕਚੇ ਨਿਸਚੇ ਕੱਢਣ ਦੀ ਡਾਢੀ ਲੋੜ ਹੈ। ਹਉਮੈ ਦਾ ਸਥੂਲ ਰੂਪ ਇਹ ਹੈ:-

੧- ਇਹ ਸਰੀਰ ਮੇਰਾ ਹੈ।

੨- ਇਹ ਘਰ (ਮਕਾਨ) ਮੇਰਾ ਹੈ।

੩- ਮੇਰੇ ਪਾਸ ਲਖਾਂ ਰੁਪਏ, ਸੋਨਾ ਆਦਿ ਪਦਾਰਥ ਹਨ।

੪- ਮੈਂ ਸਾਹਿਬੇ ਜਾਇਦਾਦ ਹਾਂ। ਮੈਂ ਸਾਹਿਬੇ ਕਿਰਦਾਰ ਹਾਂ।

੫- ਮੇਰੀ ਸੰਤਾਨ ਬੜੀ ਸੁਚੱਜੀ ਹੈ।

੬- ਮੇਰੀਆਂ ਵੱਡੀਆਂ ਬਾਹਵਾਂ ਹਨ।

੭- ਮੇਰਾ ਹੁਕਮ ਸਭ ਪਾਸੇ ਚਲਦਾ ਹੈ, ਆਦਿ ਆਦਿ...

ਗੁਰੂ ਪਿਆਰਿਓ! ਸਰੀਰ ਆਪਣਾ ਨਹੀਂ, ਵਾਹਿਗੁਰੂ ਜੀ ਵਲੋਂ ਦਿੱਤਾ ਹੋਇਆ ਹੈ, ਜਿਸ ਵਿੱਚ ਜੀਵ ਦਾ ਬਸੇਰਾ ਹੈ। ਧਨ, ਪਦਾਰਥ, ਮਾਲ, ਜਾਇਦਾਦ ਸਭ ਵਸਤਾਂ ਪਰਮੇਸ਼ਰ ਦੀਆਂ ਦਿੱਤੀਆ ਹੋਈਆਂ ਹਨ। ਸਭ ਪਾਸੇ ਸਰਬ ਵਿਆਪੀ ਕਰਤਾਰ ਦਾ ਹੀ ਹੁਕਮ ਚਲਦਾ ਹੈ, ਹੋਰ ਕੋਈ ਵੀ ਜੀਵ ਹੁਕਮ ਕਰਨ ਦੇ ਸਮਰਥ ਨਹੀਂ ਹੈ। ਜਦ ਤੱਕ ਜੀਵ ਸਮਝਦਾ ਹੈ ਕਿ ਮਨ ਉਸਦਾ ਹੈ, ਉਦੋਂ ਤੱਕ ਕੋਈ ਨਿਸਚਾ ਨਹੀਂ ਬਦਲ ਸਕਦਾ। ਜਦੋਂ ਤੱਕ ਉਹ ਪਰਵਾਰ ਆਪਣਾ ਸਮਝਦਾ ਹੈ, ਚਿੰਤਾ ਵਿਚ ਖਜਲ ਖੁਆਰ ਹੁੰਦਾ ਰਹਿੰਦਾ ਹੈ। ਗੁਰਬਾਣੀ ਦੇ ਬਹੁਤ ਸੁੰਦਰ ਬਚਨ ਹਨ:-

**ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥**
**ਬਹੁਰਿ ਬਹੁਰਿ ਉਆਹੂ ਲਪਟੇਰਾ ॥**
**ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥**
**ਹੋਨੁ ਨ ਪਾਈਐ ਰਾਮ ਕੇ ਦਾਸਾ ॥** [ਪੰਨਾ ੧੮੦

ਬੱਚੇ ਦੀ ਸਿਰਜਨਾ ਬਾਰੇ ਮਾਤਾ ਪਿਤਾ ਬਿਲਕੁਲ ਬੇ-ਖ਼ਬਰ ਹੁੰਦੇ ਹਨ ਜਦੋਂ ਦਸੀ ਮਾਸੀਂ ਬਾਲਕ ਜਨਮ ਲੈਂਦਾ ਹੈ ਤਾਂ ਮਾਤਾ ਪਿਤਾ ਉਸ ਉਤੇ ਆਪਣਾ ਝੂਠਾ ਹੱਕ ਜਤਲਾਉਣ ਲਗ ਜਾਂਦੇ ਹਨ। ਅਸਲ ਵਿਚ ਉਨ੍ਹਾਂ ਦੀ ਪਾਲਣ-ਪੋਸਣ ਦੀ ਸੇਵਾ ਲਗੀ ਹੁੰਦੀ ਹੈ। ਜਦੋਂ ਤੱਕ ਮਨੁੱਖ ਆਪਣੇ ਅਤੇ ਪਰਵਾਰ ਦੀ ਰੋਜ਼ੀ ਤੇ ਰੋਟੀ ਲਈ ਚਿੰਤਤ ਹੈ, ਉਦੋਂ ਤੱਕ ਉਸ ਦਾ ਪ੍ਰਭੂ ਤੇ ਭਰੋਸਾ ਨਹੀਂ। ਹੋਣਾ ਓਹੀ ਹੈ ਜੋ

ਕੁਝ ਚੋਜੀ ਪ੍ਰੀਤਮ ਜੀ ਨੂੰ ਭਾਉਂਦਾ ਹੈ:-

**ਅਨਿਕ ਉਪਾਵ ਚਿਤਵਤ ਹੈ ਪ੍ਰਾਣੀ ॥**
**ਸੋ ਹੋਵੈ, ਜਿ ਕਰੇ ਚੋਜ ਵਿਡਾਣੀ ॥ [ਪੰਨਾ ੧੧੩੯**

ਉਦਮ ਕਰਨਾ ਜੀਵ ਦਾ ਫਰਜ਼ ਹੈ, ਪਰ ਜਿਥੇ ਇਸ ਨੇ ਪ੍ਰਭੂ ਨੂੰ ਮਨ ਵਿਚ ਵਸਾਉਣਾ ਸੀ, ਉਥੇ ਇਹ ਚਿੰਤਾ ਨੂੰ ਮਨ ਵਿਚ ਵਸਾ ਲੈਂਦਾ ਹੈ।

ਜਗਤ ਵਿਚ ਸਦੀਵ ਕਾਲ ਰਹਿਣ ਵਾਲਾ ਕੋਈ ਨਹੀਂ, ਇਹ ਸੰਸਾਰ ਇਕ ਸਰਾਂ ਸਮਾਨ ਹੈ ਅਤੇ ਜੀਵ ਮਾਨੋ ਇਸ ਵਿਚ ਰੈਣਿ-ਪਰਾਹੁਣਾ ਹੈ। ਹਰੇਕ ਯਾਤਰੀ ਨੂੰ ਬੋਝ ਚੁਕਣ ਦੀ ਬੜੀ ਚਿੰਤਾ ਹੁੰਦੀ ਹੈ। ਪਰ ਇਹ ਜੀਵ ਯਾਤਰੀ ਬੇਫ਼ਿਕਰ ਹੋ ਕੇ ਧਨ-ਮਾਲ ਇਕਠਾ ਕਰ ਰਿਹਾ ਹੈ। ਅੰਤ ਹਸ਼ਰ ਕੀ ਹੁੰਦਾ ਹੈ:-

**ਲਸਕਰ ਜੋੜੇ ਕੀਆ ਸਾਂਬਾਹਾ ॥**
**ਨਿਕਸਿਆ ਫੂਕ, ਤ ਹੋਇ ਗਇਓ ਸੁਆਹਾ ॥ [ਪੰਨਾ ੩੯੨**

ਜਿਸ ਨਾਮ-ਰਸੀਏ ਦੇ ਹਿਰਦੇ ਵਿਚ ਸੋਲ੍ਹਾਂ ਆਨੇ ਹਰੀ-ਨਾਮ ਦਾ ਵਾਸਾ ਹੋ ਗਿਆ ਹੈ ਉਸ ਨੂੰ ਸੁਪਨੇ ਵਿਚ ਵੀ ਦੁਖ ਨਹੀਂ ਪੋਹ ਸਕਦਾ:-

**ਜਾ ਕੈ ਹਰਿ ਵਸਿਆ ਮਨਿ ਮਾਹੀ ॥**
**ਤਾ ਕਉ ਦੂਖੁ ਸੁਪਨੈ ਭੀ ਨਾਹੀ ॥ [ਪੰਨਾ ੧੯੩**

ਨਾਮ ਮੰਨਣ ਬਾਰੇ ਗੁਰਬਾਣੀ ਦਾ ਤੱਤ ਸਿਧਾਂਤ ਇਹ ਹੈ:-

**ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ ॥ [ਪੰਨਾ ੯੫੪**

ਨਾਮ ਮੰਨਣ ਦੀ ਸਭ ਤੋਂ ਵੱਡੀ ਕਰਾਮਾਤ ਇਹ ਹੁੰਦੀ ਹੈ ਕਿ ਮਨੁੱਖ ਦੇ ਵਿਚਾਰ ਬਦਲ ਜਾਂਦੇ ਹਨ, ਦ੍ਰਿਸ਼ਟੀ ਬਦਲ ਜਾਂਦੀ ਹੈ, ਸੁਭਾਅ ਬਦਲ ਜਾਂਦਾ ਹੈ। ਪਰ ਨਾਮ ਵਸਾਉਣ ਲਈ ਨਾਮ-ਸਿਮਰਨ ਲਈ ਉਦਮ ਤੇ ਸਖ਼ਤ ਮਿਹਨਤ ਕਰਨ ਦੀ ਲੋੜ ਹੈ। ਜਿਹੜਾ ਜਗਿਆਸੂ ਅਰਜ਼ੋਈਆਂ *''ਆਇ ਬਸਹੁ ਗ੍ਰਿਹ ਦੇਸ ਮਹਿ ਰਚਿ ਭਲੇ ਸੰਜੋਗ''* ਅਤੇ *''ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿੰਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ (ਪੰਨਾ ੧੭੩)* ਦੀ ਰੱਟ ਲਾਈ ਰਖਦਾ ਹੈ, ਉਸ ਦਾ ਤਰਲਾ ਸੁਣ ਕੇ ਪ੍ਰਭੂ ਨੂੰ ਤਰਸ ਆ ਜਾਂਦਾ ਅਤੇ ਉਸ ਨੂੰ ਦੀਦਾਰ ਵਾਲੀ ਸੁਲਖਣੀ ਘੜੀ ਨਸੀਬ ਹੋ ਜਾਂਦੀ ਹੈ।

# ਨਾਮ - ਵਸਣਾ

**ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥**
**ਨਾਨਕ, ਜਿਨ ਕੈ ਹਿਰਦੈ ਵਸਿਆ,**
**ਮੋਖ ਮੁਕਤਿ ਤਿਨ੍ ਪਾਇਆ ॥** [ਪੰਨਾ ੫੬੫

ਪਰਮਾਤਮਾ ਦੇ ਨਾਮ ਨੂੰ ਸ਼ਰਧਾ ਸਹਿਤ ਸ੍ਰਵਣ ਕਰਨਾ ਭਾਵਨਾ ਸਹਿਤ ਮੰਨਣਾ, ਨਿਸਚੇ ਨਾਲ ਉਸ ਨੂੰ ਦ੍ਰਿੜ ਕਰਨਾ ਅਤੇ ਨਾਮ ਦਾ ਹਿਰਦੇ ਵਿਚ ਵਸਣਾ ਆਦਿ ਮਨੁੱਖ ਦੇ ਆਪਣੇ ਵਸ ਦੀ ਗਲ ਨਹੀਂ, ਇਹ ਸਭ ਸਿਰਜਣਹਾਰ ਦੀ ਨਦਰਿ ਦਾ ਸੌਦਾ ਹੈ ਕਿਉਂਕਿ:-

**ਜੈਸੀ ਨਦਰਿ ਕਰੇ ਤੈਸਾ ਹੋਇ ॥**
**ਵਿਣੁ ਨਦਰੀ ਨਾਨਕ ਨਹੀ ਕੋਇ ॥** [ਪੰਨਾ ੬੬੧

ਹਾਂ, ਉਦਮ ਕਰਨਾ ਜੀਵ ਦਾ ਫਰਜ਼ ਹੈ ਤੇ ਬਰਕਤ ਪਾਉਣੀ ਉਸ ਮਾਲਕ ਦੇ ਹੱਥ ਹੈ, ਪਰ ਨਾਮ ਰਾਸਿ ਦੀ ਪ੍ਰਾਪਤੀ ਲਈ ਨਿਤ ਅਰਦਾਸਿ ਕਰਨੀ ਜ਼ਰੂਰੀ ਹੈ:-

**ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥**
**ਨਾਨਕ, ਨਾਮੁ ਮਿਲੈ ਸਚੁ ਰਾਸਿ ॥** [ਪੰਨਾ ੧੯੨

ਨਾਮ ਦਾ ਨਿਵਾਸ ਹੋਣਾ ਗੁਰਮੁਖਿ ਜੀਵਨ ਦੀ ਪ੍ਰਗਤੀ ਦੀ ਨਿਸ਼ਾਨੀ ਹੈ। ਨਾਮ ਵਸਣ ਨਾਲ ਮਨੁੱਖ ਦੇ ਸੁਭਾਅ ਵਿਚ ਭਾਰੀ ਪਰਿਵਰਤਨ ਆ ਜਾਂਦਾ ਹੈ। ਬੋਲਣ ਵਿਚ ਮਿਠਾਸ, ਮਨ ਵਿਚ ਧਰਵਾਸ *"ਸਹਜ ਸੁਭਾਇ ਹੋਵੈ ਸੁ ਹੋਇ" (ਪੰਨਾ ੨੮੨) "ਸਹਜਿ ਸੁਭਾਇ ਬੋਲੈ ਹਰਿ ਬਾਣੀ" (ਪੰਨਾ ੧੯੧)* ਦਾ ਸੁਤੇ ਪਰਵੇਸ਼ ਹੋ ਜਾਂਦਾ ਹੈ। ਗੁਰਬਾਣੀ ਦੀ ਉਤਮ ਸੰਗਤਿ ਨਾਲ ਉਤਮ ਜੀਵਨ ਬਣਨਾ ਸੁਭਾਵਿਕ ਹੈ। ਸਤੋ ਗੁਣਾਂ ਦੇ ਪਰਵੇਸ਼ ਹੋਣ ਨਾਲ ਹਿਰਦੇ ਵਿਚ ਕੋਮਲਤਾ ਆ ਜਾਂਦੀ ਹੈ। ਪਹਿਲਾਂ ਜਿਥੇ ਮਨ ਵਿਚ ਆਲਸ, ਝੂਠ, ਨਿੰਦਾ, ਮਾਇਕੀ ਤ੍ਰਿਸ਼ਨਾ ਆਦਿ ਔਗੁਣਾਂ ਨਾਲ ਪਿਆਰ ਹੁੰਦਾ ਹੈ, ਉਥੇ ਸਤਿਸੰਗਤਿ ਦਾ ਸਦਕਾ ਫਿਰ

ਸਤਿ, ਸੰਤੋਖ, ਗਿਆਨ, ਧਿਆਨ ਸੁਚ, ਸੰਜਮ, ਸੇਵਾ ਕਰਨ ਦਾ ਚਾਅ ਆਦਿ ਸ਼ੁਭ ਗੁਣਾਂ ਦਾ ਬੋਲ ਬਾਲਾ ਆਪਣਾ ਅਨੋਖਾ ਰੰਗ ਵਿਖਾਉਣ ਲਗ ਜਾਂਦਾ ਹੈ। ਸਦਾਚਾਰਕ ਜੀਵਨ ਵਿਚ ਹੰਕਾਰ ਸਭ ਤੋਂ ਵੱਡਾ ਵਿਕਾਰ ਹੈ। ਉਸ ਨੂੰ ਨਿਮਰਤਾ ਵਿਚ ਢਾਲਣ ਲਈ ਗੁਰੂ ਆਸਰੇ ਨਾਮ-ਨਿਵਾਸ ਲਈ ਰਾਹ ਪਧਰਾ ਕਰਨਾ ਅਤਿ ਜ਼ਰੂਰੀ ਹੁੰਦਾ ਹੈ। ਜਦੋਂ ਸਾਰੇ ਗੁਣ, ਸਾਰੀਆਂ ਨੇਕੀਆਂ ਤੇ ਚੰਗਿਆਈਆਂ ਸਰੀਰ ਵਿਚ ਆਪਣਾ ਡੇਰਾ ਆ ਲਾਉਂਦੀਆਂ ਹਨ ਤਾਂ ਕਾਮ, ਕ੍ਰੋਧ, ਲੋਭ, ਮੋਹ, ਵੈਰ-ਵਿਰੋਧ ਆਦਿ ਸਾਰੇ ਅਉਗਣਾਂ ਦਾ ਸਫ਼ਾਇਆ ਹੋ ਜਾਂਦਾ ਹੈ। ਗੁਰਬਾਣੀ ਦੇ ਅਭਿਆਸ ਨਾਲ ਨਾਮ ਜਪਣ, ਨਾਮ ਸੁਣਨ, ਨਾਮ ਮੰਨਣ ਨਾਲ ਬ੍ਰਿਤੀ ਆਗਿਆਕਾਰੀ ਹੋ ਜਾਂਦੀ ਹੈ। ਅਜਿਹੀ ਜੀਵਨ ਦਸ਼ਾ ਵੇਖ ਕੇ ਸਤਿਗੁਰੂ ਵੀ ਵਾਰਨੇ ਤੇ ਬਲਿਹਾਰਨੇ ਜਾਂਦੇ ਹਨ:-

**ਹਉ ਵਾਰੀ ਜੀਉ ਵਾਰੀ,ਪੜਿ ਬੁਝਿ ਮੰਨਿ ਵਸਾਵਣਿਆ॥** [ਪੰਨਾ ੧੨੭

ਜਦੋਂ ਸ਼ਬਦ ਤੇ ਸੁਰਤਿ ਦਾ ਪਰਸਪਰ ਮੇਲ ਹੋ ਜਾਂਦਾ ਹੈ, ਤਦੋਂ ਨਾਮ ਅਭਿਆਸ ਨਾਲ ਰੱਸ ਪੈਦਾ ਹੁੰਦਾ ਹੈ।

*"ਅਬ ਮਨੁ ਉਲਟਿ ਸਨਾਤਨੁ ਹੂਆ॥ ਤਬ ਜਾਨਿਆ ਜਬ ਜੀਵਤ ਮੂਆ॥" (ਪੰਨਾ ੩੨੭)* ਵਾਲੀ ਹਾਲਤ ਹੋ ਨਿਬੜਦੀ ਹੈ। ਇਸ ਵਿਚ ਸੰਦੇਹ ਨਹੀਂ ਕਿ ਨਾਮ ਦਾ ਰੂਪ ਦਿਸਦਾ ਨਹੀਂ ਪਰ ਮਨ ਵੀ ਤਾਂ ਅਦਿਸ ਹੈ। ਮਨੁੱਖ ਨੂੰ ਦ੍ਰਿੜ ਗਿਆਨ ਹੋ ਜਾਂਦਾ ਹੈ ਕਿ ਉਸ ਦਾ ਜੀਵਨ ਆਧਾਰ ਕੇਵਲ ਨਾਮੁ ਹੈ ਤਾਂ ਇਸ ਦਾ ਨਾਮ ਵਿਚ ਭਰੋਸਾ ਵਧਦਾ ਹੈ। ਫਿਰ ਇਸ ਨੂੰ ਸਾਰਾ ਸੰਸਾਰ ਛਿਨ-ਭੰਗਰ ਦਿਖਾਈ ਦਿੰਦਾ ਹੈ ਅਤੇ ਕੇਵਲ ਨਿਰੰਕਾਰ ਦੀ ਸਤਿ ਸਰੂਪ ਵਾਲੀ ਝਲਕ ਵਜਦੀ ਹੈ। ਓਦੋਂ ਇਸ ਨੂੰ ਸੋਝੀ ਆਉਂਦੀ ਹੈ ਕਿ ਸੰਸਾਰ ਨਾਲ ਪਿਆਰ ਕਰਨਾ ਨਾਮ-ਸਿਮਰਨ ਦੇ ਰਸ ਵਿਚ ਰੁਕਾਵਟ ਸਹੇੜਨ ਵਾਲੀ ਗੱਲ ਹੈ। ਇਸ ਲਈ ਨਾਮ ਧਿਆਉਣਾ ਤੇ ਨਾਮ ਨਾਲ ਨੇਹੁ ਲਾਉਣਾ, ਹਿਰਦੇ ਵਿਚ ਵਸਾਉਣਾ ਹੀ ਸਿਖੀ ਦਾ ਸ੍ਰੇਸ਼ਟ ਕਰਮ ਹੈ। ਭਾ.ਸ. ਗੁਰਦਾਸ ਜੀ ਨੇ ਗੁਰਸਿਖਾਂ ਨੂੰ ਇਹੀ ਪ੍ਰੇਰਨਾ ਦਿੱਤੀ ਹੈ:-

**ਗੁਰਸਿਖੀ ਦਾ ਕਰਮ ਇਹ**

**ਗੁਰ ਫੁਰਮਾਏ ਗੁਰਸਿਖ ਕਰਣਾ ॥** [ਵਾਰ ੨੮-੧੦

ਗੁਰੂ ਦਾ ਹੁਕਮ ਓਹੀ ਸਿਖ ਬੁਝ ਸਕਦਾ ਹੈ ਜਿਹੜਾ 'ਵਾਹਿਗੁਰੂ' ਨਾਮ ਸਿਮਰ ਕੇ ਮੰਨ ਵਿਚ ਵਸਾਉਂਦਾ ਹੈ। ਜਿਸ ਨੇ ਨਾਮ ਮੰਨ ਵਿਚ ਵਸਾ ਲਿਆ ਜਾਣੋ ਓਹ ਹਰੀ ਦੀਬਾਣ ਵਿਚ ਸੁਭਾਇਮਾਨ ਹੋ ਗਿਆ। ਜਿਸ ਨੇ ਨਾਮ ਮੰਨ ਵਿਚ ਵਸਾਅ ਲਿਆ ਉਸ ਨੇ ਆਪਨਾ ਹਲਤ ਪਲਤ ਸਵਾਰ ਲਿਆ, ਓਹ ਸਭ ਥਾਈਂ ਪਰਵਾਣ ਹੋ ਗਿਆ।

ਅਜਿਹੇ ਨਾਮ-ਨਿਵਾਸੀ ਦੀ ਅਵਸਥਾ ਨੂੰ ਗੁਰਬਾਣੀ ਵਿਚ ਇਉਂ ਵਰਨਣ ਕੀਤਾ ਗਿਆ ਹੈ:-

**ਜੋ ਮਿਲਿਆ ਹਰਿ ਦੀਬਾਣ ਸਿਉ,**
**ਸੋ ਸਭਨੀ ਦੀਬਾਣੀ ਮਿਲਿਆ ॥**
**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ,**
**ਓਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**
**ਓਸੁ ਅੰਤਰਿ ਨਾਮੁ ਨਿਧਾਨੁ ਹੈ, ਨਾਮੋ ਪਰਵਰਿਆ ॥**
**ਨਾਉ ਪੂਜੀਐ ਨਾਉ ਮੰਨੀਐ, ਨਾਇ ਕਿਲਵਿਖ ਸਭ ਹਿਰਿਆ ॥**
**ਜਿਨੀ ਨਾਮੁ ਧਿਆਇਆ ਇਕ ਮਨਿ ਇਕਿ ਚਿਤਿ,**
**ਸੇ ਅਸਥਿਰੁ ਜਗਿ ਰਹਿਆ ॥੧੧॥** [ਪੰਨਾ ੮੭

ਗੁਰਬਾਣੀ ਦੇ ਪਠਨ-ਪਾਠਨ, ਸੁਣਨ, ਵੀਚਾਰਨ ਤੇ ਮੰਨਣ ਦਾ ਇਕੋ ਇਕ ਮਨੋਰਥ ਹੈ ਕਿ ਨਾਮ ਹਿਰਦੇ ਵਿਚ ਵਸ ਜਾਏ। ਨਾਮ ਵਸੇ ਬਿਨਾ ਨਾਮ ਦਾ ਅਨੰਦ ਮਾਣਨਾ ਅਸੰਭਵ ਹੈ। ਗੁਰਦੇਵ ਪਿਤਾ ਜੀ ਨੇ ਨਾਮ ਵਸਾਉਣ ਵਾਲੇ ਜਗਿਆਸੂ ਦੀ ਵਡਿਆਈ ਇਸ ਤਰ੍ਹਾਂ ਕੀਤੀ ਹੈ:-

**ਹਉ ਵਾਰੀ ਜੀਉ ਵਾਰੀ,**
**ਗੁਰਸਬਦੁ ਮੰਨਿ ਵਸਾਵਣਿਆ॥** [ਪੰਨਾ ੧੪੩

ਨਾਮ ਵਸਾਏ ਬਿਨਾ ਅਨਹਦ ਬਾਣੀ ਦਾ ਨਾਦ ਨਹੀਂ ਵਜ ਸਕਦਾ। ਅਨੰਦ ਬਾਣੀ ਵਿਚ ਹਰ ਰੋਜ਼ ਪੜ੍ਹਦੇ ਸੁਣਦੇ ਹਾਂ:-

**ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ॥** [ਪੰ. ੯੧੭

ਓਹ ਹਿਰਦਾ ਵੱਡੇ ਭਾਗਾਂ ਵਾਲਾ ਹੈ ਜਿਥੇ ਪਰਮੇਸ਼ਰ ਦਾ ਨਾਮ ਵਸਦਾ ਹੈ। ਸਹੀ ਅਰਥਾਂ ਵਿਚ ਸੰਸਾਰ ਸਾਗਰ ਤੋਂ ਵੀ ਓਹੀ ਮਨੁੱਖ ਤਰਦਾ ਹੈ। ਗੁਰਵਾਕ ਹਨ:-

**੧- ਜਿਸੁ ਮਨਿ ਵਸੈ ਨਰਾਇਣੋ, ਸੋ ਕਹੀਐ ਭਗਵੰਤੁ॥** [ਪੰਨਾ ੧੨੭

**੨- ਜਿਸੁ ਮਨਿ ਵਸੈ, ਤਰੈ ਜਨੁ ਸੋਇ ॥** [ਪੰਨਾ ੧੮੪

**੩- ਜਿਸੁ ਮਨਿ ਵਸਿਆ, ਤਰਿਆ ਸੋਇ ॥** [ਪੰਨਾ ੮੫੪

ਗੁਰੂ ਸਾਹਿਬ ਜੀ ਨੇ ਤਾਂ ਸਪਸ਼ਟ ਸ਼ਬਦਾਂ ਵਿਚ ਲਿਖ ਦਿਤਾ ਹੈ:-

**ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥**
**ਨਾਨਕ, ਅਵਰੁ ਨ ਜੀਵੈ ਕੋਇ ॥**
**ਜੇ ਜੀਵੈ, ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥** [ਪੰਨਾ ੧੪੨

ਸ੍ਰੀ ਗੁਰੂ ਅਰਜਨ ਦੇਵ ਜੀ ਜੀਵ ਨੂੰ ਮਿਤਰ ਬਣਾ ਕੇ ਇਹ ਆਦੇਸ਼ ਦਿੰਦੇ ਹਨ:-

**ਦੁਤੀਆ, ਦੁਰਮਤਿ ਦੂਰਿ ਕਰਿ, ਗੁਰ ਸੇਵਾ ਕਰਿ ਨੀਤ ॥**
**ਰਾਮ ਰਤਨੁ ਮਨਿ ਤਨਿ ਬਸੈ,**
**ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥** [ਪੰਨਾ ੨੯੬

ਗੁਰੂ ਸਵਾਰਿਓ! ਜਿਸ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਹ ਨਰਕਾਂ ਦੇ ਡਰ ਤੋਂ ਰਹਿਤ ਹੋ ਜਾਂਦਾ ਹੈ:-

**ਨੰਨਾ, ਨਰਕਿ ਪਰਹਿ ਤੇ ਨਾਹੀ ॥**
**ਜਾ ਕੈ ਮਨਿ ਤਨਿ ਨਾਮੁ ਬਸਾਹੀ ॥** [ਪੰਨਾ ੨੫੭

ਆਓ, ਜੇ ਹੁਣ ਤਕ ਸਾਡੇ ਹਿਰਦੇ ਵਿਚ ਨਾਮ ਨਹੀਂ ਵਸਿਆ ਤਾਂ ਪ੍ਰਭੂ ਦੇ ਚਰਨਾਂ ਵਿਚ ਜੋਦੜੀ ਕਰੀਏ:-

**ਨਾਨਕ ਕਉ ਪ੍ਰਭ ਮਇਆ ਕਰਿ ॥**
**ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥** [ਪੰਨਾ ੨੧੧



# ਨਾਮ - ਰੱਸ

**ਨਾਮ ਰਸਿ ਜੋ ਜਨ ਤ੍ਰਿਪਤਾਨੇ ॥**
**ਮਨ ਤਨ ਨਾਮਹਿ ਨਾਮਿ ਸਮਾਨੇ ॥** [ਪੰਨਾ ੨੮੬

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਓਤਿ ਪੋਤਿ ਨਾਮ-ਰੱਸ ਨਾਲ ਭਰਪੂਰ ਹਨ। ਗੁਰਬਾਣੀ ਦਾ ਇਕ ਅਖਰ, ਸ਼ਬਦ ਜਾਂ ਉਪਦੇਸ਼ ਵੀ ਅਜਿਹਾ ਨਹੀਂ ਜੋ ਨਾਮ ਰਸ ਨਾਲ ਭਿੱਜਿਆ ਹੋਇਆ ਨਾ ਹੋਵੇ। ਜਦੋਂ ਹਰ ਰੋਜ਼ ਇਹ ਪੜ੍ਹਦੇ ਤੇ ਸੁਣਦੇ ਹਾਂ- 'ਧੁਰਿ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ'' ਅਤੇ ''ਚਿੰਤ ਅਚਿੰਤਾ ਸਗਲੀ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ'' ਫਿਰ ਬਾਣੀ ਵਿਚ ਕਿਸ ਕਲਾ ਦੀ ਕਮੀ ਨਹੀਂ ਰਹਿ ਜਾਂਦੀ। "ਉਠੀ ਝਾਲੂ ਕੰਤੜੇ ਪਸੀ ਤਉ ਦੀਦਾਰੁ'' ਵਾਲੀ ਭਾਵਨਾ ਹੀ ਜਗਿਆਸੂ ਨੂੰ ਨਾਮ-ਰਸ ਨਾਲ ਪਿਉਂਦ ਕਰ ਦਿੰਦੀ ਹੈ।

ਗੁਰਬਾਣੀ ਨਾਮ-ਰਸ ਦਾ ਸੋਮਾ ਹੈ ਕਿਉਂਕਿ ਇਸ ਵਿਚ ਪੁਰਾਤਨ ਭਗਤਾਂ, ਸੰਤ ਜਨਾ ਜਿਨ੍ਹਾਂ ਨਾਮ ਜਪਿਆ, ਉਨ੍ਹਾਂ ਨਾਮ ਰਸ ਵਿਚ ਗੁੱਧੇ ਹੋਇਆਂ ਦੇ ਅੰਮ੍ਰਿਤ ਬਚਨ ਸ਼ਾਮਲ ਹਨ। ਗੁਰਬਾਣੀ ਦਾ ਪਾਠ, ਕੀਰਤਨ, ਕਥਾ, ਸਿਮਰਨ, ਸੇਵਾ ਇਹ ਸਾਰੇ ਹੀ ਨਾਮ-ਰਸ ਦੇ ਅੰਗ ਹਨ।

ਕਰਤਾਪੁਰਖ ਜੀ ਨਾਲ ਇਕਮਿਕ ਹੋਣ ਦਾ ਜੇ ਕੋਈ ਸਭ ਤੋਂ ਸੁਖੈਨ ਮਾਰਗ ਹੈ ਤਾਂ ਉਹ ਪ੍ਰੇਮਾ-ਭਗਤੀ ਦਾ ਮਾਰਗ ਹੈ। ਪ੍ਰੇਮਾ-ਭਗਤੀ ਦੇ ਚਾਹਕ ਅੰਦਰ, ਰਾਜ ਭਾਗ, ਮਹਲ ਮਾੜੀਆਂ, ਸੋਨਾ, ਹਾਥੀ ਜਾਂ ਹੋਰ ਕੋਈ ਪਦਾਰਥ ਪ੍ਰਾਪਤ ਕਰਨ ਦੀ ਲਾਲਸਾ ਨਹੀਂ ਹੁੰਦੀ। ਉਹ ਸਾਰੇ ਰਸ ਤਿਆਗ ਕੇ ਕੇਵਲ 'ਓਹਾ ਪ੍ਰੇਮ ਪਿਰੀ' ਦੀ ਗਲ ਕਰਦਾ ਹੈ:-

**੧- ਓਹਾ ਪ੍ਰੇਮ ਪਿਰੀ॥੧॥ਰਹਾਉ॥**
**ਕਨਿਕ ਮਾਣਿਕ ਗਜ ਮੋਤੀਅਨ ਲਾਲਨ, ਨਹ ਨਾਹ ਨਹੀ॥੧॥**
**ਰਾਜਨ ਭਾਗਨ ਹੁਕਮਨ ਸਾਦਨ॥**
**ਕਿਛੁ ਕਿਛੁ ਨ ਚਾਹੀ॥੨॥**

**ਚਰਨਨ ਸਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ॥**
**ਨਾਨਕ, ਤਪਤਿ ਹਰੀ ॥**
**ਮਿਲੇ ਪ੍ਰੇਮ ਪਿਰੀ ॥੩॥੩॥੧੪੩॥** [ਪੰਨਾ ੪੦੬-੦੭

**੨- ਰਾਜੁ ਨ ਚਾਹਉ ਮੁਕਤਿ ਨ ਚਾਹਉ,**
**ਮਨਿ ਪ੍ਰੀਤਿ ਚਰਨ ਕਮਲਾਰੇ॥** [ਪੰਨਾ ੫੩੪

ਜਿਵੇਂ ਸੰਸਾਰੀ ਲੋਕਾਂ ਨੂੰ ਮਾਇਆ ਰਸ ਦੀ ਤਾਂਘ ਹੁੰਦੀ ਹੈ ਤਿਵੇਂ ਗੁਰਮੁਖ 'ਸਜਣੁ ਮੈਡਾ ਚਾਈਆ'' ਨੂੰ ਲਭਣ ਦਾ ਚਾਹਵਾਨ ਹੁੰਦਾ ਹੈ। ਜਿਵੇਂ ਭੁਖੇ ਮਨੁੱਖ ਦੀ ਅਨਾਜ ਨਾਲ ਪ੍ਰੀਤ ਹੁੰਦੀ ਹੈ, ਜਿਵੇਂ ਮੱਛੀ ਪਾਣੀ ਤੋਂ ਬਿਨਾ ਮਰਦੀ ਹੈ, ਮਾਇਆ ਦਾ ਹਿਤਕਾਰੀ ਮਾਇਆ ਦੀ ਅਪ੍ਰਾਪਤੀ ਕਰਕੇ ਬੇਹਾਲ ਹੁੰਦਾ ਹੈ ਅਤੇ ਨਾਮ-ਰਸੀਏ ਪ੍ਰੀਤਵਾਨ ਦੀ ਅਜਿਹੀ ਦਸ਼ਾ ਨਾਮ ਤੋਂ ਬਿਨਾ ਹੁੰਦੀ ਹੈ। ਗੁਰਵਾਕ ਹਨ:-

**੧- ਜਿਉ ਮੀਨਾ ਬਿਨੁ ਪਾਣੀਐ, ਤਿਉ ਸਾਕਤ ਮਰੈ ਪਿਆਸ ॥**
**ਤਿਉ ਹਰਿ ਬਿਨੁ ਮਰੀਐ ਰੇ ਮਨਾ,**
**ਜੋ ਬਿਰਥਾ ਜਾਵੈ ਸਾਸੁ ॥** [ਪੰਨਾ ੫੯੭

**੨- ਜਿਤਨੇ ਰਸ ਅਨ ਰਸ ਹਮ ਦੇਖੇ, ਸਭ ਤਿਤਨੇ ਫੀਕੇ ਫੀਕਾਨੇ ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ,**
**ਮਿਲਿ ਸਤਿਗੁਰ ਮੀਠ ਰਸ ਗਾਨੇ ॥** [ਪੰਨਾ ੧੭੦

ਜਿਹੜਾ ਜਗਿਆਸੂ ਅੰਮ੍ਰਿਤ ਵੇਲੇ ਜਾਗ ਕੇ, ਇਸ਼ਨਾਨ ਕਰਕੇ, ਇਕ ਮਨ ਹੋ ਕੇ ਨਾਮ-ਸਿਮਰਨ ਵਿਚ ਜੁਟ ਜਾਂਦਾ ਹੈ, ਨਿਤਨੇਮ ਬਾਣੀਆਂ ਦਾ ਪ੍ਰੇਮ ਨਾਲ ਪਾਠ ਕਰਦਾ ਹੈ, ਉਸ ਨੂੰ ਗੁਰੂ ਦੀ ਕਿਰਪਾ ਸਦਕਾ ਨਾਮ-ਰੱਸ ਮਾਣਨ ਦਾ ਸੁਹਾਵਣਾ ਸਮਾਂ ਪ੍ਰਾਪਤ ਹੋ ਜਾਂਦਾ ਹੈ। ਸਿਮਰਨ ਦੀ ਭੁੱਖ ਹੀ ਨਾਮ-ਰਸ ਦੀ ਪਹਿਲੀ ਪਉੜੀ ਹੈ। ਨਾਮ-ਰਸ ਵਾਲੀ ਅਵਸਥਾ ਦਾ ਗਿਆਨ ਓਦੋਂ ਹੁੰਦਾ ਹੈ ਜਦੋਂ ਭੈ, ਰਾਗ, ਦ੍ਵੈਖ, ਕਲੇਸ਼ ਆਦਿ ਔਗੁਣ ਮਿੱਟ ਜਾਂਦੇ ਹਨ। ਨਾਮ ਰਸ ਦੀ ਨਿਸ਼ਾਨੀ ਬਾਰੇ ਗੁਰਬਾਣੀ ਚੋਂ ਇਹ ਸੰਕੇਤ ਮਿਲਦਾ ਹੈ:-

**ੳ- ਜਾ ਕਉ ਰਸੁ ਹਰਿਰਸੁ ਹੈ ਆਇਓ ॥**

ਸੋ ਅਨੁਰਸ ਨਾਹੀ ਲਪਟਾਇਓ ॥੨॥ [ਪੰਨਾ੧੯੬

ਅ- ਜਿਨ ਪੀਆ ਸਾਰ ਰਸੁ, ਤਜੇ ਆਨ ਰਸ,

ਹੋਇ ਰਸ ਮਗਨ, ਡਾਰੇ ਬਿਖੁ ਖੋਇ॥ [ਪੰਨਾ ੯੫੮

ਜੇ ਸਚੇ ਦਿਲ ਨਾਲ ਸੋਚੀਏ ਤਾਂ ਪਤਾ ਲਗਦਾ ਹੈ ਕਿ ਮਨੁੱਖਾ ਜਨਮ ਨਾਮ-ਰਸ ਪੀਣ ਲਈ ਹੀ ਪ੍ਰਾਪਤ ਹੋਇਆ ਹੈ, ਇਸ ਤੋਂ ਬਿਨਾ "ਆਨ ਰਸਾ ਸਭ ਹੋਛੇ ਰੇ" ਹਨ। ਸੋ, ਜਦੋਂ ਤਕ ਇਸ ਨੂੰ ਇਹ ਗਿਆਨ ਦ੍ਰਿੜ੍ਹ ਨਹੀਂ ਹੁੰਦਾ, ਓਦੋਂ ਤੱਕ ਇਸ ਦੇ ਸੁਭਾਅ ਅਤੇ ਰਹਿਣੀ ਬਹਿਣੀ ਕਰਣੀ ਵਿਚ ਕੋਈ ਪਰਿਵਰਤਨ ਨਹੀਂ ਆ ਸਕਦਾ। ਨਾਮ ਦੇ ਵਾਪਾਰੀਆਂ ਨੂੰ ਨਾਮ ਤੋਂ ਬਿਨਾ ਹੋਰ ਕੋਈ ਰਸ ਨਹੀਂ ਸੁਖਾਂਦਾ। ਸੰਸਾਰੀਆਂ, ਮਾਇਆ ਧਾਰੀਆਂ ਨੂੰ ਨਾਮ ਰਸ ਚੰਗੇ ਨਹੀਂ ਲਗਦੇ ਕਿਉਂਕਿ ਹਉਮੈ ਤੇ ਨਾਮ ਦੋਹਾਂ ਦਾ ਪਰਸਪਰ ਵਿਰੋਧ ਹੈ। ਜਿਹੜਾ ਮਨੁੱਖ ਹਉਮੈ, ਮਾਇਆ ਤੇ ਵਿਕਾਰਾਂ ਦੀ ਨੀਂਦ ਵਿਚ ਸੁਤਾ ਪਿਆ ਹੈ, ਉਸ ਨੂੰ ਨਾਮ-ਰੱਸ ਚਖਣਾ ਨਸੀਬ ਹੀ ਨਹੀਂ ਹੋ ਸਕਦਾ। ਗੁਰਵਾਕ ਹਨ:-

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥
ਮਨੁ ਸੋਇਆ ਮਾਇਆ ਬਿਸਮਾਦਿ ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥
ਸਗਲੀ ਸਹੇਲੀ ਅਪਨੈ ਰਸ ਮਾਤੀ ॥
ਗ੍ਰਿਹਿ ਅਪਨੇ ਕੀ ਖਬਰਿ ਨ ਜਾਤੀ ॥... [ਪੰਨਾ ੧੮੨

ਬਾਬਾ ਫਰੀਦ ਜੀ ਲਿਖਦੇ ਹਨ:-

ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ ॥
ਜਿਨਾ ਨੈਣ ਨੀਦ੍ਰਾਵਲੇ, ਤਿਨਾ ਮਿਲਣੁ ਕੁਆਉ॥ [ਪੰਨਾ ੧੩੮੨

ਸਿਰਜਨਹਾਰ ਜੀ ਦੀ ਬਾਣੀ 'ਸਾਚ ਨਾਮ ਕੀ ਅੰਮ੍ਰਿਤ ਬਰਖਾ' ਹੈ। ਇਹ ਮਾਨੋ ਸਿਮਰਨ ਦਾ ਧੁਰਾ ਹੈ। ਧੁਰੇ ਨਾਲ ਜੁੜਿਆਂ ਹੀ ਸਬਰ, ਸ਼ੁਕਰ, ਸਤ-ਸੰਤੋਖ

ਆਦਿ ਦੈਵੀ ਗੁਣ ਹਿਰਦੇ ਵਿਚ ਪ੍ਰਵੇਸ਼ ਕਰਦੇ ਹਨ। ਮਨੁੱਖ ਨਾਮ-ਰੱਸ ਲਈ ਗੁਰੂ ਚਰਨਾਂ ਵਿਚ ਅਰਦਾਸਿ ਕਰਦਾ ਹੈ। ਪਰ ਆਪਣੇ ਬਲ ਨਾਲ ਨਾਮ-ਰੱਸ ਹਿਰਦੇ ਵਿਚ ਨਹੀਂ ਭਰਿਆ ਜਾ ਸਕਦਾ। ਹਾਂ, ਸਤਿਗੁਰੂ ਜੀ ਦੀ ਪਿਆਰੀ ਸਵਾਰੀ ਸਾਧ ਸੰਗਤ ਵਿਚ ਜਿਥੇ ਸਿਖੀ ਆਦਰਸ਼ਾਂ ਦੀ ਪਾਲਨਾ ਹੁੰਦੀ ਹੋਵੇ, ਉਥੇ 'ਵਿਚਿ ਸੰਗਤਿ ਹਰਿ ਪ੍ਰਭ ਵਸੈ ਜੀਉ' ਦੀ ਲਖਤਾ ਹੁੰਦੀ ਹੈ। ਜਿਥੇ ਨਾਮ-ਚਿੰਤਨ ਹੁੰਦਾ ਹੈ ਉਥੇ ਮਨ ਦੀ ਮੈਲ ਕੱਟੀਦੀ ਹੈ। ਸਹਿਜੇ ਸਹਿਜੇ ਵਾਹਿਗੁਰੂ ਨਾਮ ਹਿਰਦੇ ਵਿਚ ਟਿੱਕ ਜਾਂਦਾ ਹੈ। ਇਸ ਦੇ ਅਸਰ ਨਾਲ ਅੰਮ੍ਰਿਤ-ਰੱਸ ਵਿਚ ਵਿਕਾਸ ਤੇ ਰਸ ਪੈਦਾ ਹੁੰਦਾ ਹੈ। ਰਸੀਆ ਮਨ ਪਰਾਈ ਤਾਤ ਨਹੀਂ ਕਰਦਾ ਉਹ ਸਾਈਂ ਵਲੋਂ ਮਿਲੀ ਨਾਮ-ਦਾਤਿ ਤੇ ਸਤੁੰਸ਼ਟ ਹੁੰਦਾ ਹੈ।

ਭਾਈ ਸਾਹਿਬ ਵੀਰ ਸਿੰਘ ਜੀ ਨਾਮ-ਰਸ ਦੀ ਪ੍ਰਾਪਤੀ ਬਾਰੇ ਲਿਖਦੇ ਹਨ:-

'ਭਾਈ ਜੀ!, ਸੱਜਣ ਜੀ! ਨਿਤਨੇਮ ਦੀ ਬਾਣੀ ਰੋਜ਼ ਪੜ੍ਹੋ ਅਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜ (ਜਾਂ ਘੱਟ ਵੱਧ ਜਿੰਨੇ ਪੱਤਰੇ ਕਰ ਸਕੋ) ਰੋਜ਼ ਪਾਠ ਕਰੋ। ਜੇ ਕਰ ਵਕਤ ਲੱਗੇ ਤਦ ਹੋਰ ਬਾਣੀਆਂ ਸੁਖਮਨੀ, ਆਸਾ ਕੀ ਵਾਰ, ਆਨੰਦ ਆਦਿਕ ਦਾ ਪਾਠ ਕਰੋ।

ਕੀਕੂੰ ਕਰੋ? ਇਹ ਤੁਸੀਂ ਜਾਣੋ, ਪਰ ਜੀਕੂੰ ਜੀ ਲੱਗੇ ਤੇ ਸੁਆਦ ਆਵੇ।

੧- ਚਾਹੇ ਸਹਜੇ ਸਹਜੇ ਏਕਾਂਤ ਬੈਠ ਕੇ

੨- ਚਾਹੇ ਰਹਾਉ ਉਚੀ ਉਚੀ,

੩- ਚਾਹੇ ਫਿਰ ਕੇ, ਟਹਿਲ ਕੇ ਸੁਰ ਨਾਲ

ਜਿਵੇਂ ਚਿਤ ਨੂੰ ਜਿਸ ਵੇਲੇ ਸੁਆਦ ਆਵੇ ਉਸ ਤਰ੍ਹਾਂ ਪੜ੍ਹੋ। ਹਮਾਤੜ ਮੈਲੇ ਮਨਾਂ ਲਈ ਸਭ ਤੋਂ ਚੰਗੀ ਵਿਧੀ ਤੀਸਰੀ ਹੈ। ਇਸ ਨਾਲ ਮਨ ਸਹਿਜੇ ਸਹਿਜੇ ਇਕਾਗਰ ਹੁੰਦਾ ਹੈ, ਕੁਝ ਰਸ ਪੈਂਦਾ ਹੈ, ਖੇਚਲ ਨਹੀਂ ਵਾਪਰਦੀ ਤੇ ਚਿਤ ਨਾਲ ਖਿੜਦਾ ਭੀ ਜਾਂਦਾ ਹੈ। ਅੰਦਰ ਜਦੋਂ ਅਜੇ ਮੈਲਾ ਹੈ ਤੇ ਹਠ ਨਾਲ ਜੀਭ ਰੋਕ ਕੇ ਪਾਠ ਕਰੀਦਾ ਹੈ ਤਾਂ ਸੁਰਤ ਬੱਝ ਜਾਂਦੀ ਹੈ, ਖਿੜਦੀ ਨਹੀਂ 'ਪਰ ਸਹਜੇ ਸਹਜੇ ਟਹਿਲ ਕੇ ਟਿੱਕੇ ਹੋਏ ਮਨ ਨਾਲ ਬਾਣੀ ਪੜ੍ਹੀਏ ਤਾਂ ਵਧੇਰੇ ਸੁਖਦਾਈ ਅਸਰ ਹੁੰਦਾ ਹੈ। ਪਰ ਇਸ ਲਈ ਬਾਣੀ ਕੰਠ ਲੋੜੀਂਦੀ ਹੈ। ਪ੍ਰਯੋਜਨ ਇਹ ਹੈ ਕਿ ਮਨ

ਬਾਣੀ ਵਿਚ ਜੁੜੋ ਤੇ ਮਨ ਦੇ ਸੰਕਲਪ ਵਿਕਲਪ ਰੁਕਣ। ਇਹ ਬਾਣੀ ਮਹਾਂਪੁਰਖ ਦੀ ਹੈ ਅਰ ਉਸੇ ਦਾ ਸਰੂਪ ਹੈ। ਇਹ ਅੱਠ ਪਹਿਰ ਦੀ ਅੰਗੀ-ਸੰਗੀ ਗੁਰੂ ਹੈ।

ਬਾਣੀ ਦੇ ਰਸੀਏ ਹੋ ਜਾਓ। ਸ੍ਰੀ ਗੁਰੂ ਜੀ ਜਾਣੀ ਜਾਣ ਹਨ ਜਦੋਂ ਯੋਗ ਜਾਣਨਗੇ ਬਿਨਾ ਕਹੇ ਤੇ ਬਿਨਾ ਮੰਗੇ ਨਾਮ-ਅੰਮ੍ਰਿਤ ਬਖਸ਼ ਕੇ ਨਿਹਾਲ ਕਰਨਗੇ। ਬਾਣੀ ਉਸ ਨਾਮ ਲਈ ਮਨ ਨੂੰ ਨਿਰਮਲ ਤੇ ਤਿਆਰ ਕਰੇਗੀ। ਉਸ ਸਹਿਨਸ਼ਾਹ ਦੇ (ਨਾਮ) ਨੂੰ ਜੋ ਸਾਧਨ ਤੇ ਸਿਧੀ ਰੂਪ ਆਪ ਹੈ ਤੇ ਜਿਸ ਦੇ ਤੁੱਲ ਕੁਛ ਨਹੀਂ, ਹਾਂ, ਉਸ ਨੂੰ ਧਾਰਨ ਲਈ ਹਿਰਦੇ ਮੰਡਲ ਵਿਚ ਪੱਕੀ ਤਿਆਰੀ ਕਰੋ ਤਾਂ ਕਿ ਜਦੋਂ ਪਿਆਰਾ ਨਾਮ ਆਵੇ ਤਦ ਕਹਿ ਸਕੋ:-

**ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ॥**
**ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰੁ॥**

[ਪੰਨਾ ੧੦੯੫

ਹਾਂ ਜੀਓ! ਨਾਮ **ਆਵੇ ਤੇ ਆਇਆਂ** ਫੇਰ ਨਾ ਵਿਛੁੜੇ। ਫੇਰ ਵਿੱਥ ਨਾ ਪਵੇ। ਗੁਰਮੁਖ ਨਾਮ ਇਕੋ ਵਾਰ ਜਪੀਵੇ ਜੋ ਸ਼ੁਰੂ ਹੋ ਕੇ ਸਦਾ ਰਹੇ:-

**ਨਹੀ ਤੂਲਿ ਰਾਮ ਨਾਮ ਬੀਚਾਰ ॥**
**ਨਾਨਕ, ਗੁਰਮੁਖਿ ਨਾਮੁ ਜਪੀਐ ਇਕ ਬਾਰ ॥** [ਸੁਖਮਨੀ

ਪਹਿਲੇ ਉਪਦੇਸ਼ ਤੋਂ ਲੈ ਕੇ ਵਾਹਿਗੁਰੂ ਮਿਲਾਪ ਤਕ ਸਾਰੀ ਦਾਤਿ ਨਾਮ ਹੈ। ਫ਼ਰਕ ਤਾਂ ਹੈ, ਪਰ ਜ਼ਿਆਦਾ ਜੋ ਸਮਝ ਰਹੇ ਹੋ ਤੇ ਸਮਝੀ ਜਾਓਗੇ। ਪਹਿਲੇ ਸਾਹਸ ਧਾਰੋ ਕਿ ਮਾੜੇ ਕਰਮ ਨਹੀਂ ਕਰਨੇ। ਕਿਸੇ ਨੂੰ ਦੁੱਖ ਨਹੀਂ ਦੇਣਾ। ਪਰ ਮਨ ਮੈਲਾ ਹੈ, ਮੁੜ ਮੁੜ ਉਧਰ ਨੂੰ ਰੁਚੀ ਕਰਦਾ ਹੈ। ਇਸ ਵਾਸਤੇ ਸੇਵਾ ਕਰੋ ਤੇ ਤਰਲਾ ਲਓ ਕਿ ਸੇਵਾ ਨਿਸ਼ਕਾਮ ਹੋਵੇ। ਇਹ ਸੇਵਾ ਮਨ ਦਾ ਦਾਰੂ ਹੈ, ਮੈਲ ਹਰਨ ਤੇ ਰਸਭਰੀ ਨਿੰਮ੍ਰਤਾ ਸਿਖਾਉਣ ਲਈ। ਫੇਰ ਬਾਣੀ ਹੈ ਮੈਲ ਕੱਟਣ ਤੇ ਮਨ ਨੂੰ ਹੋਰ ਵਧੇਰੇ ਸਾਫ ਕਰਨ ਲਈ। ਫੇਰ ਹੈ ਨਾਮ-ਅਭਯਾਸ ਤੇ ਨਾਮ ਨਿਵਾਸ।

(ਬਾਬਾ ਨੌਧ ਸਿੰਘ ਵਿਚੋਂ)

'ਐਮਰਸਨ ਦੇ ਨਿਬੰਧ' ਵਿਚ ਬੜੇ ਮਾਅਰਕੇ ਦੀ ਗੱਲ ਲਿਖੀ ਹੋਈ ਹੈ:-

'ਸੁਰਤਿ ਵਾਲੇ ਦੀਆਂ ਉਹ ਚੀਜਾਂ ਦੁਸ਼ਮਨ ਨਹੀਂ ਹੁੰਦੀਆਂ ਜਿਹੜੀਆਂ

ਆਮ ਲੋਕਾਂ ਨੂੰ ਦੁੱਖ ਦਿੰਦੀਆਂ ਹਨ, ਉਹ ਗਰੀਬੀ ਜਿਹੜੀ ਭੁੱਖਿਆਂ ਮਰਦੇ ਨੂੰ ਦੁੱਖ ਨਹੀਂ ਦੇ ਸਕਦੀ। ਪਰ ਸੁਰਤਿ ਵਾਲੇ ਦੇ ਦਵਾਲੇ ਦੇ ਸਾਮਾਨ ਜੇ ਜ਼ਰਾ ਵਿਗੜ ਜਾਣ ਤੇ ਉਸ ਦੀ ਸੁਰਤਿ ਹਿਠਾਂਹਾਂ ਨੂੰ ਆਉਣਾ ਚਾਹੇ ਤਦ ਉਹੀ ਆਲੇ ਦੁਆਲੇ ਦੇ ਸਾਮਾਨ ਦੀ ਜਾਨ ਬਚਾਉਣ ਨੂੰ ਭਜੇਗਾ। ਕੋਈ ਹੋਵੇ- ਜਿਹੜੀ ਚੀਜ਼, ਜਿਹੜਾ ਸਾਮਾਨ, ਜਿਹੜਾ ਕੰਮ, ਜਿਹੜਾ ਆਦਮੀ ਉਸ ਦੀ ਸੁਰਤਿ ਤੇ ਵਾਰ ਕਰਦਾ ਹੈ, ਉਹ ਉਸ ਦੇ ਦੁਸ਼ਮਣ ਹਨ ਅਤੇ ਉਹ ਉਨ੍ਹਾਂ ਤੋਂ ਦੂਰ ਰਹਿੰਦਾ ਹੈ।

ਅਸਲ ਵਿਚ ਨਾਮ ਰਸ ਇਕ ਅਲੌਕਿਕ ਵਸਤੂ ਹੈ। ਨਾਮ ਸੁਣਨ ਵਾਲਿਆਂ ਨੂੰ ਰਸ ਆਉਂਦਾ ਹੈ ਅਤੇ ਉਹ ਆਖਦੇ ਹਨ ਕਿ ਬੜਾ ਰਸ ਆਇਆ, ਬੜਾ ਸੁਆਦ ਆਇਆ ਹੈ ਪਰ ਰਸ ਭਰਨ ਵਾਲੇ ਨੂੰ ਨਾ ਕੋਈ ਵੇਖਦਾ, ਨਾ ਕੋਈ ਦਸਦਾ ਹੈ। ਨਾਮੀ ਪੁਰਸ਼ ਜਦ ਪ੍ਰਭੂ ਦੀ ਸਿਫਤਿ ਸਾਲਾਹ ਦਾ ਗੀਤ ਗਾਉਂਦੇ ਹਨ ਤਾਂ ਉਨ੍ਹਾਂ ਦੇ ਸਾਜ਼ ਵਿਚ, ਉਨ੍ਹਾਂ ਦੀ ਅਵਾਜ਼ ਵਿਚ ਇਤਨਾ ਰਸ ਹੁੰਦਾ ਹੈ ਕਿ ਪੰਛੀ ਪਸ਼ੂ ਭੀ ਮੁਗਧ ਹੋ ਜਾਂਦੇ ਹਨ। ਗੁਰਵਾਕ ਹਨ:-

**ਮਿਰਤਕ ਕਉ ਪਾਇਓ ਤਨਿ ਸਾਸਾ,**
**ਬਿਛੁਰਤ ਆਨਿ ਮਿਲਾਇਆ ॥**
**ਪਸੂ ਪ੍ਰੇਤ ਮੁਗਧ ਭਏ ਸ੍ਰੋਤੇ, ਹਰਿਨਾਮਾ ਮੁਖਿ ਗਾਇਆ॥[ਪੰਨਾ ੬੧੪**

ਰਸ ਹਰ ਰੋਜ਼ ਨਹੀਂ ਆਉਂਦਾ, ਕਦੇ ਕਦੀ ਜਦ ਵਾਹਿਗੁਰੂ ਜੀ ਦੀ ਰਹਿਮਤ ਦਾ ਮੀਂਹ ਵਸਦਾ ਹੈ ਤਾਂ ਕੀਰਤਨ ਕਰਨ ਵੇਲੇ ਜਾਂ ਨਾਮ ਦਾ ਜਾਪ ਕਰਨ ਸਮੇਂ ਕੰਬਣੀ ਜਿਹੀ ਛਿੜਦੀ ਹੈ ਪਰ ਉਹ ਹਾਲਤ ਆਪਣੀ ਮਰਜ਼ੀ ਨਾਲ ਪੈਦਾ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਉਸ ਰਸ ਨੂੰ ਆਪਣੀ ਮਰਜ਼ੀ ਨਾਲ ਆਪਣੇ ਹਿਰਦੇ ਵਿਚ ਲਿਆਂਦਾ ਜਾ ਸਕਦਾ ਹੈ। ਹਾਂ, ਨਾਮ-ਰਸੀਏ ਮਨੁੱਖ ਨੂੰ ਜੀਵਨ ਵਿਚ ਕਿਸੇ ਪ੍ਰਕਾਰ ਦਾ ਤੋਟਾ ਨਹੀਂ ਆਉਂਦਾ, ਉਸ ਦੀਆਂ ਸਾਰੀਆਂ ਲੋੜਾਂ ਸੁਤੇ ਹੀ ਪੂਰਨ ਹੁੰਦੀਆਂ ਰਹਿੰਦੀਆਂ ਹਨ।'

'ਸਿੱਖਾਂ ਦੀ ਭਗਤ ਮਾਲਾ' ਵਿਚ ਨਾਮ-ਰਸੀਆਂ ਦੀ ਅਵਸਥਾ ਬਾਰੇ ਬੜਾ ਸੁੰਦਰ ਪਰਮਾਣ ਦਿੱਤਾ ਹੈ:-

'ਜਿਨ੍ਹਾਂ ਗੁਰਮੁਖਾਂ ਨੂੰ ਪ੍ਰਮੇਸ਼ਰ ਦਾ ਰਸ ਆਇਆ ਹੈ ਸੋ ਦੇਹ ਦੇ ਰਸਾਂ ਵਲੋਂ

ਅਨਰਸ ਹੋਇ ਹੈਨ। ਓਹੁ ਬੀਚਾਰਦੇ ਹੈਨਿ ਜੋ ਤਨੂਰਿ ਦੇ ਵਿਚ ਪਰਸ਼ਾਦੀਆਂ ਪਕਾਣੀਆਂ ਹੈਨ। ਭਾਵੇਂ ਚੰਨਣ ਦੀਆਂ ਲਕੜੀਆਂ ਬਾਲੀਅਨ ਭਾਵੇਂ ਹੋਰ ਕਾਇਸੇ ਦੀਆਂ ਹੋਵਨ। ਤੈਸੇ ਸੁਵਾਸਾਂ ਕਰਕੇ ਨਾਮੁ ਜਪਣਾ ਹੈ ਭਾਵੇਂ ਕੜਾਹ ਖਾਜੇ ਭਾਵ ਰੁਖੀ ਪ੍ਰਸਾਦੀ ਹੋਵੇ। ਫਰੀਦ ਜੀ ਆਖਿਆ ਹੈ:-

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥[ਪੰ. ੧੩੭੯**

ਤੈਸੇ ਗੁਰੂ ਦੇ ਸ਼ਬਦ ਨੂੰ ਗੁਰੂ ਕੀ ਮੂਰਤਿ ਜਾਣਦੇ ਹੈਨਿ ॥ ਤੇ ਸਾਧ ਸੰਗਤ ਨਿਰੰਕਾਰ ਦਾ ਆਸਣ ਜਾਣਦੇ ਹੈਨਿ ॥ ਇਕ ਪ੍ਰੇਮ ਦਾ ਰਸ ਲੈਂਦੇ ਹਨਿ ॥ ਹੋਰ ਰਸ ਨਿਰਸ ਕਰਿ ਜਾਣਦੇ ਹੈਨਿ ॥"

ਭਾਈ ਸਾਹਿਬ ਵੀਰ ਸਿੰਘ ਜੀ ਦੇ ਕਈ ਪੁਰਾਤਨ ਪਤਰ ਰਣਜੀਤ (ਬੰਬਈ) ਵਿਚ ਛਪਦੇ ਰਹੇ ਹਨ। ਉਨ੍ਹਾਂ ਵਿਚ ਰਸ ਬਾਰੇ ਵਿਸ਼ੇਸ਼ ਨੁਕਤੇ ਪਾਠਕਾਂ ਦੀ ਭੇਟ ਹਨ:-

ੳ- ਹਜ਼ਾਰ ਖੁੱਸ਼ੀਆਂ ਦੀ ਇਕ ਖੁੱਸ਼ੀ ਹੈ। ਹਜ਼ਾਰਾਂ ਰੱਸਾਂ ਦਾ ਇਕ ਰੱਸ ਹੈ, ਜਿਸ ਆਸਰੇ ਸਾਈਂ ਦੇ ਲੋਕ ਸਦਾ ਪਰਸੰਨ ਰਹਿੰਦੇ ਹਨ। ਲੋਕੀ ਸਾਈਂ ਦੇ ਬੰਦਿਆਂ ਨੂੰ ਬਾਹਰੋਂ ਨਿਮਾਣੇ ਨਿਤਾਣੇ ਤਕਦੇ ਹਨ ਪਰ ਸਾਈਂ ਦੇ ਬੰਦੇ ਇੰਜ ਦੇ ਹੁੰਦੇ ਹਨ:-

**ਜਿਨ ਪਟੁ ਅੰਦਰਿ ਬਾਹਰਿ ਗੁਦੜੁ, ਤੇ ਭਲੇ ਸੰਸਾਰਿ ॥**
**ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ॥**
**ਰੰਗਿ ਹਸਹਿ ਰੰਗਿ ਰੋਵਹਿ, ਚੂਪ ਭੀ ਕਰਿ ਜਾਹਿ ॥**
**ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ ॥... [ਪੰਨਾ ੪੭੩**

ਅ- ਅਸੀਂ ਨਾਮ ਸੁਆਦ ਆਸਰੇ ਜਪਦੇ ਹਾਂ। ਸੁਆਦ ਤਾਂ ਐਸੀ ਚੀਜ਼ ਹੈ ਜੋ ਜਾਣ ਬੁਝ ਕੇ ਪਾਪ ਕਰਵਾ ਦੇਂਦਾ ਹੈ। ਜੇਕਰ ਪਾਪ ਵਿਚ ਰਸ ਨਾ ਹੁੰਦਾ ਤਾਂ ਪਾਪ ਕੌਣ ਕਰਦਾ?। ਇਸੇ ਤਰ੍ਹਾਂ ਨਾਮ ਦੇ ਆਦਿ ਵਿਚ ਰਸ ਹੁੰਦਾ ਤਾਂ ਕੌਣ ਨ ਜਪਦਾ? ਪਰ ਇਹ ਤਾਂ 'ਸਿਲ ਆਲੂਣੀ ਚਟਣੀ, ਤੁਲਿ ਨ ਲਖ ਅਮਿਅ ਰਸ ਇਖੀ' ਹੈ।

ਇਹ ਜਿਹੜਾ ਅਲੂਣੀ ਸਿਲਾ ਚਟਣ ਦਾ ਸਬਰ ਹੈ ਹਿੰਮਤ ਨਾਲ, ਕਸੀਸ ਵੱਟਣ ਨਾਲ ਸਫਲ ਹੋ ਸਕਦਾ ਹੈ। ਜੇ ਰੱਸ ਵਿਚੋਂ ਮਿਲ ਗਿਆ ਤੇ ਨਾਮ ਜਪ

ਲਿਆ, ਕਿਹੜੀ ਵੱਡੀ ਗਲ ਹੋਈ? ਜਦੋਂ ਰਸ ਟੁੱਟੇ ਤਦੋਂ ਜਪੋ, ਕਸੀਸ ਵੱਟ ਕੇ ਜਪੋ।

ੲ- ਮਨ ਭਾਰਾ ਤੇ ਬਾਣੀ ਤੋਂ ਬੇ-ਸੁਆਦ ਤਦ ਹੁੰਦਾ ਹੈ ਜਦੋਂ ਮਨ ਵਿਚ ਪਿਆਰੇ ਜੀ ਤੋਂ ਬਿਨਾਂ ਕਿਸੇ ਗਲ ਦਾ ਭੈ, ਤੌਖਲਾ, ਭਰਮ ਯਾ ਕਿਸੇ ਨਾਮ-ਹੀਨ ਮਿਤਰ ਪਿਆਰੇ ਦਾ ਪਿਆਰ ਵਾੜ੍ਹ ਲਈਦਾ ਹੈ। ਜੇ ਏਸ ਤੋਂ ਬਚਿਆ ਰਹੇ ਤਦ ਫੇਰ ਰਸ ਨਹੀਂ ਜਾਂਦਾ। ਸਤਿਸੰਗ ਦੇ ਪਿਆਰ ਨਾਲ ਰਸ ਬਣਿਆ ਰਹਿੰਦਾ ਹੈ।

ਸ- ਸੋਚਾਂ ਦਾ ਤੇ ਰਸ ਦਾ ਵੈਰ ਹੈ। ਜਿਉਂ ਜਿਉਂ ਆਪ ਹਜ਼ੂਰੀ ਵਿਚ ਦਮ ਲੈਸੋ ਤੇ ਭੁਲ ਤੇ ਵਿਸਿਮਰਣ ਵਿਚ ਨਾ ਪੈਸੋ ਤਿਉਂ ਤਿਉਂ ਸੁਖ ਵਧੇਗਾ। ਸੰਕੋਚ ਵਿਚ ਸੁਖ ਬਾਹਲਾ ਹੈ।

ਹ- ਸੁਆਦ ਪਹਿਲੇ ਨਹੀਂ ਤਕੀਦਾ, ਪਹਿਲੇ ਕਮਾਈ ਤੇ ਘਾਲ ਤਕੀਦੀ ਹੈ, ਹਰ ਦਮ ਰਬ ਦੇ ਨਾਂ ਵਿਚ ਬੀਤੇ, ਦਮ ਖ਼ਾਲੀ ਨਾ ਜਾਵੇ ਕੇਵਲ ਇਹ ਗਲ ਤਕੋ। ਦੂਜੇ ਸਤਿਸੰਗ ਪ੍ਰਾਪਤ ਹੈ, ਇਸਦਾ ਸ਼ੁਕਰ ਕਰੋ। ਸਤਿਸੰਗ ਨੂੰ ਪਿਆਰ ਕਰੋ ਤੇ ਸਭ ਤੋਂ ਵੱਧ ਪਿਆਰ ਕਰੋ, ਜੋ ਅੱਖਾਂ ਦੇ ਕੋਲ ਹੈ ਅਰ ਤੁਹਾਡੇ ਭਲੇ ਵਿਚ ਹੈ। ਕਿਉਂਕਿ ਨਾਮ ਪਕੇਗਾ ਤਾਂ ਰਸ ਪਏਗਾ। ਜਿਸ ਵੇਲੇ ਰਸ ਆਵੇ ਉਸ ਵੇਲੇ ਨੂੰ ਕਹਿੰਦੇ ਹਨ ਕਿ ਸੁਰਤਿ ਚੜ੍ਹੀ ਹੋਈ ਹੈ।

ਭਾ.ਸ. ਗੁਰਦਾਸ ਜੀ ਨੇ ਕਈ ਪਰਮਾਣਾਂ ਨਾਲ ਤੁਲਨਾ ਕਰਨ ਮਗਰੋਂ, ਗੁਰ-ਸ਼ਬਦ ਦੇ ਅੰਮ੍ਰਿਤ ਰਸ ਦੀ ਜੋ ਵਡਿਆਈ ਕੀਤੀ ਹੈ, ਉਸ ਤੋਂ ਸੰਗਤਾਂ ਨੂੰ ਜਾਣੂੰ ਕਰਾਉਣ ਦੀ ਖ਼ੁਸ਼ੀ ਲੈ ਰਿਹਾ ਹਾਂ:-

**੧- ਗਾਂਡਾ ਮੈ ਮਿਠਾਸੁ ਤਾਸੁ ਛਿਲਕਾ ਨ ਲੀਓ ਜਾਇ,**
**ਦਾਰਮ ਅਉ ਦਾਖ ਬਿਖੈ ਬੀਜ ਗਹਿ ਡਾਰੀਐ ॥**
**੨- ਆਂਬ ਖਿਰਨੀ ਛੁਹਾਰਾ ਮਾਝ ਗੁਠਲੀ ਕਠੋਰ,**
**ਖਰਬੂਜਾ ਅਉ ਕਲੀਦਾ ਸਜਲ ਬਿਕਾਰੀਐ ॥**
**੩- ਮਧੁ ਮਾਖੀ ਮੈ ਮਲੀਨ, ਸਮੈ ਪਾਇ ਸਫਲ ਹੁਇ,**
**ਰਸ ਬਸਿ ਭਏ, ਨਹੀ ਤ੍ਰਿਸਨਾ ਨਿਵਾਰੀਐ ॥**
**੪- ਸ੍ਰੀ ਗੁਰ ਸਬਦ ਰਸ ਅੰਮ੍ਰਿਤ ਨਿਧਾਨ ਪਾਨ,**

**ਗੁਰਸਿਖ ਸਾਧ ਸੰਗਿ ਜਨਮੁ ਸਵਾਰੀਐ ॥੧੦੯॥**

**ਅਰਥ**:੧- ਗੰਨੇ ਵਿਚ ਮਿਠਾਸ ਹੈ ਪਰ ਉਸ ਦਾ ਛਿਲੜ ਨਹੀਂ ਲਿਆ ਜਾਂਦਾ ਇਸੇ ਤਰ੍ਹਾਂ ਅਨਾਰ ਤੇ ਅੰਗੂਰ ਵਿਚੋਂ ਬੀਜ ਕੱਢ ਕੇ ਸੁੱਟ ਦੇਈਦੇ ਹਨ।

੨- ਅੰਬ, ਖਿਰਨੀ ਤੇ ਛੁਹਾਰੇ (ਭੀ ਮਿੱਠੇ ਹਨ ਪਰ ਉਨ੍ਹਾਂ ਵਿਚ) ਗਿਟਕ ਕਰੜੀ ਹੁੰਦੀ ਹੈ (ਇਸੇ ਤਰ੍ਹਾਂ) ਖਰਬੂਜਾ ਤੇ ਹਦਵਾਣਾ (ਭੀ ਮਿਠੇ ਹਨ, ਪਰ ਕੁਝ ਸਮਾਂ ਰਖ ਛਡੀਏ ਤਾਂ) ਪਾਣੀ ਵਾਲੇ ਹੋਕੇ ਖ਼ਰਾਬ ਹੋ ਜਾਂਦੇ ਹਨ।

੩- ਸ਼ਹਿਦ (ਭੀ ਮਿੱਠਾ ਹੈ ਪਰ ਉਸ) ਵਿਚ ਮੱਖੀ ਦੀ ਗੰਦਗੀ (ਹੁੰਦੀ ਹੈ, ਜੋ) ਸਮਾਂ ਪਾ ਕੇ ਸਫਲ ਹੁੰਦਾ ਹੈ। ਅਰਥਾਤ ਤਾਜਾ ਸ਼ਹਿਦ ਖਾਣ ਦੇ ਯੋਗ ਨਹੀਂ, ਮਖੀ ਦੀ ਹਗੇਰ ਸ਼ਹਿਦ ਵਿਚ ਮਿਲੀ ਹੋਣ ਕਰਕੇ ਵਿਕਾਰੀ ਹੁੰਦਾ ਹੈ, ਕੁਝ ਚਿਰ ਸ਼ਹਿਦ ਰਖ ਛਡੀਏ ਤਾਂ ਖਾਣ ਦੇ ਯੋਗ ਹੋ ਜਾਂਦਾ ਹੈ, ਪਰ ਫੇਰ ਭੀ ਜੇਹੜੇ ਲੋਕ, ਸਵਾਦ ਦੇ ਵੱਸ ਹੋਏ ਹੋਏ ਹਨ, (ਇਹ ਪਦਾਰਥ ਉਨ੍ਹਾਂ ਦੀ) ਤ੍ਰਿਸ਼ਨਾ ਨਹੀਂ ਮਿਟਾਉਂਦੇ (ਭਾਵ ਇਨ੍ਹਾਂ ਮਿੱਠੀਆਂ ਚੀਜਾਂ ਨੂੰ ਖਾਣ ਵਾਲੇ, ਭਾਵੇਂ ਰੋਗੀ ਭੀ ਹੋ ਜਾਣ, ਤਦ ਭੀ ਇਨ੍ਹਾਂ ਵਲੋਂ ਤ੍ਰਿਪਤ ਨਹੀਂ ਹੁੰਦੇ ਹਨ, ਇਨ੍ਹਾਂ ਦੇ ਖਾਣ ਦੀ ਲਾਲਸਾ ਹਰ ਰੋਜ਼ ਵਧਦੀ ਜਾਂਦੀ ਹੈ)।

੪- ਸ੍ਰੀ ਗੁਰੂ ਜੀ ਦੇ ਸ਼ਬਦ ਦਾ ਰਸ ਅੰਮ੍ਰਿਤ ਦਾ ਨਿਧਾਨ (ਖ਼ਜ਼ਾਨਾ) ਹੈ, ਸਾਧ ਸੰਗਤ ਵਿਚੋਂ (ਇਸ ਸ਼ਬਦ ਰਸ ਨੂੰ) ਪਾਨ (ਕਰਕੇ) ਗੁਰਸਿਖ (ਆਪਣਾ ਮਨੁੱਖਾ) ਜਨਮ ਸਵਾਰ ਲੈਂਦਾ ਹੈ।

ਭਾਵ ਜਿਤਨੇ ਭੀ ਮਿੱਠੇ ਪਦਾਰਥ ਹਨ, ਸਭਨਾਂ ਨਾਲੋਂ ਗੁਰ-ਸ਼ਬਦ ਦਾ ਰੱਸ ਮਿੱਠਾ ਹੈ। ਨਿਰਾ ਮਿੱਠਾ ਹੀ ਨਹੀਂ ਸਗੋਂ ਅੰਮ੍ਰਿਤ ਦਾ ਨਿਧਾਨ ਹੈ। ਬਾਕੀ ਦੇ ਪਦਾਰਥ ਖਾਂਦਿਆਂ ਤ੍ਰਿਸ਼ਨਾ ਨਹੀਂ ਮਿਟਦੀ, ਸਗੋਂ ਨਿਤ ਵਧਦੀ ਰਹਿੰਦੀ ਹੈ। ਜਿਉਂ ਜਿਉਂ ਸੁਆਦਲੇ ਪਦਾਰਥਾਂ ਦਾ ਵਧੀਕ ਸੇਵਨ ਕਰੀਏ, ਸਰੀਰ ਰੋਗੀ ਹੋ ਜਾਂਦਾ ਹੈ। ਇਸ ਲਈ ਗੁਰ-ਸ਼ਬਦ ਸਾਰੀਆਂ ਮਿਠਾਸਾਂ ਦਾ ਸ਼੍ਰੋਮਣੀ ਹੈ ਅਤੇ ਇਸ ਸ੍ਰੇਸ਼ਟ ਰਸ ਨੂੰ ਛੱਕਣ ਵਾਲੇ ਦਾ ਜਨਮ ਸਫਲ ਹੁੰਦਾ ਹੈ। ਹਰਿ ਰਸ ਸਭ ਨਾਲੋਂ ਮਿੱਠਾ ਹੈ। ਗੁਰਬਾਣੀ ਦੇ ਹੇਠ ਲਿਖੇ ਪਰਮਾਣ ਇਸ ਸਿਧਾਂਤ ਤੇ ਇਉਂ ਮੋਹਰ ਲਾਉਂਦੇ ਹਨ:-

**੧-ਅਨਦੋ ਅਨਦੁ ਘਣਾ, ਮੈ ਸੋ ਪ੍ਰਭੁ ਡੀਠ ਰਾਮ ॥**

ਚਾਖਿਅੜਾ ਚਾਖਿਅੜਾ ਮੈ, ਹਰਿ ਰਸੁ ਮੀਠਾ ਰਾਮ॥[ਪੰਨਾ ੪੫੨

੨-ਫਰੀਦਾ ਸਕਰ ਖੰਡੂ ਨਿਵਾਤ ਗੁੜੁ, ਮਾਖਿਓ ਮਾਝਾ ਦੁਧੁ ॥
ਸਭੇ ਵਸਤੂ ਮਿਠੀਆ, ਰਬ ਨ ਪੁਜਨਿ ਤੁਧੁ ॥ ੨੭ ॥
[ਪੰਨਾ ੧੩੭੯

੩-ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥
ਸੁਖਦਾਈ, ਦੂਖ ਬਿਡਾਰਨਹਰੀਆ ॥
ਅਵਰਿ ਸਾਦ ਚਖਿ ਸਗਲੇ ਦੇਖੇ,
ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥ [ਪੰਨਾ ੧੦੦

ਤੱਤ ਇਹ ਹੈ ਕਿ ਜਦੋਂ ਮਨ ਵਿਚ ਨਾਮ ਦਾ ਵਾਸਾ ਹੋ ਜਾਂਦਾ ਹੈ ਤਾਂ ਅੰਮ੍ਰਿਤ ਨਾਮ ਦਾ ਰਸ ਆਉਂਦਾ ਹੈ। ਇਸ ਵੀਚਾਰ ਤੇ ਗੁਰਬਾਣੀ ਆਪਣੀ ਮੁਹਰ ਲਾਉਂਦੀ ਹੈ:-

ਅੰਮ੍ਰਿਤ ਕਾ ਰਸੁ ਆਇਆ, ਮਨਿ ਵਸਿਆ ਨਾਉ॥
[ਪੰਨਾ ੧੦੯੨





# ਨਾਮੈ ਹੀ ਤੇ ਸਭੁ ਕਿਛੁ ਹੋਆ....

ਸੰਸਾਰ ਵਿਚ ਜਨਮ ਲੈਂਦਿਆਂ ਹੀ ਜਦ ਜੀਵ ਦੀਆਂ ਅੱਖਾਂ ਖੁਲ੍ਹਦੀਆਂ ਹਨ ਤਾਂ ਉਹ ਆਪਣਾ ਆਲਾ ਦੁਆਲਾ ਵੇਖ ਕੇ ਅਸਚਰਜ ਹੁੰਦਾ ਹੈ ਪਰ ਮੂੰਹੋਂ ਕੁਝ ਨਹੀਂ ਬੋਲ ਸਕਦਾ। ਜਿਉਂ ਜਿਉਂ ਵੱਡਾ ਹੁੰਦਾ ਹੈ, ਵਿਦਿਆਧਾਰੀ ਬਣਦਾ ਹੈ, ਤਿਉਂ ਤਿਉਂ ਇਸ ਦੇ ਅੰਦਰ ਸੰਸਾਰਕ, ਵਿਵਹਾਰਕ ਤੇ ਪਰਮਾਰਥਕ ਕਾਰਜਾਂ ਨੂੰ ਵੇਖਣ, ਸੁਣਨ ਤੇ ਕਰਨ ਦੀ ਲਗਨ ਪੈਦਾ ਹੁੰਦੀ ਹੈ। ਸਤਿਸੰਗਤ ਦੇ ਮਿਲਾਪ ਕਰਕੇ ਇਸ ਦੇ ਹਿਰਦੇ ਵਿਚ ਗਿਆਨ ਦਾ ਦੀਵਾ ਬਲਦਾ ਹੈ। ਜਦੋਂ ਇਹ ਦ੍ਰਿਸ਼ਟਮਾਨ ਪਸਾਰੇ ਵਿਚ ਕੁਦਰਤਿ ਦੇ ਵੰਨ ਸੁਵੰਨੇ ਰੂਪ ਰੰਗ, ਆਕਾਸ਼, ਚੰਨ, ਤਾਰੇ, ਸੂਰਜ, ਅਗਨੀ, ਧਰਤੀ, ਪਉਣ, ਪਾਣੀ, ਸਮੁੰਦਰ, ਦਰਿਆ, ਨਦੀਆਂ, ਨਾਲੇ, ਪਹਾੜ, ਬਨਾਸਪਤੀ, ਅਨੇਕ ਪ੍ਰਕਾਰ ਦੇ ਜੀਵ ਜੰਤੂ ਅਤੇ ਹੋਰ ਸਮਿਗ੍ਰੀ ਵੇਖਦਾ ਹੈ, ਬਹੁਤ ਹੈਰਾਨ ਹੁੰਦਾ ਹੈ। ਇਸ ਦੇ ਹਿਰਦੇ ਚੋਂ ਪ੍ਰਸ਼ਨ ਉਠਦਾ ਹੈ ਕਿ ਇਸ ਸਾਰੀ ਕਾਇਨਾਤ (ਕੁਦਰਤਿ) ਦਾ ਕਰਤਾ ਕੌਣ ਹੈ? ਇਹ ਸਾਰੀ ਰਚਨਾ ਕਦੋਂ ਹੋਈ? ਰੁਤਿ, ਵੇਲਾ, ਥਿਤ, ਵਾਰ, ਮਾਹ ਆਦਿ ਅੰਕੜਿਆਂ ਦੀ ਪੁਛ ਕਰਦਾ ਹੈ ਪਰ ਇਸ ਦੇ ਪਲੇ ਕੁਝ ਨਹੀਂ ਪੈਂਦਾ। ਪ੍ਰੰਤੂ 'ਜਪੁ' ਬਾਣੀ ਦਾ ਪਾਠ ਕਰਦਿਆਂ ਇਸ ਨੂੰ ਇਉਂ ਉਤਰ ਮਿਲਦਾ ਹੈ:-

**ਵੇਲ ਨ ਪਾਈਆ ਪੰਡਤੀ,**
**ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ,**
**ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ,**
**ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ,**
**ਆਪੇ ਜਾਣੈ ਸੋਈ ॥** [ਪੰਨਾ ੪

ਗੁਰਬਾਣੀ ਦੇ ਅਭਿਆਸੀ ਨੂੰ ਅਜਿਹੀ ਸਿਰ ਖਪਾਈ ਕਰਨ ਦੀ ਲੋੜ ਹੀ ਨਹੀਂ ਕਿਉਂਕਿ ਗੁਰੂ ਬਾਬਾ ਜੀ ਨੇ 'ਆਪੇ ਜਾਣੈ ਸੋਈ' ਆਖ ਕੇ ਸਾਰੀ ਗਲ ਹੀ ਮੁਕਾ ਦਿੱਤੀ ਹੈ। ਇਸ ਤੋਂ ਅਗੇ ''**ਏਵਡੁ ਊਚਾ ਹੋਵੈ ਕੋਇ॥** *ਤਿਸੁ ਊਚੇ ਕਉ ਜਾਣੈ ਸੋਇ*'' (ਪੰਨਾ ੫) ਵਾਲੀ ਪੰਕਤੀ ਵੀ ਬੁਧੀ ਜੀਵੀ ਲਈ ਕਾਫ਼ੀ ਹੈ। ਅਜਿਹਾ ਪ੍ਰਸ਼ਨ ਕਿਸੇ ਨਾਸਤਕ ਖਿਆਲਾਂ ਵਾਲੇ ਮਨੁੱਖ ਨੇ ਵੀ ਪ੍ਰਭੂ ਦੀ ਅਣਹੋਂਦ ਬਾਰੇ ਕੀਤਾ ਸੀ ਜਿਸ ਦਾ ਉਤਰ ਭਗਤ ਕਬੀਰ ਜੀ ਨੇ ਇਉਂ ਦਿੱਤਾ ਸੀ:-

**ਓਇ ਜੁ ਦੀਸਹਿ ਅੰਬਰ ਤਾਰੇ ॥**
**ਕਿਨਿ ਓਇ ਚੀਤੇ ਚੀਤਨਹਾਰੇ ॥ ੧ ॥**
**ਕਹੁ ਰੇ ਪੰਡਿਤ, ਅੰਬਰ ਕਾ ਸਿਉ ਲਾਗਾ ॥**
**ਬੂਝੈ ਬੂਝਨਹਾਰੁ ਸਭਾਗਾ॥੧॥ਰਹਾਉ॥**
**ਸੂਰਜ ਚੰਦੁ ਕਰਹਿ ਉਜਿਆਰਾ॥**
**ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥ ੨ ॥**
**ਕਹੁ ਕਬੀਰ ਜਾਨੈਗਾ ਸੋਇ ॥**
**ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥** [ਪੰਨਾ ੩੨੯

ਜੇ ਹੋਰ ਵਿਸਥਾਰ ਦੀ ਲੋੜ ਹੋਵੇ ਤਾਂ 'ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩' ਵਿਚ ਜਗਤ-ਪਸਾਰੇ ਦੀ ਲਖਤਾ ਇਉਂ ਕਰਾਈ ਗਈ ਹੈ:-

**ਆਪੇ ਤਖਤੁ ਰਚਾਇਓਨੁ, ਆਕਾਸ ਪਤਾਲਾ ॥**
**ਹੁਕਮੇ ਧਰਤੀ ਸਾਜੀਅਨੁ, ਸਚੀ ਧਰਮਸਾਲਾ ॥**
**ਆਪਿ ਉਪਾਇ ਖਪਾਇਦਾ, ਸਚੇ ਦੀਨ ਦਇਆਲਾ ॥**
**ਸਭਨਾ ਰਿਜਕੁ ਸੰਬਾਹਿਦਾ, ਤੇਰਾ ਹੁਕਮੁ ਨਿਰਾਲਾ ॥**
**ਆਪੇ ਆਪਿ ਵਰਤਦਾ, ਆਪੇ ਪ੍ਰਤਿਪਾਲਾ ॥** [ਪੰਨਾ ੭੮੫

ਗੁਰਮਤਿ ਗਿਆਨ ਦਾ ਅਧਿਐਨ ਕੀਤਿਆਂ ਇਹ ਸੋਝੀ ਆਉਂਦੀ ਹੈ ਕਿ ਦਿਸਦਾ ਤੇ ਅਣਦਿਸਦਾ ਪਸਾਰਾ ਸਭ ਕੁਝ ਨਾਮ ਤੋਂ ਹੀ ਹੋਂਦ ਵਿਚ ਆਇਆ ਹੈ। 'ਸੁਖਮਨੀ' ਬਾਣੀ ਦੀ ੧੬ਵੀਂ ਅਸਟਪਦੀ ਵਿਚ ਜਗਤ-ਲੀਲਾ ਬਾਰੇ ਸਪਸ਼ਟ ਕਰ ਦਿੱਤਾ ਹੈ:-

**ਨਾਮ ਕੇ ਧਾਰੇ ਸਗਲੇ ਜੰਤ ॥**

**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**
**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**ਨਾਨਕ, ਚਉਥੇ ਪਦ ਮਹਿ, ਸੋ ਜਨੁ ਗਤਿ ਪਾਏ ॥ [ਪੰਨਾ ੨੮੪**

ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਨਾਮ-ਸ਼ਕਤੀ ਦਾ ਅਜਿਹਾ ਵਿਸਥਾਰ ਉਪਲਬਧ ਹੈ:-

**੧- ਨਾਮੇ ਉਧਰੇ ਕੁਲ ਸਬਾਏ ॥ [ਪੰਨਾ ੪੨੩**
**੨- ਨਾਮੇ ਉਧਰੇ ਸਭਿ ਜਿਤਨੇ ਲੋਅ ॥**
**ਗੁਰਮੁਖਿ ਜਿਨਾ ਪਰਾਪਤਿ ਹੋਇ ॥੧॥ [ਪੰਨਾ ੧੧੨੯**

'ਨਾਮੈ ਹੀ ਤੇ ਸਭ ਕਿਛੁ ਹੋਆ' ਦੀ ਸੂਝ ਬੂਝ ਵਾਲੀ ਦ੍ਰਿਸ਼ਟੀ 'ਗੁਰ ਪ੍ਰਸਾਦ' ਦੁਆਰਾ ਹੀ ਪ੍ਰਾਪਤ ਹੁੰਦੀ ਹੈ। 'ਗਿਆਨ ਰਤਨਾਵਲੀ' ਗ੍ਰੰਥ ਦੇ ਆਦਿ ਵਿਚ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਅੰਕਿਤ ਕਰਨ ਮਗਰੋਂ ਨਾਮ ਦੀ ਇਉਂ ਵਡਿਆਈ ਕੀਤੀ ਹੈ:-

"ਨਾਮ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਵਦਾ ਹੈ। ਕੋਈ ਸਿਵ ਨੂੰ ਕੋਈ ਗਣੇਸ ਨੂੰ ਕੋਈ ਹੋਰ ਦੇਵਤਿਆਂ ਨੂੰ ਗੁਰੂ ਕੇ ਸਿਖ ਸਤਿਨਾਮ ਨੂੰ ਅਰਾਧਤੇ ਹੈਂ ਜਿਸ ਕਰਕੇ ਸਭ ਵਿਘਨ ਨਾਸ ਹੋਂਦੇ ਹਨ। ਤਾਂ ਤੇ ਸਤਿਨਾਮ ਕਾ ਮੰਗਲ ਚਾਰ ਆਦ ਰਖਾ ਗਿਆ ਹੈ।"

'ਗੁਰ ਪ੍ਰਸਾਦਿ' ਗੁਰਪ੍ਰਸਾਦੁ ਅਤੇ ਪ੍ਰਸਾਦਿ ਸ਼ਬਦਾਂ ਦਾ ਪ੍ਰਯੋਗ ਧੁਰ ਕੀ ਬਾਣੀ ਵਿਚ ਕਈ ਥਾਵਾਂ ਤੇ ਵਿਦਮਾਨ ਹੈ ਜੋ ਗੁਰੂ ਦੀ ਕਿਰਪਾ ਦਾ ਪ੍ਰਤੀਕ ਹੈ। ਇਸ ਕਿਰਪਾ ਵਾਲੀ ਦਾਤਿ ਦਾ ਸਬੰਧ ਕੇਵਲ ਜੀਵ ਦੀ ਆਪਣੀ ਘਾਲਣਾ ਨਾਲ

ਨਹੀਂ, ਪ੍ਰਭੂ ਦੀ ਨਦਰਿ ਨਾਲ ਹੈ। ਜਿਵੇਂ ਕਿ ਗੁਰਵਾਕ ਹਨ:-

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**

**ਨਾਨਕ ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥ [ਪੰਨਾ ੪੭੪**

ਗੁਰ ਪ੍ਰਸਾਦ ਸਦਕਾ ਜਦੋਂ ਜਗਿਆਸੂ ਦੇ ਹਿਰਦੇ ਵਿਚ ਪ੍ਰੇਮ ਭਾਵਨਾ ਦਾ ਪ੍ਰਕਾਸ਼ ਹੁੰਦਾ ਹੈ ਤਾਂ ਇਸ ਦੇ ਕੰਨਾਂ ਵਿਚ ਗੁਰੂ ਆਦੇਸ਼ ਦੀ ਸ੍ਰੋਤ ਪੈਂਦੀ ਹੈ:-

**ੳ- ਮਨ ਮੇਰੇ! ਕਰਤੇ ਨੂੰ ਸਾਲਾਹਿ ॥**

**ਸਭੇ ਛਡਿ ਸਿਆਣਪਾ, ਗੁਰ ਕੀ ਪੈਰੀ ਪਾਹਿ ॥ [ਪੰਨਾ ੪੩**

**ਅ- ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥**

**ਆਠ ਪਹਰ ਪ੍ਰਭੁ ਧਿਆਇ ਤੂੰ,**

**ਗੁਣ ਗੋਇੰਦ ਨਿਤ ਗਾਉ ॥ [ਪੰਨਾ ੪੪**

ਜੀਵਨ ਦਾ ਮੁਖ ਆਦਰਸ਼ 'ਨਾਮੁ' ਹੈ। ਨਾਮ-ਸਿਮਰਨ ਹੀ 'ਸਤਿ ਸੁਹਾਣ ਸਦਾ ਮਨਿ ਚਾਉ' ਵਾਲੀ ਅਵਸਥਾ ਪ੍ਰਦਾਨ ਕਰਦਾ ਹੈ ਜਿਸ ਵਿਚ "*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ*" (ਪੰਨਾ ੧੨੬੫) ਸੁਣਾਈ ਦਿੰਦਾ ਹੈ।

ਕਰਤਾਰ ਕੁਦਰਤਿ ਵਿਚ ਵਿਆਪਕ ਹੈ ਪਰ ਇਸ ਦਾ ਦਰਸ਼ਨ ਭੈ-ਭਾਵਨੀ ਵਾਲਾ ਜਗਿਆਸੂ ਹੀ ਮਾਣ ਸਕਦਾ ਹੈ। ਕਾਦਰ ਦਾ ਦੀਦਾਰ ਓਦੋਂ ਸ਼ਰਹ-ਸ਼ਰੀਅਤ ਦੀ ਕੈਦ ਚੋਂ ਬਾਹਰ ਕੱਢ ਦਿੰਦਾ ਹੈ ਜਦ ਮਨ ਵਿਚ "*ਕੁਦਰਤਿ ਕਰਿ ਕੈ ਵਸਿਆ ਸੋਇ*" (ਪੰਨਾ ੮੪) ਅਥਵਾ "*ਬਲਿਹਾਰੀ ਕੁਦਰਤਿ ਵਸਿਆ*" ਬਾਰੇ ਦ੍ਰਿੜ ਨਿਸਚਾ ਹੋ ਜਾਂਦਾ ਹੈ। ਕੁਦਰਤਿ ਦਾ ਜਲਵਾ ਗੁਰੂ ਦੀ ਬਖਸ਼ਿਸ਼ ਤੋਂ ਬਿਨਾ ਨਸੀਬ ਨਹੀਂ ਹੋ ਸਕਦਾ। ਜਦੋਂ ਗੁਰਮਤਿ ਗਿਆਨ ਦੁਆਰਾ "*ਚੋਜੀ ਮੇਰੇ ਗੋਵਿੰਦਾ, ਚੋਜੀ ਮੇਰੇ ਪਿਆਰਿਆ, ਹਰਿ ਪ੍ਰਭੁ ਮੇਰਾ ਚੋਜੀ ਜੀਉ॥*" (ਪੰਨਾ ੧੭੪) ਦੇ ਅਨੂਪਮ ਦਰਸ਼ਨ ਹੁੰਦੇ ਹਨ ਤਾਂ ਵਜਦ ਵਿਚ ਆ ਕੇ ਨਾਮ-ਰਸੀਆ ਜਗਿਆਸੂ ਆਖਦਾ ਹੈ:-

**ਕਰਤੇ! ਕੁਦਰਤੀ ਮੁਸਤਾਕੁ ॥**

**ਦੀਨ ਦੁਨੀਆ ਏਕ ਤੂ ਹੀ,**

**ਸਭ ਖਲਕ ਹੀ ਤੇ ਪਾਕੁ ॥** [ਪੰਨਾ ੭੬੪

ਉਪਰੋਕਤ ਗੁਰੂ ਬਚਨਾਂ ਦੀ ਸੇਧ ਵਿਚ ਪਰਮੇਸ਼ਰ ਜਾਂ ਉਸਦੀ ਰਚਨਾ ਬਾਰੇ ਕਈ ਪ੍ਰਕਾਰ ਦੇ ਪ੍ਰਸ਼ਨ-ਉਤਰ, ਉਕਤੀਆਂ-ਜੁਕਤੀਆਂ, ਸ਼ੰਕਿਆਂ ਤੇ ਫ਼ਿਲਾਸਫ਼ੀਆਂ ਘੋਟਣ ਵਾਲੀ ਬੁਧੀ ਦਾ ਅਭਾਵ ਹੋ ਜਾਂਦਾ ਹੈ ਕਿਉਂਕਿ ਪ੍ਰਭੂ ਨੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਸਾਜਿਆ ਅਤੇ ਆਪ ਹੀ ਆਪਣਾ ਨਾਮ ਰੂਪਮਾਨ ਕੀਤਾ ਹੈ। ਫਿਰ ਕੁਦਰਤਿ ਰਚੀ ਤੇ ਉਸ ਵਿਚ ਆਸਣ ਜਮਾ ਕੇ ਚਾਉ ਨਾਲ ਜਗਤ ਦਾ ਤਮਾਸ਼ਾ ਦੇਖ ਰਿਹਾ ਹੈ।

ਸਾਰਾ ਪਸਾਰਾ ਪਰਮਾਤਮਾ ਦੇ ਨਾਮ ਤੋਂ ਹੀ ਹੋਂਦ ਵਿਚ ਆਇਆ ਹੈ ਪਰ ਉਹ ਪ੍ਰਗਟ ਰੂਪ ਵਿਚ ਇਹਨਾਂ ਅੱਖਾਂ ਨਾਲ ਕਿਸੇ ਨੂੰ ਨਹੀਂ ਦਿਸਦਾ। ਗਿਆਨ ਰਤਨਾਵਲੀ ਵਿਚ ਅੰਕਿਤ ਪ੍ਰਸ਼ਨੋਤਰੀ ਨਾਲ ਜਗਿਆਸੂਆਂ ਦੀ ਸ਼ੰਕਾ ਨਵਿਰਤ ਹੋ ਜਾਂਦੀ ਹੈ:-

"ਤੁਸਾਂ ਬਚਨ ਕੀਤਾ ਹੈ ਕਿ ਵਾਹਿਗੁਰੂ ਸਰਬ ਵਿਚ ਵਿਆਪਿਆ ਹੋਇਆ ਹੈ ਸੋ ਹੋਰਨਾ ਦੇ ਮਿਲਣ ਕਰ ਦ੍ਰਿਸ਼ਟ ਕਿਉਂ ਨਹੀਂ ਆਂਵਦਾ ਤਾਂ ਭਾਈ ਮਨੀ ਸਿੰਘ ਜੀ ਕਹਿਆ ਕਿ ਜੈਸੇ ਬੀਜ ਕਾਠ ਵਿਚ ਭੀ ਅਰ ਫੂਲਾਂ ਵਿਚ ਭੀ ਅਤੇ ਪਤ੍ਰਾਂ ਵਿਚ ਭੀ ਬਿਆਪਿਆ ਹੋਇਆ ਹੈ ਪਰ ਫਲਾਂ ਵਿਚੋਂ ਹੀ ਦ੍ਰਿਸ਼ਟ ਆਂਵਦਾ ਹੈ। ਤੈਸੇ ਵਾਹਗੁਰੂ ਤਾਮਸੀ ਸਾਤਕੀ ਰਾਜਸੀ ਸਰਬਤ੍ਰ ਵਿਚ ਹੀ ਬਿਰਾਜਿਆ ਹੂਆ ਹੈ ਪਰ ਗੁਰਮੁਖਾਂ ਵਿਚ ਪ੍ਰਤਖ ਦ੍ਰਿਸਟ ਆਂਵਦਾ ਹੈ ਅਰ ਜੈਸੇ ਸਾਰੀ ਪ੍ਰਿਥਮੀ ਮੇਂ ਜਲ ਹੈ ਪਰ ਜਿਥੇ ਖੂਹ ਕਢੀਦਾ ਹੈ ਓਥੇ ਨਿਰਾਵਰਨ ਹੋ ਕੇ ਜਲ ਸਭਸੇ ਦਾ ਕਾਰਜ ਕਰਦਾ ਹੈ। ਤੈਸੇ ਜਿਨ੍ਹਾਂ ਦਾ ਅਗਿਆਨ ਦਾ ਅਵਰਨ ਦੂਰ ਹੋ ਗਿਆ ਹੈ, ਤਿਨਾ ਨੂੰ ਮਿਲ ਕੇ ਵਾਹਗੁਰੂ ਪ੍ਰਾਪਤ ਹੋਂਦਾ ਹੈ।"

ਆਓ, ਜਿਸ ਨਾਮ ਤੋਂ ਸਭ ਕਿਛੁ ਹੋਂਦ ਵਿਚ ਆਇਆ ਹੈ, ਉਸ ਦੇ ਸਿਮਰਨ ਦਾ ਅਵਾਹਨ ਕਰੀਏ। ਜਿਹੜਾ ਹਰੀ ਦਾ ਸੇਵਕ ਨਾਮ ਦੀ ਅਰਾਧਨਾ ਕਰਦਾ ਹੈ, ਉਸ ਦਾ ਮਨ ਨਾਮ ਵਿਚ ਰੰਗਿਆ ਜਾਂਦਾ ਹੈ, ਫਿਰ ਸਭ ਥਾਵਾਂ ਤੇ ਉਸ ਦੀ ਪੂਜਾ ਹੁੰਦੀ ਹੈ:-

**ਦਹਦਿਸਿ ਪੂਜ ਹੋਵੈ ਹਰਿ ਜਨ ਕੀ,**

**ਜੋ ਹਰਿ ਹਰਿ ਨਾਮੁ ਧਿਆਏ ॥** [ਪੰਨਾ ੭੬੮

ਨਾਮ ਵਿਚ ਓਤਿ ਪੋਤਿ ਹੋਏ ਜਗਿਆਸੂ ਦੇ ਹਿਰਦੇ ਚੋਂ ਤੱਤ ਵਾਲੀ ਇਕੋ ਗੱਲ ਬਾਹਰ ਆਉਂਦੀ ਹੈ:-

ੳ- **ਗੋਬਿਦ ਦਾਮੋਦਰ ਦਇਆਲ ਮਾਧਵੇ,**
**ਪਾਰਬ੍ਰਹਮ ਨਿਰੰਕਾਰਾ ॥**
**ਨਾਮੁ ਵਰਤਣਿ ਨਾਮੋ ਵਾਲੇਵਾ,**
**ਨਾਮੁ ਨਾਨਕ ਪ੍ਰਾਨ ਅਧਾਰਾ॥** [ਪੰਨਾ]

ਅ- **ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ,**
**ਤੇਰੀ ਸਭ ਅਸਨਾਈ ॥** [ਪੰਨਾ ੭੬੫



# ਨਾਮੁ ਨਿਧਾਨੁ

ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ॥
ਨਾਮੁ ਨਿਧਾਨੁ ਸਤਿਗੁਰਿ ਦੀਆ,
ਸੁਖੁ ਨਾਨਕ ਮਨ ਮਹਿ ਮੰਡੁ ॥ [ਪੰਨਾ ੫੦

'ਨਾਮ ਧਨ' ਦੀ ਪਛਾਣ ਤੋਂ ਪਹਿਲਾਂ ਸੱਚੇ ਤੇ ਕੱਚੇ ਧਨ ਦਾ ਗਿਆਨ ਹੋਣਾ ਜ਼ਰੂਰੀ ਹੈ। ਹਰਿ ਧਨ ਅਥਵਾ ਨਾਮ ਧਨੁ ਸੱਚੇ ਧਨ ਦਾ ਪ੍ਰਤੀਕ ਹੈ ਜਦੋਂ ਕਿ ਮਾਲ ਪਦਾਰਥ ਤੇ ਮਾਇਆ ਨੂੰ ਕੱਚਾ ਧਨ ਆਖਿਆ ਜਾਂਦਾ ਹੈ। ਸੱਚਾ ਧਨ ਸਦਾ ਥਿਰ ਰਹਿਣ ਵਾਲਾ, ਹਰ ਥਾਂ ਨਾਲ ਚਲਣ ਵਾਲਾ ਸੰਗੀ ਸਾਥੀ ਹੈ ਜਦੋਂ ਕਿ ਕੱਚਾ ਧਨ ਚੋਰ ਉਚੱਕੇ ਲੁੱਟ ਲੈਂਦੇ ਹਨ, ਪਾਣੀ ਰੋੜ੍ਹ ਕੇ ਲੈ ਜਾਂਦਾ ਹੈ, ਅੱਗ ਸਾੜ ਦੇਂਦੀ ਹੈ। ਇਸ ਲਈ ਗੁਰਦੇਵ ਪਿਤਾ ਜੀ ਆਦੇਸ਼ ਦਿੰਦੇ ਹਨ:-

੧- ਰੇ ਮਨ ਤਾ ਕਉ ਧਿਆਈਐ, ਸਭ ਬਿਧਿ ਜਾ ਕੈ ਹਾਥਿ ॥
ਰਾਮ ਨਾਮ ਧਨੁ ਸੰਚੀਐ, ਨਾਨਕ ਨਿਬਹੈ ਸਾਥਿ ॥ [ਪੰਨਾ ੭੦੪

੨- ਹਰਿ ਧਨੁ ਸਚੀ ਰਾਸਿ ਹੈ, ਕਿਨੈ ਵਿਰਲੈ ਜਾਤਾ ॥
ਤਿਸੈ ਪਰਾਪਤਿ ਭਾਇਰਹੁ, ਜਿਸੁ ਦੇਇ ਬਿਧਾਤਾ॥ [ਪੰਨਾ ੩੧੯

੩- ਏਕੋ ਨਿਹਚਲ ਨਾਮ ਧਨੁ, ਹੋਰੁ ਧਨੁ ਆਵੈ ਜਾਇ ॥
ਇਸੁ ਧਨ ਕਉ, ਤਸਕਰੁ ਜੋਹਿ ਨ ਸਕਈ,
ਨਾ ਓਚਕਾ ਲੈ ਜਾਇ ॥ [ਪੰਨਾ ੫੧੧

੪- ਸਾਥਿ ਨ ਚਾਲੈ ਬਿਨੁ ਭਜਨੁ, ਬਿਖਿਆ ਸਗਲੀ ਛਾਰੁ॥
ਹਰਿ ਹਰਿ ਨਾਮੁ ਕਮਾਵਨਾ,
ਨਾਨਕ ਇਹੁ ਧਨੁ ਸਾਰੁ ॥ [ਪੰਨਾ ੨੮੮

੫- ਐਸਾ ਹਰਿ ਧਨੁ ਸੰਚੀਐ ਭਾਈ ॥
ਭਾਹਿ ਨ ਜਾਲੈ, ਜਲਿ ਨਹੀ ਡੂਬੈ,

**ਸੰਗੁ ਛੋਡਿ ਕਰਿ ਕਤਹੂ ਨ ਜਾਈ ॥** [ਪੰਨਾ ੮੧੬

ਗੁਰਬਾਣੀ ਵਿਚ ਨਾਮ ਧਨ ਦੀ ਬਹੁਤ ਵਡਿਆਈ ਕੀਤੀ ਗਈ ਹੈ। 'ਨਾਮ ਧਨ ਬਿਨੁ ਹੋਰ ਸਭੁ ਬਿਖੁ ਜਾਣੁ' ਵਾਲਾ ਸੰਕੇਤ ਜਗਿਆਸੂ ਨੂੰ ਵਿਕਾਰਾਂ ਵਿਚ ਪਰਵਿਰਤ ਕਰਨ ਵਾਲੇ ਧਨ ਤੋਂ ਜਾਗ੍ਰਤ ਕਰਦਾ ਹੈ। ਗੁਰਮੁਖਿ ਜਗਿਆਸੂ ਆਪਣੀ ਬ੍ਰਿਤੀ ਨੂੰ ਦੁਨਿਆਵੀ ਧਨ ਤੋਂ ਨਿਰਲੇਪ ਰਖਦਾ ਹੈ। ਓਹ ਸਮਝਦਾ ਹੈ ਕਿ ਕੱਚਾ ਧਨ ਦੁਖਦਾਈ ਹੈ ਅਤੇ ਸੱਚਾ ਧਨ ਐਥੈ ਓਥੈ ਭਾਵ ਲੋਕ ਪਰਲੋਕ ਵਿਚ ਨਾਲ ਨਿਬ੍ਹਣ ਵਾਲਾ ਹੈ। ਗੁਰਬਾਣੀ ਵਿਚ ਸੱਚੇ ਧਨ ਦੀਆਂ ਬੇਅੰਤ ਸਿਫਤਾਂ ਕੀਤੀਆਂ ਗਈਆਂ ਹਨ ਤਾਂ ਜੋ ਨਾਮ ਮਾਰਗ ਤੇ ਚਲਣ ਵਾਲਾ ਜਗਿਆਸੂ ਸਦਾ ਸੰਤੁਸ਼ਟ ਰਹੇ ਕਿਉਂਕਿ ਪਰਮਾਤਮਾ ਦੀਆਂ ਸਿਫਤਾਂ, ਵਡਿਆਈਆਂ, ਗੁਣਾਂ ਦਾ ਸਮੂਹ 'ਨਾਮ ਨਿਧਾਨੁ' ਹੈ ਜੋ ਸਦਾ ਹੀ ਅਖੁੱਟ ਖ਼ਜ਼ਾਨਾ ਹੈ।

ਦੁਨਿਆਵੀ ਧਨ ਨਾਲ ਸਰੀਰਕ ਸੁਖਾਂ ਲਈ ਪਦਾਰਥ ਖ਼ਰੀਦੇ ਜਾ ਸਕਦੇ ਹਨ, ਸੋਨਾ, ਚਾਂਦੀ, ਹੀਰੇ, ਰਤਨ, ਜਵਾਹਰ, ਕੀਮਤੀ ਸੁੰਦਰ ਬਸਤ੍ਰ ਆਦਿ ਪ੍ਰਾਪਤ ਕੀਤੇ ਜਾ ਸਕਦੇ ਹਨ। 'ਊਚੇ ਮੰਦਰ ਸੁੰਦਰਿ ਨਾਰੀ' ਦਾ ਪ੍ਰਬੰਧ ਹੋ ਸਕਦਾ ਹੈ, ਸਵਾਰੀ ਲਈ ਮੋਟਰ ਕਾਰਾਂ, ਰਹਿਣ ਲਈ ਮਹਿਲ ਮਾੜੀਆਂ, ਸੌਣ ਲਈ ਸੁੰਦਰ ਸੇਜਾਂ, ਵੇਖਣ ਲਈ ਅਨਿਕ ਭਾਂਤ ਦੇ ਤਮਾਸ਼ੇ ਤੇ ਰੰਗ ਰਲੀਆਂ ਮਾਣੀਆਂ ਜਾ ਸਕਦੀਆਂ ਹਨ। ਹੇਰਾ ਫੇਰੀ ਨਾਲ ਲੋਕਾਂ ਪਾਸੋਂ ਕੱਚਾ ਧਨ ਲੁਕਾ ਕੇ ਬੈਂਕਾਂ ਦੇ ਲਾਕਰਾਂ ਵਿਚ ਰਖਿਆ ਜਾ ਸਕਦਾ ਹੈ, ਪਰ ਇਹ ਸਭ ਪ੍ਰਾਪਤੀ ਵਿਅਰਥ ਹੈ ਕਿਉਂਕਿ ਇਸ ਮਾਇਆ ਨਾਲ ਨਾਮ-ਧਨ ਦਾ ਵਟਾ ਸਟਾ ਨਹੀਂ ਹੋ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:-

**ਕੰਚਨ ਸਿਉ ਪਾਈਐ ਨਹੀ ਤੋਲਿ,**
**ਮਨੁ ਦੇ ਰਾਮੁ ਲੀਆ ਹੈ ਮੋਲਿ ॥** [ਪੰਨਾ ੩੨੭

ਹਾਂ, ਕੱਚੇ ਧਨ ਨਾਲ ਹਉਮੈ ਵਿਚ ਵਾਧਾ ਹੋਣ ਦਾ ਖਦਸ਼ਾ ਬਣਿਆ ਰਹਿੰਦਾ ਹੈ। ਸਾਹਿਬੇ-ਜਾਇਦਾਦ ਬਣਿਆ ਜਾ ਸਕਦਾ ਹੈ, ਜੋਬਨ ਵਿਚ ਨਿਖਾਰ ਆ ਸਕਦਾ ਹੈ, ਪਰ ਇਹ ਸਭ ਕੁਝ ਢਲਦੇ ਪਰਛਾਵੇਂ ਵਾਂਗ ਚਲਾਇਮਾਨ ਹਨ:-

**ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ ॥**

**ਪਬਣਿ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰ ॥ [ਪੰਨਾ ੨੩**

ਕੱਚਾ ਧਨ ਸੰਚਣ ਵਾਲੇ ਨੂੰ ਗੁਰਬਾਣੀ ਵਿਚ ਮੂਰਖ ਤੇ ਗਵਾਰ ਆਖਿਆ ਗਿਆ ਹੈ:-

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ [ਪੰਨਾ ੬੬੫**

ਪਰ ਸੱਚਾ ਧਨ ਗੁਰਮਤ ਦੁਆਰਾ ਪਾਇਆ ਜਾ ਸਕਦਾ ਹੈ। ਇਸ ਧਨ ਵਾਲੇ ਨੂੰ ਸ਼ਾਬਾਸ਼ੀ ਮਿਲਦੀ ਹੈ:-

**ਸੇਈ ਸੁੰਦਰ ਸੋਹਣੇ॥ ਸਾਧ ਸੰਗਿ ਜਿਨ ਬੈਹਣੇ,**
**ਹਰਿ ਧਨੁ ਜਿਨੀ ਸੰਜਿਆ,**
**ਸੇਈ ਗੰਭੀਰ ਅਪਾਰ ਜੀਉ ॥੩॥ [ਪੰਨਾ ੧੩੨**

ਨਾਮ ਨਿਧਾਨ ਦਾ ਟਿਕਾਣਾ ਕਿਥੇ ਹੈ? ਇਸ ਬਾਰੇ ਗੁਰਬਾਣੀ ਦਸਦੀ ਹੈ:-

**ਇਸ ਗੁਫਾ ਮਹਿ ਅਖੁਟ ਭੰਡਾਰਾ ॥**
**ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥**
**ਆਪੇ ਗੁਪਤ ਪਰਗਟੁ ਹੈ ਆਪੇ,**
**ਗੁਰਸਬਦੀ ਆਪੁ ਵਞਾਵਣਿਆ ॥ [ਪੰਨਾ ੧੨੦੦**

ਇਸ ਕਾਇਆ ਵਿਚ ਹੀ ਸਾਰੇ ਆਤਮਿਕ ਸੁੱਖਾਂ ਦਾ ਖਜ਼ਾਨਾ ਹੈ ਪਰ ਇਸ ਖਜ਼ਾਨੇ ਨੂੰ ਤਾਲਾ ਲੱਗਾ ਹੋਇਆ ਹੈ ਜਿਸ ਦੀ ਕੁੰਜੀ ਪਰਮੇਸ਼ਰ ਜੀ ਨੇ ਸਤਿਗੁਰੂ ਸਚੇ ਪਾਤਿਸ਼ਾਹ ਜੀ ਨੂੰ ਸੌਂਪੀ ਹੋਈ ਹੈ। ਗੁਰਵਾਕ ਹਨ:-

**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ,**
**ਕੁੰਜੀ ਗੁਰ ਸਉਪਾਈ ॥ [ਪੰਨਾ ੨੦੫**

ਇਸ ਗਲ ਵਿਚ ਸੰਦੇਹ ਨਹੀਂ ਕਿ ਮਨ ਵਿਚ ਸਚਾ ਪਰਮੇਸ਼ਰ ਵਸਦਾ ਹੈ ਪਰ ਨਾਲ ਹੀ ਪੰਜ ਦੂਤ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਹੋਰ ਵਿਘਨਕਾਰੀ ਸ਼ਕਤੀਆਂ ਵੀ ਬੈਠੀਆਂ ਹਨ। ਮਨੁੱਖ ਸੰਕਲਪਾਂ ਵਿਕਲਪਾਂ ਦਾ ਬੱਧਾ ਹੋਇਆ ਹੈ। ਇਹਨਾਂ ਵੈਰੀਆਂ ਉਤੇ ਗੁਰੂ ਦੀ ਪ੍ਰਸੰਨਤਾ ਅਥਵਾ 'ਗੁਰ ਪ੍ਰਸਾਦ' ਤੋਂ ਬਿਨਾ ਕਾਬੂ ਨਹੀਂ ਪਾਇਆ ਜਾ ਸਕਦਾ। ਨਾਮ ਧਨ ਦੀ ਪ੍ਰਾਪਤੀ ਦਾ ਵਸੀਲਾ ਕੇਵਲ ਸਤਿਗੁਰੂ ਹੈ। ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਸਾਨੂੰ ਇਉਂ

ਅਗਵਾਈ ਬਖਸ਼ਦੇ ਹਨ:-

**ਇਕ ਬਾਤ ਅਨੂਪ ਸੁਨਹੁ ਨਰ ਭਾਈ ॥**

**ਇਸੁ ਧਨ ਬਿਨੁ ਕਹਹੁ ਕਿਨੈ ਪਰਮਗਤਿ ਪਾਈ ॥੪॥**

**ਭਣਤਿ ਨਾਨਕ ਅਕਥ ਕੀ ਕਥਾ ਸੁਣਾਏ ॥**

**ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥੫॥੮॥** [ਪੰਨਾ ੯੯੧

ਨਾਮ ਨਿਧਾਨ ਦੀ ਵਿਆਖਿਆ ਬਹੁਤ ਵਿਸਥਾਰ ਵਾਲੀ ਹੈ। ਸੋ ਪਾਠਕਾਂ ਦੀ ਗਿਆਤ ਲਈ ਗੁਰਬਾਣੀ ਵਿਚੋਂ ਕੁਝ ਚੋਣਵੇਂ ਪਰਮਾਣ ਭੇਟ ਕੀਤੇ ਜਾਂਦੇ ਹਨ:-

੧- **ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥**
**ਨਉ ਨਿਧਿ ਨਾਮੁ ਨਿਧਾਨੁ ਹਰਿ,**
**ਮੈ ਪਲੈ ਬਧਾ ਛਿਕਿ ਜੀਉ॥** [ਪੰਨਾ ੭੩

੨- **ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ,**
**ਇਹੁ ਨਾਨਕ ਹਰਿ ਧਨੁ ਖਾਟਿਆ ॥** [ਪੰਨਾ ੨੦੭

੩- **ਨਾਮ ਨਿਧਾਨ ਤਿਸਹਿ ਪਰਾਪਤਿ,**
**ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥...** [ਪੰਨਾ ੧੦੧

੪- **ਸਤਿ ਪੁਰਖ ਅਕਾਲ ਮੂਰਤਿ, ਰਿਦੈ ਧਾਰਹੁ ਧਿਆਨੁ ॥**
**ਨਾਮੁ ਨਿਧਾਨੁ ਲਾਭੁ ਨਾਨਕ,**
**ਬਸਤੁ ਇਹ ਪਰਵਾਨੁ ॥** [ਪੰਨਾ ੧੧੨੧

੫- **ਜਿਨਾ ਅੰਦਰਿ ਨਾਮੁ ਨਿਧਾਨੁ ਹਰਿ,**
**ਤਿਨ ਕੇ ਕਾਜ ਦਯਿ ਆਦੇ ਰਾਸਿ ॥**
**ਤਿਨ ਚੂਕੀ ਮੁਹਤਾਜੀ ਲੋਕਨ ਕੀ,**
**ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥** [ਪੰਨਾ ੩੦੫

੬- **ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥**
**ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥**
**ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ,**
**ਜਿ ਆਪਿ ਬਖਸੇ ਕਰਤਾਰਿ ॥**

**ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ,**
**ਜਿ ਮੇਲੇ ਸਿਰਜਣਹਾਰਿ ॥** [ਪੰਨਾ ੧੪੨੨

ਜਦੋਂ ਅੰਮ੍ਰਿਤ ਨਾਮ ਨਿਧਾਨ ਨੂੰ ਸਤਿਸੰਗਤ ਵਿਚ ਮਿਲ ਕੇ ਪੀਵਾਂਗੇ, ਸਾਰੇ ਸੁਖ ਪ੍ਰਾਪਤ ਹੋ ਜਾਣਗੇ। ਹਰ ਪ੍ਰਕਾਰ ਦੀ ਤ੍ਰਿਸ਼ਨਾ ਬੁਝ ਜਾਵੇਗੀ। ਪਰ ਇਹ ਸਾਰੀ ਖੇਡ ਓਦੋਂ ਹੀ ਸੁਹਾਵਣੀ ਬਣੇਗੀ ਜਦੋਂ ਸਤਿਗੁਰੂ ਸਚੇ ਪਾਤਿਸ਼ਾਹ ਦੀ ਚਰਨ-ਛੁਹ ਪ੍ਰਾਪਤ ਹੋਵੇਗੀ। ਫਿਰ ਸੋਝੀ ਆ ਜਾਵੇਗੀ:-

**ਹਮਰਾ ਧਨੁ ਮਾਧਉ ਗੋਬਿੰਦ ਧਰਣੀਧਰੁ,**
**ਇਹੈ ਸਾਰ ਧਨੁ ਕਹੀਐ ॥**
**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ,**
**ਸੋ ਸੁਖੁ ਰਾਜਿ ਨ ਲਹੀਐ ॥** [ਪੰਨਾ ੩੩੬

ਜਿਵੇਂ ਭਾਈ ਮਨਸੁਖ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਮਗਰੋਂ ਬੇਨਤੀ ਕੀਤੀ ਸੀ, ਮਹਾਰਾਜ! ਕਿਰਪਾ ਕਰਕੇ ਦਸੋ ਕਿ ਮਨ ਦਾ ਸੁਖ ਕਿਵੇਂ ਪ੍ਰਾਪਤ ਹੋਵੇ? ਤਾਂ 'ਜਗਤ ਗੁਰੂ ਗੁਰ ਨਾਨਕ ਦੇਓ' ਜੀ ਨੇ ਉਪਦੇਸ਼ ਦਿਤਾ "ਮਨ ਦੀ ਮਮਤਾ ਗਵਾ ਕੇ ਧਰਮ ਦੀ ਕਿਰਤ ਕਰੋ, ਨਾਮ ਦੇ ਵਣਜਾਰੇ ਬਣੋ"। ਮਨਸੁਖ ਨੇ ਗੁਰੂ ਜੀ ਦਾ ਬਚਨ ਕਮਾਇਆ ਜਿਸਦੇ ਫਲ ਸਰੂਪ ਸਿਖ ਧਰਮ ਦਾ ਪਹਿਲਾ ਪਰਚਾਰਕ ਬਣਿਆ।

ਸਤਿਗੁਰੂ ਮਿਹਰ ਕਰਨ ਹਰਿ ਧਨ ਸਾਡਾ ਜਪੁ ਬਣੇ, ਤਪ ਬਣੇ, ਭੋਜਨ ਬਣੇ। ਫਿਰ ਨਾਮ ਦੇ ਰੰਗ ਵਿਚ ਮਸਤ ਹੋ ਕੇ ਗਾਵੀਏ:-

ੳ- **ਨਾਮ ਧਨੁ ਜਿਸੁ ਜਨ ਕੈ ਪਾਲੈ, ਸੋਈ ਪੂਰਾ ਸਾਹਾ ॥**
**ਨਾਮੁ ਬਿਉਹਾਰਾ ਨਾਨਕ ਆਧਾਰਾ,**
**ਨਾਮੁ ਪਰਾਪਤਿ ਲਾਹਾ ॥** [ਪੰਨਾ ੬੮੦

ਅ- **ਮਾਈ! ਖਾਟਿ ਆਇਓ ਘਰਿ ਪੂਤਾ ॥**
**ਹਰਿ ਧਨੁ ਚਲਤੇ ਹਰਿ ਧਨੁ ਬੈਸੇ,**
**ਹਰਿ ਧਨ ਜਾਗਤ ਸੂਤਾ ॥....** [ਪੰਨਾ ੪੯੫



# ਨਾਮ - ਵਪਾਰ

**ਕਿਨਹੀ ਬਨਜਿਆ ਕਾਂਸੀ ਤਾਬਾ, ਕਿਨਹੀ ਲਉਗ ਸੁਪਾਰੀ॥**
**ਸੰਤਹੁ ਬਨਜਿਆ ਨਾਮ ਗੋਬਿਦ ਕਾ, ਐਸੀ ਖੇਪ ਹਮਾਰੀ॥੧॥**
**ਹਰਿ ਕੇ ਨਾਮ ਕੇ ਬਿਆਪਾਰੀ,**
**ਹੀਰਾ ਹਾਥਿ ਚੜਿਆ ਨਿਰਮੋਲਕੁ,**
**ਛੂਟਿ ਗਈ ਸੰਸਾਰੀ ॥੧॥ਰਹਾਉ॥** [ਪੰਨਾ ੧੧੨੩

ਸੰਸਾਰ ਵਿਚ ਕਈ ਪ੍ਰਕਾਰ ਦਾ ਵਪਾਰ ਹੈ। ਹਰੇਕ ਵਾਪਾਰ ਕਰਨ ਲਈ ਰਾਸਿ ਮੂੜੀ ਦੀ ਲੋੜ ਹੈ। ''ਬਿਨੁ ਦਮ ਕੇ ਸਉਦਾ ਨਹੀ ਹਾਟ'' (ਪੰਨਾ ੨੨੬)। ਧਨ ਦੇ ਬਿਨਾ ਕੋਈ ਵਾਪਾਰ ਵੀ ਨਹੀਂ ਚਲ ਸਕਦਾ। ਵਪਾਰ ਦਾ ਭਾਵ ਹੁੰਦਾ ਹੈ ਕਿ ਕੋਈ ਚੀਜ਼ ਥੋੜੇ ਮੁਲ ਨਾਲ ਖਰੀਦ ਕੇ ਉਸ ਤੋਂ ਨਫ਼ਾ ਕਮਾਉਣਾ। ਇਸ ਲਈ ਵਪਾਰੀ ਦੂਰ ਦੂਰ ਤੋਂ ਵੱਡੇ ਸ਼ਹਿਰਾਂ ਵਿਚੋਂ ਮਿਲਾਂ ਤੋਂ, ਫੈਕਟਰੀਆਂ ਤੋਂ ਸਉਦਾ ਮੰਗਾ ਕੇ ਵੇਚਦੇ ਹਨ। ਜਿਨ੍ਹਾਂ ਚੀਜਾਂ ਦਾ ਬਾਹਰਲੇ ਦੇਸ਼ਾਂ ਵਿਚ ਤੋਟਾ ਹੁੰਦਾ ਹੈ, ਓਹ ਇਥੋਂ ਲੈ ਕੇ ਪਰਦੇਸ਼ਾਂ ਵਿਚ ਭੇਜਦੇ ਹਨ। ਪਰ ਇਹ ਸਾਰਾ ਕੱਚਾ ਵਾਪਾਰ ਹੈ, ਸੱਚ ਦਾ ਵਪਾਰ ਨਹੀਂ ਹੈ। ਸਚ ਦਾ ਵਾਪਾਰੀ ਬਣਨ ਲਈ ਨਾਮ ਰੂਪੀ ਧਨ ਦੀ ਰਾਸ ਚਾਹੀਦੀ ਹੈ। ਫਿਰ ਇਹ ਸਉਦਾ ਹਰ ਥਾਂ ਤੋਂ ਨਹੀਂ ਮਿਲਦਾ। ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ:-

**ਸਉਦਾ ਇਕਤੁ ਹਟਿ ਹੈ, ਸਾਹੁ ਸਤਿਗੁਰੁ ਪੂਰਾ ॥**
**ਅਉਗਣ ਲੈ ਗੁਣ ਵਿਕਣੈ, ਵਚਨੈ ਦਾ ਸੂਰਾ ॥** [ਵਾ. ੧੩-੨੧

ਨਾਮ ਦਾ ਵਪਾਰ ਵੀ ਹਰੇਕ ਮਨੁੱਖ ਨਹੀਂ ਕਰਦਾ, ਕੋਈ ਵਿਰਲਾ ਵਪਾਰੀ ਇਹ ਵਪਾਰ ਕਰਦਾ ਹੈ:-

**ਇਹੁ ਵਾਪਾਰੁ ਵਿਰਲਾ ਵਾਪਾਰੈ॥**
**ਨਾਨਕ, ਤਾ ਕੈ ਸਦਿ ਬਲਿਹਾਰੈ॥** [ਪੰਨਾ ੨੯੩

ਦੁਨਿਆਵੀ ਵਪਾਰ ਵਿਚ ਠੱਗੀ, ਝੂਠ, ਫਰੇਬ ਚਲਦਾ ਹੈ। ਪਰ ਸਚੇ ਪਰਮੇਸ਼ਰ ਦਾ ਨਾਮ ਵਣਜਣ ਲਈ ਸੇਵਕ-ਭਾਵਨਾ ਦੀ ਲੋੜ ਹੈ। ਜੀਵ ਰੂਪੀ ਵਣਜਾਰੇ ਨੂੰ ਚਾਹੀਦਾ ਹੈ ਕਿ ਉਹ ਆਪਣੇ ਜੀਵਨ-ਕਾਲ ਵਿਚ ਉਹ ਵਸਤੂ, ਉਹ ਧਨ ਇਕੱਠਾ ਕਰੇ ਜਿਹੜਾ ਅੰਤ ਸਮੇਂ ਚਲਦਿਆਂ ਰਬੀ ਦਰਗਾਹ ਵਿਚ ਨਾਲ ਚਲੇ। ਗੁਰੂ ਨਾਨਕ ਦੇਵ ਜੀ ਸਿਰੀ ਰਾਗ ਵਿਚ ਇਹ ਆਦੇਸ਼ ਦਿਤਾ ਹੈ ਕਿ ਪਰਲੋਕ ਵਿਚ ਜੀਵਨ ਦਾ ਲੇਖਾ-ਜੋਖਾ ਕਰਨ ਵਾਲਾ ਸ਼ਾਹ ਬਹੁਤ ਹੀ ਸਿਆਣਾ ਹੈ, ਉਸ ਨੇ ਦਿਤੀ ਸੁਆਸਾਂ ਰੂਪੀ ਪੂੰਜੀ ਦਾ ਹਿਸਾਬ ਕਿਤਾਬ ਪੁਛਣਾ ਹੈ। ਸੋ ਗੁਰਮੁਖ ਵਣਜਾਰੇ ਨੂੰ ਸਚ ਨਾਮ ਦਾ ਵਪਾਰ ਕਰਨਾ ਚਾਹੀਦਾ ਹੈ। ਗੁਰਵਾਕ ਹਨ:

**੧- ਸੇਵਕ ਭਾਇ ਵਣਜਾਰਿਆ ਮਿਤ੍ਰਾ,**
**ਗੁਰੁ ਹਰਿ ਹਰਿ ਨਾਮੁ ਪਰਗਾਸਿ॥**
**ਧਨੁ ਧਨੁ ਵਣਜੁ ਵਪਾਰੀਆ,**
**ਜਿਨ ਵਖਰੁ ਲਦਿਅੜਾ ਹਰਿ ਰਾਸਿ॥** [ਪੰਨਾ ੮੨

**੨- ਵਖਰੁ ਨਾਮੁ ਲਦਿ ਖੇਪ ਚਲਾਵਹੁ ॥**
**ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥**

**੩- ਸਤਿਗੁਰ ਸਾਹੁ ਸਿਖ ਵਣਜਾਰੇ॥**
**ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੈ॥** [ਪੰਨਾ ੪੩੦

**੪- ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ ॥**
**ਅਨਦਿਨੁ ਨਾਮੁ ਵਖਾਣੀਐ,**
**ਲਾਹਾ ਹਰਿ ਰਸੁ ਪੀਜੈ ਰਾਮ॥...** [ਪੰਨਾ ੫੬੮

ਗੁਰਮਤਿ ਦਾ ਸਿਧਾਂਤ ਹੈ ਕਿ ਸਚੀ ਕਾਰ ਕੀਤਿਆਂ 'ਸਚੁ' ਮਿਲਦਾ ਹੈ ਅਤੇ ਪ੍ਰੇਮ ਪਦਾਰਥ ਪਲੇ ਪੈਂਦਾ ਹੈ:-

**ਪ੍ਰੇਮ ਪਦਾਰਥੁ ਲਹੈ ਅਮੋਲੋ॥ ਕਬਹੀ ਨ ਘਾਟਸਿ ਪੂਰਾ ਤੋਲੋ॥**
**ਸਚੇ ਕਾ ਵਾਪਾਰੀ ਹੋਵੈ, ਸਚੋ ਸਉਦਾ ਪਾਇਦਾ॥੨॥** [ਪੰ. ੧੦੩੬

ਗੁਰੂ ਦੁਆਰਾ ਸਚੇ ਪਰਮੇਸ਼ਰ ਨੂੰ ਸਲਾਹਿਆ ਜਾਂਦਾ ਹੈ, ਜਿਸ ਦੇ ਫਲ ਸਰੂਪ ਮਨ ਵਿਚ ਸੱਚ ਵਸਦਾ ਹੈ ਤੇ ਹਰੀ ਆਪ ਰਖਵਾਲਾ ਬਣਦਾ ਹੈ। ਜਿਹੜਾ

ਸਚ ਨੂੰ ਅਰਾਧਦਾ ਹੈ, ਉਹ ਸਚ ਨਾਲ ਇਕ ਮਿਕ ਹੋ ਜਾਂਦਾ ਹੈ।

ਮਾਝ ਰਾਗ ਵਿਚ ਪਿਤਾ ਗੁਰੂ ਅਮਰਦਾਸ ਜੀ ਨਾਮ ਦਾ ਵਪਾਰ ਕਰਨ ਲਈ ਇਹ ਉਪਦੇਸ਼ ਦਿੰਦੇ ਹਨ ਕਿ ਪਹਿਲਾਂ ਜਗਿਆਸੂ ਆਪਣਾ ਅਹੰਕਾਰ ਦੂਰ ਕਰੇ, ਤਾਂ ਹੀ ਲੋੜੀਂਦੀ ਵਸਤੂ ਪ੍ਰਾਪਤ ਕਰ ਸਕੇਗਾ:-

**ਆਪੁ ਵੰਞਾਏ ਤਾ ਸਭ ਕਿਛੁ ਪਾਏ ॥**
**ਗੁਰ ਸਬਦੀ ਸਚੀ ਲਿਵ ਲਾਏ ॥**
**ਸਚੁ ਵਣੰਜਹਿ ਸਚੁ ਸੰਘਰਹਿ,**
**ਸਚੁ ਵਾਪਾਰੁ ਕਰਾਵਣਿਆ ॥** [ਪੰਨਾ ੧੧੫

ਸਾਰੀ ਰਚਨਾ ਇਕ ਬਜਾਰ ਵਾਂਗ ਹੈ, ਜਿਸ ਵਿਚ ਇਕੋ ਹਰੀ ਰੂਪ ਸੌਦਾ ਪਿਆ ਹੈ, ਪਰ ਕੋਈ ਵਿਰਲਾ ਹੀ ਇਸ ਸਉਦੇ ਦਾ ਗਾਹਕ ਹੈ ਭਾਵ ਹਰੀ ਦਾ ਢੂੰਢਾਊ ਹੈ, ਬਾਕੀ ਸਭ ਪਦਾਰਥਾਂ ਦੇ ਖਾਊ ਹਨ। ਮਾਰੂ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਮ ਦਾ ਵਣਜ ਕਰਨ ਬਾਰੇ ਇਉਂ ਸੇਧ ਦਿਤੀ ਹੈ:-

**ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥**
**ਸਚਾ ਵਖਰੁ ਜਿਸੁ ਧਨੁ ਪਲੈ, ਸਬਦਿ ਸਚੈ ਓਮਾਹਾ ਹੇ॥**
**ਕਾਚੀ ਸਉਦੀ ਤੋਟਾ ਆਵੈ, ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥**
**ਪੂੰਜੀ ਸਾਬਤੁ ਰਾਸਿ ਸਲਾਮਤਿ,**
**ਚੂਕਾ ਜਮ ਕਾ ਫਾਹਾ ਹੇ ॥** [ਪੰਨਾ ੧੦੩੨

ਸੋ ਚੰਗੇ ਮਨੁੱਖ ਉਹ ਹਨ ਜੋ ਹਰੀ ਨਾਲ ਸੰਜੋਗ ਦੇ ਚਾਹਵਾਨ ਹਨ ਜਿਨ੍ਹਾਂ ਦੇ ਪਲੇ ਹਰੀ ਦਾ ਨਾਮ ਧਨ ਹੈ:-

**ਸੇ ਸਾਹ ਸਚੇ ਵਣਜਾਰਿਆ, ਜਿਨ ਹਰਿ ਧਨੁ ਪਲੈ॥**
**ਹਰਿ ਕਿਰਪਾ ਤੇ ਹਰਿ ਪਾਈਐ, ਜਾ ਆਪਿ ਹਰਿ ਘਲੈ॥**[ਪੰ. ੧੦੯੧

ਮਨਮੁਖਾਂ ਨੂੰ ਇਸ ਵਾਪਾਰ ਦੀ ਸੋਝੀ ਨਹੀਂ ਹੁੰਦੀ, ਇਸ ਲਈ ਓਹ ਮਾਇਆ ਰੂਪੀ ਜ਼ਹਿਰ ਵਿਹਾਝਦੇ ਹਨ ਅਤੇ ਜ਼ਹਿਰ ਹੀ ਇਕੱਠੀ ਕਰਦੇ ਹਨ:-

**ਮਨਮੁਖ ਵਾਪਾਰੈ ਸਾਰ ਨ ਜਾਣਨੀ,**
**ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ, ਬਿਖ ਸਿਉ ਧਰਹਿ ਪਿਆਰੁ॥**

**ਬਾਹਰਹੁ ਪੰਡਿਤ ਸਦਾਇਦੇ, ਮਨਹੁ ਮੂਰਖ ਗਾਵਾਰੁ ॥**
**ਹਰਿ ਸਿਉ ਚਿਤੁ ਨ ਲਾਇਨੀ, ਵਾਦੀ ਧਰਨਿ ਪਿਆਰੁ॥**
**ਵਾਦਾ ਕੀਆ ਕਰਨਿ ਕਹਾਣੀਆ,**
**ਕੂੜ ਬੋਲਿ ਕਰਹਿ ਆਹਾਰੁ॥** [ਪੰਨਾ ੧੦੯੧

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਪਾਰ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ ਇਹ ਸੇਧ ਬਖਸ਼ਿਸ਼ ਕੀਤੀ ਹੈ ਕਿ:-

**ਉਸਤਤਿ ਮਨ ਮਹਿ ਕਰਿ ਨਿਰੰਕਾਰ ॥**
**ਕਰਿ ਮਨ ਮੇਰੇ ਸਤਿ ਬਿਉਹਾਰ ॥** [ਪੰਨਾ ੨੮੧

ਗੱਲ ਕੀ ਜਗਿਆਸੂ ਨੂੰ ਰਾਮ ਨਾਮ ਵਖਰ ਦੀ ਸੋਝੀ ਹੋਣੀ ਚਾਹੀਦੀ ਹੈ:-

**ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ॥**
**ਹਰਿ ਖੇਲੁ ਕੀਆ ਹਰਿ ਆਪੇ ਵਰਤੈ,**
**ਸਭੁ ਜਗਤੁ ਕੀਆ ਵਣਜਾਰਾ ॥** [ਪੰਨਾ ੧੩੧੪

ਮਨੁੱਖ ਇਸ ਸੰਸਾਰ ਵਿਚ ਜੀਵਨ ਦਾ ਲਾਹਾ ਲੈਣ ਲਈ ਆਇਆ ਪਰ ਇਥੇ ਆ ਕੇ ਮਾਇਆ ਠਗਣੀ ਦੀ ਮਜ਼ੂਰੀ ਕਰਨ ਵਿਚ ਲਗ ਗਿਆ ਹੈ। ਗੁਰਵਾਕ ਹਨ:-

**ਲਾਹੇ ਕਾਰਣਿ ਆਇ ਜਗਿ ॥**
**ਹੋਇ ਮਜੂਰੁ ਗਇਆ ਠਗਾਏ ਠਗਿ ॥** [ਪੰਨਾ ੯੩੧

ਜਦੋਂ ਤੱਕ ਹਰਿਨਾਮ ਰੂਪ ਧਨ ਨਹੀਂ ਮਿਲਦਾ, ਮਨ ਭਜ ਦੌੜ ਤੋਂ ਰਹਿਤ ਨਹੀਂ ਹੋ ਸਕਦਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਵੈਰਾਗ ਦੀ ਮੂਰਤਿ ਹਨ ਆਪ ਜੀ ਦੇ ਅੰਮ੍ਰਿਤ ਬਚਨ ਸਾਨੂੰ ਨਾਮ-ਸਿਮਰਨ ਤੋਂ ਹੋਏ ਲਾਭ ਬਾਰੇ ਦਸਦੇ ਹਨ:-

**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**
**ਮਨੁ ਮੇਰੋ ਧਾਵਨ ਤੇ ਛੂਟਿਓ,**
**ਕਰਿ ਬੈਠੋ ਬਿਸਰਾਮੁ ॥** [ਪੰਨਾ ੧੧੮੬



# ਸ਼ਬਦ - ਸੁਰਤਿ

ਮਹਾਨ ਕੋਸ਼ ਦੇ ਕਰਤਾ ਨੇ ਸ਼ਬਦ ਪਦ ਦੇ ਹੇਠ ਲਿਖੇ ਅਰਥ ਦਰਸਾਏ ਹਨ:-

"੧- ਧੁਨੀ, ਆਵਾਜ਼, ਸੁਰ। ੨- ਪਦ, ਲਫ਼ਜ਼। ੩-ਗੁਫਤਗੂ। 'ਸਬਦੌ ਹੀ ਭਗਤ ਜਾਪਦੇ ਜਿਨ ਕੀ ਬਾਣੀ ਸਚੀ ਹੋਇ'। ੪-ਗੁਰ ਉਪਦੇਸ਼-ਭਵਜਲੁ ਬਿਨੁ ਸਬਦੈ ਕਿਉ ਤਰੀਐ' (ਭੈਰਉ ਮ: ੧)। ੫- ਬ੍ਰਹਮ ਕਰਤਾਰ-ਸਬਦੁ ਗੁਰੂ ਸੁਰਤਿ ਧੁਨਿ ਚੇਲਾ' (ਸਿਧ ਗੋਸਟਿ) ੬- ਧਰਮ, ਮਜ਼ਹਬ- ਜੋਗਿ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਹਮਣਹ- (ਵਾਰ ਆਸਾ)। ੭- ਪੈਗਾਮ, ਸੁਨੇਹਾ-ਧਨ ਵਾਂਢੀ ਪਿਰੁ ਦੇਸ ਨਿਵਾਸੀ, ਸਚੇ ਗੁਰ ਪਹਿ ਸਬਦੁ ਪਠਾਈ। ੮- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ ਰੂਪ ਵਾਕ 'ਸਬਦੰ' ਆਖੀਦੇ ਹਨ। ਅਨੇਕ ਛੰਦਾਂ ਦਾ ਰੂਪ ਸਬਦਾਂ ਵਿਚ ਦੇਖਿਆ ਜਾਂਦਾ ਹੈ। ਸੰਸਾਰ ਰਚਨਾ ਤੋਂ ਪੂਰਵ ਜੋ ਅਵਾਜ਼ 'ਓ' ਪੈਦਾ ਹੋਈ, ਉਹ ਸ਼ਬਦ ਹੈ।

ਸੁਰਤਿ ਸ਼ਬਦ ਸੰਸਕ੍ਰਿਤ ਦੇ 'ਸਿਮ੍ਰਤੀ' ਪਦ ਤੋਂ ਨਿਕਲਿਆ ਹੈ। ਇਸ ਦੇ ਪ੍ਰਚਲਤ ਅਰਥ ਹਨ:-

ਸੋਝੀ, ਧਿਆਨ, ਗਿਆਤ। ਜਦੋਂ ਸਬਦ (ਨਾਮ) ਸੁਰਤਿ ਵਿਚ ਪ੍ਰਵੇਸ਼ ਕਰਦਾ ਹੈ ਨਾਮ ਦੀ ਧੁਨੀ ਸੁਰਤਿ ਭਾਵ ਹਿਰਦੇ ਆਤਮਾ ਵਿਚ ਸੁਭਾਵਿਕ ਚਲ ਪੈਂਦੀ ਹੈ। ਇਸ ਧੁਨੀ ਵਿਚ ਜੁੜੇ ਰਹਿਣਾ ਹੀ ਸਬਦ ਸੁਰਤਿ ਦਾ ਮੇਲ ਹੈ। ਨਾਮ ਅਭਿਆਸੀਆਂ ਨੂੰ ਸੁਰਤਿ ਵਿਚ ਨਾਮ-ਧੁਨੀ ਪ੍ਰਵੇਸ਼ ਹੋਈ ਸੁਣਾਈ ਦਿੰਦੀ ਹੈ। ਸਾਧੂ ਜਨ ਇਸ ਧੁਨੀ ਨੂੰ ਸੁਰਤਿ ਅਥਵਾ ਆਤਮਾ ਰਾਹੀਂ ਸੁਣਦੇ ਹਨ।

ਸਿਧ ਜੋਗੀ ਆਪਣੀ ਸੁਰਤਿ ਨੂੰ ਸ਼ਬਦ ਨਾਲ ਜੋੜਨ ਦਾ ਅਭਿਆਸ ਦ੍ਰਿੜ ਕਰਦੇ ਹਨ। ਸੁਰਤਿ ਸ਼ਬਦ ਵਿਚ ਹੱਠ ਦੀ ਲੋੜ ਨਹੀਂ। ਸ਼ਬਦ ਸੁਰਤਿ ਵਾਲਾ ਸਹਜ ਮਾਰਗ 'ਹਸੰਦਿਆਂ ਖੇਲੰਦਿਆਂ ਪੈਨੰਦਿਆ ਖਾਵੰਦਿਆ, ਵਿਚੇ ਹੋਵੈ

ਮੁਕਤਿ' (ਪੰਨਾ ੫੨੨) ਨੂੰ ਨਿਰੂਪਣ ਕਰਦਾ ਹੈ।

ਵਾਸਤਵ ਵਿਚ ਸੁਰਤਿ ਦਾ ਅਰਥ 'ਚੇਤਨਤਾ (consciousness) ਹੈ। ਸ਼ਬਦ ਕਮਾਈ ਨਾਲ ਸੁਰਤਿ ਸੁਰਜੀਤ ਰਹਿੰਦੀ ਹੈ।

ਸਿਰੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੁਰਤਿ' ਪ੍ਰਥਾਇ ਇਉਂ ਚਾਨਣ ਪਾਇਆ ਹੈ:-

**ਏਕਾ ਸੁਰਤਿ ਜੇਤੇ ਹੈ ਜੀਅ ॥**
**ਸੁਰਤਿ ਵਿਹੂਣਾ ਕੋਇ ਨ ਕੀਅ ॥**
**ਜੇਹੀ ਸੁਰਤਿ ਤੇਹਾ ਤਿਨ ਰਾਹੁ ॥**
**ਲੇਖਾ ਇਕੋ ਆਵਹੁ ਜਾਹੁ ॥** **[ਪੰਨਾ ੨੪-੨੫**

ਇਹਨਾਂ ਪਾਵਨ ਪੰਕਤੀਆਂ ਦਾ ਬਾਹਰਲਾ ਸਰੂਪ ਪਾਠ ਕਰਨ ਵਿਚ ਬੜਾ ਸਰਲ ਹੈ ਪਰ ਇਸ ਦੀ ਵਿਆਖਿਆ ਕਰਨੀ ਬਹੁਤ ਔਖੀ ਹੈ। ਸਾਰੇ ਜੀਆਂ ਵਿੱਚ ਸੂਝ ਬੂਝ ਦਾ ਇਕ ਚਾਨਣ ਹੈ ਜੋ ਕਈ ਮਸਲਿਆਂ ਨੂੰ ਹਲ ਕਰਦਾ ਹੈ ਅਥਵਾ ਜਟਲ ਸਮੱਸਿਆਵਾਂ ਦਾ ਨਿਰਣਾ ਕਰਦਾ ਹੈ। ਇਕ ਸਿਧਾਂਤ ਦੀ ਸੇਧ ਦੇਂਦਾ ਹੈ। ਅੰਦਰੋਂ ਹਾਂ ਜਾਂ ਨਾਂਹ ਦੀ ਆਵਾਜ਼ ਦੇਂਦਾ ਹੈ। ਵਿਲਖਣ ਗੱਲ ਇਹ ਹੈ ਕਿ ਸਾਰੇ ਜੀਆਂ ਵਿਚ ਚੇਤਨਾ ਇਕ ਪਧਰ ਦੀ ਹੈ ਪਰ ਸੂਝ-ਬੂਝ ਦਾ ਮਿਆਰ ਇਕ ਨਹੀਂ, ਕਿਸੇ ਵਿਚ ਨੀਵੇਂ ਪੱਧਰ ਦੀ ਸੋਝੀ ਹੈ ਕਿਸੇ ਵਿਚ ਉਚੇ ਪੱਧਰ ਦੀ ਸੋਝੀ ਹੈ। ਇਸ ਦੀ ਪਛਾਣ ਜੀਆਂ ਦੇ ਕੀਤੇ ਕੰਮਾਂ ਅਤੇ ਅਪਣਾਏ ਮਾਰਗ ਤੋਂ ਹੁੰਦੀ ਹੈ।

ਇਕ ਸ਼ਬਦ ਦੇ ਕਈ ਅਰਥ ਹੁੰਦੇ ਹਨ, ਜਿਸਦਾ ਪ੍ਰਯੋਗ ਪ੍ਰਕਰਣ ਨੂੰ ਮੁਖ ਰਖ ਕੇ ਕੀਤਾ ਜਾਂਦਾ ਹੈ। ਉਪਰੋਕਤ ਪੰਕਤੀਆਂ ਵਿਚ 'ਸੁਰਤਿ' ਪਦ ਦੇ ਅਰਥ ਖ਼ਬਰ, ਸਾਰ ਲੈਣਾ ਨਹੀਂ।

ਜੇ ਇਸ ਪੰਕਤੀ ਦੇ ਅਰਥਾਂ ਦੀ ਡੂੰਘਾਈ ਵਿਚ ਜਾਈਏ ਤਾਂ ਕੁਝ ਪਤਾ ਲਗਦਾ ਹੈ ਕਿ ਸਾਰੇ ਜੀਆਂ ਅੰਦਰ ਪ੍ਰਭੂ ਨੇ ਸੁਰਤਿ ਦਾ ਇਕ ਵਖਰਾ ਖ਼ਾਨਾ ਰਖਿਆ (ਬਣਾਇਆ) ਹੈ। ਸੁਰਤਿ ਨਾਲ ਹੀ ਜੀਵ ਦੀ ਸਮਾਜਿਕ ਤੇ ਪਰਮਾਰਥਕ ਜੀਵਨ ਖੇਡ ਦਾ ਸਬੰਧ ਹੈ। ਜੇ ਸੁਰਤਿ ਵਿਗੜ ਜਾਏ ਤਾਂ ਸਾਰੀ ਜੀਵਨ-ਖੇਡ ਵਿਗੜ ਜਾਂਦੀ ਹੈ। ਜੇ ਸੁਰਤਿ ਸਿਧੀ ਰਹੇ ਭਾਵ ਸਵਰੀ ਰਹੇ ਤਾਂ ਸਾਰਾ ਕਾਰਜ

ਰਾਸਿ ਹੋ ਜਾਂਦਾ ਹੈ।

ਅੰਤਰੀਵ ਭਾਵ ਇਹ ਹੈ ਕਿ ਜਿਨ੍ਹਾਂ ਨੇ ਸੁਰਤਿ ਦੀ ਅਯੋਗ ਵਰਤੋਂ ਕੀਤੀ, ਉਨ੍ਹਾਂ ਲਈ ਆਵਾਗਵਨ ਵਾਲਾ ਚੱਕਰ ਚਲ ਪਿਆ, ਜਿਵੇਂ ਗੁਰ ਫੁਰਮਾਨ ਹੈ:-

**ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥**
**ਸਬਦੁ ਸੁਰਤਿ ਬਿਨੁ ਆਈਐ ਜਾਈਐ ॥** [ਪੰਨਾ ੧੦੪੨

ਅਸਲ ਵਿੱਚ ਆਪ-ਹੁਦਰੇ ਮਨੁੱਖ ਵਿਚ ਵਿਆਪਕ ਸ਼ਬਦ ਵਾਲੀ ਸੋਝੀ ਦੀ ਘਾਟ ਹੁੰਦੀ ਹੈ। ਇਸ ਸੋਝੀ ਦੀ ਅਣਹੋਂਦ ਕਾਰਨ ਹੀ ਉਹ ਜੰਮਦਾ ਮਰਦਾ ਰਹਿੰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਵਿਚ 'ਸੁਰਤਿ ਸ਼ਬਦ' ਤੇ ਬਹੁਤ ਜ਼ੋਰ ਦਿੱਤਾ ਹੈ। ਕਿਉਂਕਿ ਆਪ ਜੀ ਦਾ ਗੁਰੂ ਨਿਰੰਕਾਰ ਸੀ। ਆਪ ਜੀ ਨੇ ਇਸ ਵੀਚਾਰ ਤੇ ਆਪ ਹੀ ਮੁਹਰ ਲਾ ਦਿੱਤੀ ਹੈ:-

**੧- ਤਞ੍ਹ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ,**
**ਨਾਨਕ, ਗੁਰੁ ਮਿਲਿਆ ਸੋਈ ਜੀਉ ॥** [ਪੰਨਾ ੫੯੯

**੨- ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** [ਪੰਨਾ ੯੪੩

ਰਸਨਾ ਰਾਹੀਂ ਜਪਿਆ ਨਾਮ ਮਨੁੱਖੀ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ ਉਸਦੇ ਪ੍ਰਭਾਵ 'ਸੁਰਤਿ' ਦੀ ਸੋਝੀ ਇਸ ਤਰ੍ਹਾਂ ਹੁੰਦੀ ਹੈ ਕਿ ਪਹਿਲਾਂ ਟਿਕਾਉ ਨਾਲ 'ਸੁਰਤਿ' ਟਿਕਦੀ ਹੈ। ਟਿਕੀ ਹੋਈ ਸੁਰਤਿ ਪਰਮੇਸ਼ਰ ਦੇ ਸਰਬ-ਵਿਆਪੀ ਸ਼ਬਦ ਨਾਲ ਸਪਰਸ਼ ਕਰਦੀ ਹੈ। ਇਸ ਸਪਰਸ਼ਤਾ ਨਾਲ ਮਨ ਵਿਚ, ਸੁਰਤਿ ਵਿਚ, ਹਿਰਦੇ ਵਿਚ, ਇਕ ਵਿਸਮਾਦੀ ਦਸ਼ਾ ਛਾ ਜਾਂਦੀ ਹੈ ਜਿਸ ਦਾ ਰਸ ਤੇ ਰਹੱਸ ਓਹ ਅਭਿਆਸੀ ਮਾਣਦੇ ਹਨ ਜਿਨ੍ਹਾਂ ਨੂੰ ਨਾਮ ਦ੍ਰਿੜ ਹੋ ਗਿਆ ਹੁੰਦਾ ਹੈ:-

**ਜੀਵਨ ਰੂਪੁ, ਸਿਮਰਣ ਪ੍ਰਭ ਤੇਰਾ ॥**
**ਜਿਸੁ ਕ੍ਰਿਪਾ ਕਰਹਿ, ਬਸਹਿ ਤਿਸੁ ਨੇਰਾ ॥** [ਪੰਨਾ ੭੪੩

ਜਿਵੇਂ ਸੁਹਾਗਣਿ, ਪਤੀ ਮਿਲਾਪ ਵਾਲੇ ਰਸ-ਸੰਜੋਗ ਨੂੰ ਬਿਆਨ ਨਹੀਂ ਕਰ ਸਕਦੀ, ਤਿਵੇਂ ਅਭਿਆਸੀ ਜਨ ਵੀ ਵਿਸਮਾਦੀ ਦਸ਼ਾ ਨੂੰ ਨਹੀਂ ਦਸ ਸਕਦਾ।

ਜਦੋਂ ਸੁਰਤਿ ਤੇ ਸ਼ਬਦ ਦਾ ਪਰਸਪਰ ਸੁਮੇਲ ਹੁੰਦਾ ਹੈ ਤਾਂ ਸੁਰਤਿ ਰੰਗ ਚਲੂਲੀ ਹੁੰਦੀ ਹੈ, ਜਿਸ ਨਾਲ ਵਿਸਮਾਦਿਕ ਅਵਸਥਾ ਹੋ ਜਾਂਦੀ ਹੈ। ਇਸ ਅਵਸਥਾ ਵਿੱਚ ਨਾਮ-ਰੱਸ ਤੋਂ ਸਿਵਾਏ ਜੀਵ ਨੂੰ ਹੋਰ ਕੋਈ ਪਦਾਰਥ ਭਾਉਂਦਾ ਤੇ ਸੁਖਾਉਂਦਾ ਨਹੀਂ, ਮਾਨੋ ਹੋਰ ਸਾਰੇ ਰੱਸ ਫਿੱਕੇ ਲਗਣ ਲਗ ਜਾਂਦੇ ਹਨ। ਇਹ ਉਹ ਰਸ ਹੈ ਜਿਸ ਵਿਚ ਗੁਰੂ ਨਾਨਕ ਜੀ 'ਤੇਰਾ ਤੇਰਾ' ਕਰਦੇ ਲੀਨ ਹੋ ਜਾਂਦੇ ਸਨ ਅਤੇ ਦਸਮੇਸ਼ ਪਿਤਾ ਜੀ 'ਤੂੰਹੀ ਤੂੰਹੀ' ਉਚਾਰਦੇ 'ਤੂੰਹੀ' ਦੀ ਧੁਨੀ ਵਿਚ ਮਸਤ ਹੋ ਜਾਂਦੇ ਸਨ।

ਗੁਰੂ ਜੋਤਿ ਵਿਚ ਪਾਰਬ੍ਰਹਮ ਪਰਮੇਸ਼ਰ ਦਾ ਸ਼ਬਦ ਹੀ ਪਰਧਾਨ ਹੈ। ਇਸ ਲਈ, ਗੁਰ-ਪਰਮੇਸ਼ਰ ਦਾ ਸ਼ਬਦ 'ਗੁਰੂ' ਹੈ ਤੇ ਸ਼ਬਦ-ਧੁਨੀ ਗ੍ਰਹਿਣ ਕਰਨ ਵਾਲੀ ਸੁਰਤਿ 'ਚੇਲਾ' ਭਾਵ 'ਸਿਖੀ'। ਸੋ, "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਵਾਲੀ ਚੇਤਨਾ ਪਰਖ ਕਸਵਟੀ ਤੇ ਪੂਰਨ ਉਤਰਦੀ ਹੈ। ਇਸ ਨਾਲ ਕਿਸੇ ਪ੍ਰਕਾਰ ਦਾ ਭੁਲੇਖਾ ਨਹੀਂ ਲਗਦਾ।

ਗੁਰਮਤਿ ਵਿਚ 'ਸ਼ਬਦ ਸੁਰਤਿ' ਨੂੰ ਜੀਵਨ ਦਾ ਮੂਲ ਆਧਾਰ ਮੰਨਿਆ ਜਾਂਦਾ ਹੈ ਕਿਉਂਕਿ ਇਸ ਦੀ ਪ੍ਰਾਪਤੀ ਤੋਂ ਬਿਨਾ ਨਾਮ ਦਾ ਪਰਚਾ ਬਿਲਕੁਲ ਹੀ ਨਹੀਂ ਪੈ ਸਕਦਾ। ਇਸ ਲਈ ਇਨ੍ਹਾ ਦੋਹਾਂ ਦਾ ਪਰਸਪਰ ਮੇਲ ਹੋਣਾ ਸੁਭਾਵਿਕ ਹੈ ਜਿਵੇਂ ਕਿ ਗੁਰਵਾਕ ਹਨ:-

**੧- ਧਾਤੂ ਮਿਲੈ ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ॥**
**ਲਾਲੁ ਗੁਲਾਲੁ ਗਹਬਰਾ, ਸਚਾ ਰੰਗੁ ਚੜਾਉ॥**... [ਪੰਨਾ ੧੯
**੨- ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ॥**
**ਗੁਰ ਪਰਸਾਦੀ ਜਾਣੀਐ, ਤਉ ਅਨਭਉ ਪਾਵੈ ॥** [ਪੰਨਾ ੭੨੫

ਅਰਥਾਤ ਜਿਵੇਂ ਧਾਤ ਵਿਚ ਧਾਤ ਮਿਲਦੀ ਹੈ, ਫਿਰ ਦੋਹਾਂ ਵਿਚ ਕੋਈ ਅੰਤਰ ਨਹੀਂ ਰਹਿੰਦਾ; ਤਿਵੇਂ ਸਿਫਤਿ ਕਰਨ ਵਾਲਾ ਸਿਫਤਿ ਵਿਚ ਸਮਾਅ ਜਾਂਦਾ ਹੈ। ਉਸ ਉਤੇ ਗੁਲਾਲ ਸੂਹੇ ਰੰਗ ਵਾਕਰ ਸੱਚਾ ਰੰਗ ਚੜ੍ਹ ਜਾਂਦਾ ਹੈ। ਜਿਵੇਂ ਧਾਤ ਧਾਤ ਵਲ ਖਿਚੀ ਜਾਂਦੀ ਹੈ ਤਿਵੇਂ ਪਿਆਰ ਪਿਆਰੇ ਵੱਲ ਖਿਚਿਆ ਜਾਂਦਾ ਹੈ, ਅਤੇ ਪ੍ਰੇਮ ਕਰਨ ਵਾਲਾ ਮਨੁੱਖ ਪ੍ਰੇਮ ਰੂਪ ਹਰੀ ਵਲ ਖਿਚਿਆ ਜਾਂਦਾ ਹੈ। ਗਲ

ਕੀ, ਅੰਤ ਨੂੰ ਜੀਵ ਨਿਰ ਆਕਾਰ ਸ਼ਬਦ ਵਿਚ ਹੀ ਅਭੇਦ ਹੋ ਜਾਂਦਾ ਹੈ।

ਸ਼ਬਦ ਸੁਰਤਿ ਦਾ ਮੋਟਾ ਅਰਥ ਹੈ-'ਗੁਰ-ਉਪਦੇਸ਼ ਵਿਚ ਚਿਤ ਲਾਉਣਾ ਅਤੇ ਵੀਚਾਰ ਪੂਰਬਕ ਗੁਰ-ਸਿਖਿਆ ਨੂੰ ਗ੍ਰਹਿਣ ਕਰਨਾ।' ਸ਼ਬਦਾਕਾਰ ਬ੍ਰਿਤੀ ਹੀ ਸ਼ਬਦ ਸੁਰਤਿ ਦੀ ਪ੍ਰਤੀਕ ਹੁੰਦੀ ਹੈ। ਗੁਰਬਾਣੀ ਵਿਚ ਸੁਰਤਿ-ਨਾਮ ਅੰਤਹਕਰਣ ਦੇ 'ਚਿਤ' ਭੇਦ ਦਾ ਹੈ। ਵਿਦਵਾਨਾ ਨੇ 'ਅੰਤਹ ਕਰਣ' (ਭੀਤਰ ਇੰਦ੍ਰਯ) ਦੇ ਚਾਰ ਭੇਦ ਇਉਂ ਕਲਪੇ ਹਨ:-

੧- ਮਨ - ਸੰਕਲਪਾਂ ਵਿਕਲਪਾਂ ਦਾ ਸੰਗ੍ਰਹਿ

੨- ਬੁਧਿ - ਬਿਬੇਕ ਸਹਿਤ ਨਿਸ਼ਚੇ ਕਰਨ ਵਾਲੀ ਸ਼ਕਤੀ

੩- ਚਿਤ - ਜਿਸ ਵਿਚ ਚੇਤਾ (ਸਮਰਣ) ਹੁੰਦਾ ਹੈ।

੪- ਅਹੰਕਾਰ - ਜਿਸ ਤੋਂ ਸੰਸਾਰ ਦੇ ਪਦਾਰਥਾਂ ਨਾਲ ਪ੍ਰੀਤ ਤੇ ਅਪਣਤ ਪਾ ਕੇ ਜੀਵ ਆਪਣੀ ਵਖਰੀ ਹਸਤੀ ਮਹਿਸੂਸ ਕਰਦਾ ਹੈ।

ਗੁਰਬਾਣੀ ਵਿਚ 'ਸ਼ਬਦ ਸੁਰਤਿ' ਅਤੇ 'ਸੁਰਤਿ ਸ਼ਬਦ' ਦੋਵੇਂ ਰੂਪ ਹੀ ਵਰਤੇ ਗਏ ਹਨ। 'ਸ਼ਬਦ' ਦੀ ਹੋਂਦ ਸੁਰਤਿ ਤੋਂ ਪਹਿਲਾਂ ਦੀ ਹੈ। ਪ੍ਰੰਤੂ ਕਾਵਿ ਵਿਚ ਲੈਅ-ਪੂਰਤੀ ਦੇ ਪਖੋਂ ਏਦਾਂ ਦੀ ਬਿਵਸਥਾ ਹੋਈ ਜਾਪਦੀ ਹੈ।

'ਸੁਰਤਿ' ਆਮ ਵਰਤੋਂ ਦਾ ਸ਼ਬਦ ਹੈ। ਕੋਸ਼ਾਂ ਵਿੱਚ ਸੁਰਤਿ ਦੇ ਅਰਥ 'ਧਯਾਨ' ''ਫਾਹੀ ਸੁਰਤਿ ਮਲੂਕੀ ਵੇਸ''। ਲੋਕਾਂ ਦੇ ਫਸਾਣ ਵਿਚ ਧਿਆਨ ਹੈ ਅਤੇ ਵੇਸ ਪਾਤਸ਼ਾਹਾਂ ਵਾਲਾ।

ਕਰਣੀ ਦੇ ਖੇਤਰ ਵਿਚ ਸੁਰਤਿ ਤੋਂ ਬਿਨਾ ਆਪਾ ਪਛਾਣਨ ਦੀ ਸੋਝੀ ਨਹੀਂ ਆ ਸਕਦੀ। ਜਿਥੇ ਕਰਣੀ ਹੈ, ਉਥੇ ਪੂਰੀ ਮਤਿ ਹੈ। ਸੁਰਤਿ ਦੀ ਜਾਗ੍ਰਤੀ ਨਾਲ ਹੀ ਜੀਵਨ ਜਾਗ੍ਰਤੀ ਆਉਂਦੀ ਹੈ। ਮਨ ਨੀਵਾਂ ਤੇ ਮਤਿ ਉਚੀ ਹੋਣ ਦਾ ਗੁਰਮਤਿ ਗਾਡੀ ਰਾਹੁ, ਸੁਰਤਿ ਤੋਂ ਬਿਨਾ ਸੰਪੂਰਨ ਨਹੀਂ ਹੁੰਦਾ।

ਸਾਈਆਂ ਜੀਉ ਦੀ ਸਿਫਤਿ ਸਾਲਾਹ ਇਕ ਅਜਿਹਾ ਸਾਧਨ ਹੈ ਜੋ ਪਰਮਾਤਮਾ ਵਿਚ ਲੀਨ ਕਰ ਦਿੰਦਾ ਹੈ। ਸਚ ਵਿਚ ਲੀਨ ਹੋਇਆਂ ਸਚ ਦੀ ਸੋਝੀ, ਬਾਣੀ ਵਿਚ ਲੀਨ ਹੋਇਆਂ ਨਾਮ ਦੀ ਲੀਨਤਾ ਪ੍ਰਾਪਤ ਹੁੰਦੀ ਹੈ, ਕਿਉਂਕਿ ਨਾਮ ਤੇ ਬਾਣੀ ਦੋਵੇਂ ਓਤਪੋਤਿ ਅਥਵਾ ਅਭੇਦ ਹਨ।

ਸੁਰਤਿ, ਸ਼ਬਦ ਵਿਚ ਕਿਵੇਂ ਗਡਣੀ ਹੈ? ਭਗਤ ਨਾਮਦੇਵ ਜੀ ਨੇ ਦ੍ਰਿਸ਼ਟਾਂਤਾਂ ਰਾਹੀਂ ਜੋ ਸੇਧ ਪਰਦਾਨ ਕੀਤੀ ਹੈ ਉਹ ਜੀਵਨ ਦੀ ਠੀਕ ਅਗਵਾਈ ਕਰਦੀ ਹੈ:-

**ਆਨੀ ਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥**
**ਪੰਚ ਜਨਾ ਸਿਉ ਬਾਤ ਬਤਊਆ,ਚੀਤੁ ਸੁ ਡੋਰੀ ਰਾਖੀਅਲੇ॥੧॥**
**ਮਨੁ ਰਾਮਨਾਮਾ ਬੇਧੀਅਲੇ ॥**
**ਜੈਸੇ, ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥**
**ਆਨੀ ਲੇ ਕੁੰਭੁ ਭਰਾਈ ਲੇ ਊਦਕ,ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ,**
**ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥**
**ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ ॥**
**ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ॥੩॥**
**ਕਹਤ ਨਾਮਦੇਉ ਸੁਨਹੁ ਤਿਲੋਚਨ,ਬਾਲਕੁ ਪਾਲਨ ਪਉਢੀਅਲੇ॥**
**ਅੰਤਰਿ ਬਾਹਿਰ ਕਾਜ ਬਿਰੂਧੀ,**
**ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥** [ਪੰਨਾ ੯੭੨

ਜਦ ਤਕ ਮਨ ਵਿਚੋਂ ਮਾਣ, ਮੋਹ, ਵਿਕਾਰ, ਦੁਬਿਧਾ ਆਦਿ ਦਾ ਤਿਆਗ ਨਹੀਂ ਹੁੰਦਾ, ਸੁਰਤਿ ਜਾਂ ਲਿਵ ਸ਼ਬਦ ਵਿਚ ਨਹੀਂ ਜੁੜ ਸਕਦੀ। ''*ਤਜਿ ਮਾਨੁ ਮੋਹੁ, ਬਿਕਾਰੁ ਦੂਜਾ, ਸੇਵਿ ਏਕੁ ਨਿਰੰਜਨੋ*'' (ਪੰਨਾ ੮੪੭)।

ਜਗਿਆਸੂ ਨੂੰ ਪ੍ਰਭੂ ਚਰਨਾਂ ਵਿਚ ਇਉਂ ਬੇਨਤੀ ਕਰਨੀ ਚਾਹੀਦੀ ਹੈ:-

**ਬਿਨਵੰਤਿ ਨਾਨਕੁ ਧਾਰਿ ਕਿਰਪਾ,**
**ਸਾਚਿ ਨਾਮਿ ਸਮਾਈਐ ॥** [ਪੰਨਾ ੭੦੪

ਸਚੀ ਲਿਵ ਕਿਸੇ ਭਾਗਾਂ ਵਾਲੇ ਨੂੰ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ ਜਿਸ ਨਾਲ ਸੱਚ ਵਿਚ ਸੁਰਤਿ ਜੁੜਦੀ ਹੈ। ਗੁਰਬਾਣੀ ਦੇ ਭਾਵਾਂ ਨੂੰ ਵਿਚਾਰ ਕੇ ਤਿੰਨ ਗੁਣਾਂ ਤੋਂ ਉਪਰ ਉਠ ਕੇ ਸ਼ਬਦ ਸੁਰਤਿ ਦੇ ਮਾਰਗ ਦਾ ਪਤਾ ਲਗਦਾ ਹੈ।

ਮਾਲਕ ਦੀ ਮਿਹਰ ਤੋਂ ਬਿਨਾ ਜੀਵ ਨੂੰ 'ਸ਼ਬਦ ਸੁਰਤਿ' ਵਾਲੇ ਮਾਰਗ ਦੀ

ਸੋਝੀ ਨਹੀਂ ਆ ਸਕਦੀ ਕਿਉਂਕਿ ਇਹ ਬਿਖਮ ਮਾਰਗ ਹੈ। ਵਿਰਲੇ ਵਿਦਵਾਨਾਂ ਨੇ ਗੁਰਬਾਣੀ ਦੇ ਚਾਨਣ ਵਿਚ ਇਸ ਵਿਸ਼ੇ ਤੇ ਪਾਠਕਾਂ ਨਾਲ ਵੀਚਾਰ ਸਾਂਝੇ ਕੀਤੇ ਹੋਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਇਸ ਵਿਸ਼ੇ ਨੂੰ ਬਹੁਤ ਨਿਖਾਰਿਆ ਗਿਆ ਹੈ। ਗੁਰਮਤਿ ਦੇ ਮਹਾਨ ਗਿਆਨਵਾਨ ਭਾ. ਸ. ਗੁਰਦਾਸ ਜੀ ਨੇ ਵੀ ਆਪਣੀਆਂ ਰਚਨਾਵਾਂ ਵਿਚ ਇਸ ਵਿਸ਼ੇ ਤੇ ਬੜੇ ਪਿਆਰ ਨਾਲ ਚਾਨਣ ਪਾਇਆ ਹੈ। ਗੁਰਬਾਣੀ ਅਤੇ ਭਾਈ ਸਾਹਿਬ ਦੀ ਰਚਨਾ ਵਿਚੋਂ ਕੁਝ ਚੋਣਵੇਂ ਪ੍ਰਮਾਣ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹਨ:-

**੧- ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥**
**ਸਬਦ ਸੁਰਤਿ ਸੁਖੁ ਊਪਜੈ, ਪ੍ਰਭ ਰਾਤਉ ਸੁਖ ਸਾਰ॥[ਪੰਨਾ ੬੨**
**੨- ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵਸਾਗਰੁ ਤਰੀਐ,**
**ਨਾਨਕ, ਨਾਮੁ ਵਖਾਣੇ॥ [ਪੰਨਾ ੯੩੮**
**੩- ਦਰਸਨ ਦਿਸਟਿ ਸੰਜੋਗ ਹੈ, ਭੈ ਭਾਇ ਸੰਜੋਗੀ ॥**
**ਸਬਦ ਸੁਰਤਿ ਬੈਰਾਗੁ ਹੈ, ਸੁਖ ਸਹਜੁ ਅਰੋਗੀ ॥[ਵਾ. ੧੩-੩**
**੪- ਗੁਰਮੁਖਿ ਪਿਰਮ ਚਖਾਇਆ,**
**ਭੁਖ ਨ ਖਾਣੁ ਪੀਅਣੁ ਅੰਨੁ ਪਾਣੀ॥**
**ਸਬਦ ਸੁਰਤਿ ਨੀਂਦ ਉਘੜੀ,**
**ਜਾਗਦਿਆ ਸੁਖ ਰੈਣਿ ਵਿਹਾਣੀ ॥ [ਵਾਰ ੨੧-੧੨**

*"ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥"* (ਪੰਨਾ ੩੭੧) ਵਾਲੀ ਪੰਕਤੀ ਪਾਖੰਡ ਦਾ ਚੰਗੀ ਤਰ੍ਹਾਂ ਪਾਜ ਉਖੇੜਦੀ ਹੈ। ਗੁਰਮਤਿ ਮਾਰਗ *'ਰਿਧ ਸਿਧ ਚੇਟਕ ਚੇਟਕਈਆ'* ਨੂੰ ਨਕਾਰਦਾ ਹੈ। ਕਿਉਂਕਿ ਸਿਧ ਲੋਕ ਕ੍ਰਿਤੀ ਦਾ ਮੀਨਾ ਬਾਜ਼ਾਰ ਲਾ ਕੇ ਲੋਕਾਂ ਨੂੰ ਫਸਾਉਣ ਲਈ ਭਰਮ-ਜਾਲ ਵਿਛਾਈ ਰਖਦੇ ਹਨ। ਕੰਨਾਂ ਵਿੱਚ ਸ਼ਬਦ ਫੂਕਣ ਵਾਲੇ ਪੰਜ ਸ਼ਬਦਾਂ ਦੀ ਆਵਾਜ਼ ਸੁਣਨ ਸੁਣਾਉਣ ਵਾਲੇ ਆਪਣਾ ਢੌਂਗ ਰਚਾਈ ਰਖਦੇ ਹਨ।

ਨਾਮ ਸਿਮਰਨ ਲਈ ਸ਼ਬਦ-ਸੁਰਤਿ ਦੇ ਸੰਗਮ ਦੀ ਲੋੜ ਹੈ। ਸ਼ਬਦਾਕਾਰ ਬਿਰਤੀ ਦਾ ਨਾਮ ਹੀ 'ਸੁਰਤਿ' ਹੈ। ਆਪੇ ਬਣੀ ਬੈਠੇ ਪਖੰਡੀ ਗੁਰੂ ਲੋਕਾਂ ਨੂੰ ਐਵੇਂ ਭੰਭਲ ਭੂਸੇ ਵਿਚ ਪਾਈ ਰਖਦੇ ਹਨ। 'ਸ਼ਬਦ ਸੁਰਤਿ ਦਾ ਅਭਿਆਸ ਸਿਖਾਉਣ ਦੇ ਪੜਦੇ ਹੇਠ ਕਈ ਭੋਲੇ ਭਾਲੇ ਜਗਿਆਸੂ ਰਾਧਾ ਸੁਆਮੀਆਂ ਦੇ ਢਹੇ ਚੜ੍ਹ ਜਾਂਦੇ ਹਨ ਅਤੇ ਉਹ ਕੰਨਾਂ ਵਿਚ ਘੂੰ ਘੂੰ ਨੂੰ ਹੀ ਅਨਹਦ ਸ਼ਬਦ ਨਾਲ ਤੁਲਨਾ ਦਿੰਦੇ ਫਿਰਦੇ ਹਨ। ਆਹਤ ਸ਼ਬਦ ਨੂੰ ਅਨਾਹਤ ਮੰਨ ਕੇ ਲੋਕ ਠੱਗੀ ਦੇ ਜਾਲ ਵਿਚ ਫਸੀ ਜਾ ਰਹੇ ਹਨ। ਇਹ ਇਤਨੀ ਸੌਖੀ ਖੇਡ ਨਹੀਂ, ਇਹ ਤਾਂ '*ਸੂਰੀ ਊਪਰਿ ਖੇਲਨਾ ਗਿਰੈ ਤਾ ਠਾਹਰ ਨਾਹਿ*' (ਪੰਨਾ ੧੩੭੦) ਵਾਲਾ ਪਾਵਨ ਖੇਲ ਹੈ। ਵਿਕਾਰਾਂ ਦੇ ਤਿਆਗ ਤੋਂ ਬਿਨਾ ਵੈਰਾਗ ਨਹੀਂ ਹੁੰਦਾ। ਸ਼ਬਦ ਸੁਰਤਿ ਤੋਂ ਬਿਨਾ ਨਿਰਲੇਪਤਾ ਅਤੇ ਵਿਸਮਾਦੀ ਨਾਦ ਦੀ ਲਖਤਾ ਨਹੀਂ ਹੋ ਸਕਦੀ।

ਅਕਾਲ ਪੁਰਖ ਜੀ ਦੇ ਭਾਵੇਂ ਅਨੇਕਾਂ ਰੂਪ ਹਨ ਪਰ ਵਿਦਵਾਨਾਂ ਵਿੱਚ ਦੋ ਪ੍ਰਮੁਖ ਰੂਪ ਮੰਨੇ ਜਾਂਦੇ ਹਨ- 'ਇਕ ਨਿਰਗੁਣ ਤੇ ਦੂਜਾ ਸਰਗੁਣ'। ਮਨੁੱਖੀ ਸੁਰਤਿ ਦੋ ਭਾਸ਼ੀਏ ਵਾਲਾ ਕੰਮ ਕਰਦੀ ਹੈ। ਜਦੋਂ ਸੁਰਤਿ ਸੁੰਨ ਸ਼ਬਦ ਨੂੰ ਧਾਰਨ ਕਰਦੀ ਹੈ ਤਾਂ ਆਤਮਾ ਅਪਰੰਪਰ ਪਾਰਬ੍ਰਹਮ ਪਰਮੇਸ਼ਰ ਵਿੱਚ ਲੀਨ ਹੋ ਜਾਂਦੀ ਹੈ, ਜਦੋਂ ਸੁਰਤਿ ਸਰਗੁਣ ਰੂਪ ਵਲ ਆਉਂਦੀ ਹੈ, ਬੈਖਰੀ ਬੋਲੀ ਰਾਹੀਂ ਜੀਵਾਤਮਾ ਨੂੰ ਪ੍ਰਸੰਨ ਕਰਦੀ ਹੈ। ਸ਼ਬਦ ਸੁਰਤਿ ਦੇ ਪਰਸਪਰ ਸੰਜੋਗ ਨਾਲ ਹੀ ਆਤਮਿਕ ਸੋਝੀ ਮਸਤੀ ਤੇ ਮੌਜ ਬਣਦੀ ਹੈ। ਸੁਰਤਿ ਵੀ ਬੰਣੇ ਸੁਭਾ ਅਨੁਸਾਰ ਹੀ ਸਾਰੇ ਕੰਮ ਸਾਰਦੀ ਹੈ।

ਬੁਧੀ ਵਿਚ ਬਿਬੇਕ ਵੀਚਾਰ ਤੇ ਸੋਝੀ ਦੀ ਹੋਂਦ ਹੈ। ਇਹ ਭਲੇ ਬੁਰੇ ਦੀ ਛਾਣਬੀਣ ਕਰਨ ਦੀ ਸਮਰਥਾ ਰਖਦੀ ਹੈ, ਇਸ ਵਿੱਚ ਨਿਸ਼ਚੇ ਦਾ ਅੰਸ਼ ਵੀ ਹੁੰਦਾ ਹੈ ਪ੍ਰੰਤੂ ਇਸ ਦੀ ਪਹੁੰਚ ਸੀਮਤ ਹੁੰਦੀ ਹੈ ਕਿਉਂਕਿ ਇਸਦੀ ਸੂਝ ਬੂਝ ਪੰਜ ਗਿਆਨ ਇੰਦਰਿਆਂ ਤੇ ਅਧਾਰਤ ਹੁੰਦੀ ਹੈ। ਸੋ, ਨਾਮ ਅਭਿਆਸ ਕਮਾਈ ਲਈ ਸ਼ਬਦ-ਸੁਰਤਿ ਦੇ ਸੰਜੋਗ ਨੂੰ ਸਮਝਣਾ ਤੇ ਵਰਤੋਂ ਵਿੱਚ ਲਿਆਉਣਾ ਅਵੱਸ਼ਕ ਹੈ। ਸੁਰਤਿ ਦੀ ਯਾਤਰਾ ਜਗਿਆਸੂ ਨੂੰ ਜਾਪ ਤੋਂ ਅਜਪਾ ਜਾਪ ਅਤੇ ਚੇਤ ਤੋਂ ਅਚੇਤ ਮਨ ਤੱਕ ਪਹੁੰਚਣ ਦਾ ਸਫ਼ਰ ਤੈ ਕਰਾਉਂਦੀ ਹੈ। ਤੱਤ ਵੀਚਾਰ ਇਹ ਹੈ ਕਿ

ਨਿਰਮਲ ਸੁਰਤਿ ਨਾਲ ਨਿਰੰਤਰ ਗੁਰ-ਸ਼ਬਦ ਵੀਚਾਰ ਦੀ ਅਗਵਾਈ ਪ੍ਰਾਪਤ ਕਰਨ ਦੀ ਲੋੜ ਹੈ। ਇਸ ਦੇ ਫਲਸਰੂਪ ਮਹਾਂ ਅਨੰਦ ਅਤੇ ਸਦੀਵੀ ਜਿੱਤ ਪ੍ਰਾਪਤ ਹੋ ਜਾਂਦੀ ਹੈ। ਗੁਰਵਾਕ ਹਨ:-

**੧- ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥**
**ਪ੍ਰਿਅ ਸਿਉ ਰਾਤੀ, ਧਨ ਸੋਹਾਗਣਿ ਨਾਰਿ ॥** [ਪੰਨਾ ੩੭੦

**੨- ਹਉਮੈ ਚਉਪੜਿ ਖੇਲਣਾ, ਝੂਠੇ ਅਹੰਕਾਰਾ ॥**
**ਸਭ ਜਗੁ ਹਾਰੈ ਸੋ ਜਿਣੈ, ਗੁਰ ਸਬਦ ਵੀਚਾਰਾ॥** [ਪੰਨਾ ੪੨੨

ਗੁਰਬਾਣੀ ਵਿਚ ਅੰਕਿਤ ਹੈ:-

**ਲਿਖੇ ਬਾਝਹੁ ਸੁਰਤਿ ਨਾਹੀ, ਬੋਲਿ ਬੋਲਿ ਗਵਾਈਐ॥**
**ਜਿਥੈ ਜਾਇ ਬਹੀਐ ਭਲਾ ਕਹੀਐ,**
**ਸੁਰਤਿ ਸਬਦੁ ਲਿਖਾਈਐ ॥** [ਪੰਨਾ ੫੬੬

ਨਾਮ ਵਾਲੀ ਸੁਰਤਿ ਆਪਣੀ ਅਕਲ ਜਾਂ ਮਰਜ਼ੀ ਨਾਲ ਨਹੀਂ ਮਿਲਦੀ। ਇਸਦਾ ਸਬੰਧ ਪੂਰਬਲੇ ਜਨਮ ਦੇ ਕਰਮਾਂ ਨਾਲ ਹੈ। ਜੇ ਪਰਮੇਸ਼ਰ ਵਲੋਂ ਜੀਵ ਦੇ ਮਸਤਕ ਉਤੇ ਹੁਕਮ ਨਾ ਲਿਖਿਆ ਹੋਵੇ ਤਾਂ ਗੁਰਮਤਿ ਗਿਆਨ ਦੀ ਸੋਝੀ ਨਹੀਂ ਆਉਂਦੀ। ਨਾਮ ਨੂੰ ਹਰ ਕੋਈ ਲੋਚਦਾ ਹੈ ਪਰ 'ਨਾਉ ਤਿਨਾ ਮਿਲੈ, ਜਿਨਾ ਧੁਰਿ ਪੂਰਬ ਕਮਾਈ' (ਪੰਨਾ ੧੦੬੪) ਇਹ ਪ੍ਰਭੂ ਦੀ ਇੱਛਾ ਤੇ ਨਿਰਭਰ ਕਰਦਾ ਹੈ ਕਿ ਉਹ ਕਿਸੇ ਨੂੰ ਨਾਮ ਦੀ ਦਾਤਿ ਦੇਵੇ ਜਾਂ ਨਾਹ ਦੇਵੇ। ਇਥੇ ਕਿਸੇ ਗਿਲੇ-ਸ਼ਿਕਵੇ ਦੀ ਕੋਈ ਗੁੰਜਾਇਸ਼ ਨਹੀਂ ਹੈ। ਐਵੇਂ ਫਜ਼ੂਲ ਬੋਲ-ਬੋਲ ਕੇ ਖਪਣ ਦੀ ਲੋੜ ਨਹੀਂ। ਇਸ ਲਈ ਜਿਥੇ ਵੀ ਬੈਠੀਏ, ਭਾਵੇਂ ਘਰ ਹੋਵੇ, ਸਭਾ ਹੋਵੇ, ਉਥੇ ਚੰਗੀ ਗਲ ਹੀ ਆਖੀਏ ਅਤੇ ਸੁਰਤਿ ਵਿੱਚ ਸਦਾ ਸ਼ਬਦ (ਨਾਮ) ਨੂੰ ਸਿਮਰੀਏ ਅਤੇ ਮੁੜ ਮੁੜ ਬੇਨਤੀ ਕਰੀਏ:-

**ਤੁਧੁ ਊਪਰਿ ਮੇਰਾ ਹੈ ਮਾਣਾ, ਤੂਹੈ ਮੇਰਾ ਤਾਣਾ ਰਾਮ ॥**
**ਸੁਰਤਿ ਮਤਿ ਚਤੁਰਾਈ ਤੇਰੀ,**
**ਤੂ ਜਾਣਾਇਹਿ ਜਾਣਾ ਰਾਮ ॥** [ਪੰਨਾ ੭੭੯

*

# ਨਾਮ - ਧਿਆਨ

ਆਮ ਹਾਲਤ ਵਿਚ ਜਦੋਂ ਕਿਸੇ ਦੀ ਗਲ ਕੋਈ ਰੁਚੀ ਨਾਲ ਨਾ ਸੁਣ ਰਿਹਾ ਹੋਵੇ ਤਾਂ ਉਹ ਝਟ ਕਹਿੰਦਾ ਹੈ "ਭਾਈ ਮੇਰੀ ਗਲ ਜ਼ਰਾ ਧਿਆਨ ਨਾਲ ਸੁਣ"। ਜੇ ਕੋਈ ਮਨੁੱਖ ਮੱਥੇ ਤੇ ਹੱਥ ਰਖ ਕੇ ਸੋਚਾਂ ਵਿਚ ਡੁਬਿਆ ਹੋਵੇ ਤਾਂ ਕਹੀਦਾ ਹੈ 'ਤੇਰਾ ਧਿਆਨ ਕਿਥੇ ਗਿਆ ਹੋਇਆ ਹੈ?'। ਜੇ ਰਾਹ ਜਾਂਦਿਆਂ ਕਿਸੇ ਨੂੰ ਠੇਡਾ ਲਗ ਜਾਵੇ ਤਾਂ ਆਖੀਦਾ ਹੈ, 'ਧਿਆਨ ਨਾਲ ਅਗੋਂ ਵੇਖ ਕੇ ਟੁਰ'। ਜੇ ਕਿਸੇ ਪਾਸੋਂ ਕੋਈ ਕੰਮ ਵਿਗੜ ਜਾਵੇ ਤਾਂ ਉਸ ਨੂੰ ਕਹੀਦਾ ਹੈ, 'ਭਾਈ ਤੂੰ ਕੰਮ ਵਲ ਧਿਆਨ ਨਹੀਂ ਦਿਤਾ ਹੋਣਾ'। ਜੇ ਕੋਈ ਕਿਸੇ ਮਰਨ ਵਾਲੇ ਦੇ ਗ਼ਮ ਵਿਚ ਡੁੱਬਾ ਹੋਵੇ ਤਾਂ ਕਹੀਦਾ ਹੈ 'ਮਰਨ ਵਾਲਾ ਮਰ ਗਿਆ, ਹੁਣ ਉਸ ਦਾ ਧਿਆਨ ਛੱਡ, ਵਾਹਿਗੁਰੂ ਵਲ ਜਾ ਘਰ ਦੇ ਕਿਸੇ ਕੰਮ ਵਲ ਧਿਆਨ ਦੇ'। ਇਸਤਰੀ ਨੂੰ ਪਤੀ ਦਾ ਧਿਆਨ, ਮਾਂ ਨੂੰ ਬਚਿਆਂ ਦਾ ਧਿਆਨ, ਭਗਤਾਂ ਨੂੰ ਕਰਤਾ ਪੁਰਖ ਦਾ ਧਿਆਨ, ਗਲ ਕੀ ਹਰ ਮਨੁੱਖ ਚਾਹੇ ਘਰ ਹੋਵੇ ਜਾਂ ਇਕਾਂਤ ਵਿਚ ਹੋਵੇ, ਕਿਸੇ ਨਾ ਕਿਸੇ ਧਿਆਨ ਵਿਚ ਰਹਿੰਦਾ ਹੈ।

ਸ਼ਬਦ ਦੇ ਦੋ ਰੂਪ ਪ੍ਰਸਿਧ ਹਨ-ਇਕ ਵਰਣਾਤਮਿਕ ਅਤੇ ਦੂਜਾ ਧੁਨਾਤਮਿਕ। ਵਰਣਾਤਮਿਕ ਰੂਪ ਸ਼ਰਗੁਣ ਸਰੂਪ ਦਾ ਲਖਾਇਕ ਹੈ ਜਦੋਂ ਕਿ ਧੁਨਾਤਮਿਕ ਰੂਪ ਨਿਰਗੁਣ ਸਰੂਪ ਨਾਲ ਸੰਬੰਧਤ ਹੈ। ਵਰਣਾਤਮਿਕ ਸ਼ਬਦ-ਸਰੂਪ ਦਾ ਧਿਆਨ ਧਰਨਾ ਬਹੁਤ ਸੌਖਾ ਹੈ ਪਰ ਸ਼ਬਦ ਦੇ ਨਿਰਗੁਣ ਸਰੂਪ ਵਿਚ ਧਿਆਨ ਧਰਨ ਦੀ ਸੋਝੀ ਗੁਰੂ ਦੀ ਕਿਰਪਾ ਤੇ ਨਿਰਧਾਰਤ ਹੈ।

ਸਿੱਖ ਧਰਮ ਵਿਚ ਧਿਆਨ ਦੀ ਬਹੁਤ ਮਹੱਤਤਾ ਹੈ। ਗੁਰਵਾਕ ਹਨ:-

**ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥**

**ਸਚੁ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥ [ਪੰਨਾ ੧੩੯੫**

ਧਿਆਨ ਵਿਚ ਇਤਨੀ ਸ਼ਕਤੀ ਹੈ ਕਿ ਉਡਦੀ ਹਵਾ **ਵਰਗਾ ਮ**ਨ ਇਧਰ-ਉਧਰ ਨਹੀਂ ਦੌੜਦਾ ਫਿਰ ਹੁਕਮ ਨੂੰ ਵੀਚਾਰ ਕੇ, ਬੁਝ ਕੇ **ਹਿਰਦੇ ਰੂ**ਪੀ ਮੰਦਰ

ਵਿਚ ਜਾ ਟਿਕਦਾ ਹੈ। ਗੁਰੂ-ਗਿਆਨ ਤੋਂ ਬਿਨਾ ਧਿਆਨ ਦੀ ਸੋਝੀ ਨਹੀਂ ਆ ਸਕਦੀ। ਜੇ ਗਿਆਨ ਦ੍ਰਿਸ਼ਟੀ ਦੁਆਰਾ ਧਿਆਨ ਦਾ ਵਿਸ਼ਲੇਸ਼ਣ ਕਰੀਏ ਤਾਂ ਧਿਆਨ ਨਾਲ ਪ੍ਰੀਤਿ-ਸੱਤਾ ਵੀ ਜੁੜੀ ਹੋਈ ਹੈ। ਜਿਵੇਂ ਚਕੋਰ ਦੀ ਪ੍ਰੀਤਿ ਚੰਦਰਮਾ ਨਾਲ ਹੋਣ ਕਰਕੇ ਓਹ ਤਾੜੀ ਲਾ ਕੇ ਚੰਦ ਵਲ ਧਿਆਨ ਲਾਈ ਰਖਦਾ ਹੈ, ਚਕਵੀ ਦਾ ਸੂਰਜ ਨਾਲ ਹੇਤ ਹੋਣ ਕਾਰਨ ਉਸ ਦਾ ਧਿਆਨ ਚੜ੍ਹਦੇ ਸੂਰਜ ਵਲ ਜਾਂਦਾ ਹੈ, ਮੱਛੀ ਦਾ ਧਿਆਨ ਸਦਾ ਪਾਣੀ ਵਿਚ ਰਹਿੰਦਾ ਹੈ 'ਜੀਵਣਿ ਮਰਣਿ ਨ ਵਿਸਰੈ ਪਾਣੀ'। ਪਤੰਗਾ ਦੀਵੇ ਨਾਲ ਪਿਆਰ ਵਿਚ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ, ਇਸੇ ਤਰ੍ਹਾਂ ਸ਼ਬਦ ਦੇ ਆਸ਼ਕ ਗੁਰੂ ਦੇ ਸੱਚੇ ਸਿਦਕੀ ਸਿੱਖ ਦਾ ਧਿਆਨ ਵਾਹਿਗੁਰੂ ਸ਼ਬਦ ਦੀ ਨਾਦ-ਧੁਨੀ ਜੋ ਹਿਰਦੇ ਵਿਚ ਵਜ ਰਹੀ ਹੁੰਦੀ ਹੈ, ਆਕਰਸ਼ਤ ਹੁੰਦਾ ਹੈ।

ਜਗਿਆਸੂ ਦੇ ਧਿਆਨ ਦਾ ਆਰੰਭ ਮਾਂ ਦੇ ਪੇਟ ਚੋਂ ਹੀ ਹੁੰਦਾ ਹੈ। ਸੰਸਾਰ ਵਿਚ ਪਰਵੇਸ਼ ਕਰਨ ਤੋਂ ਪਹਿਲਾਂ ਜੀਵ ਜਦੋਂ ਮਾਂ ਦੇ ਗਰਭ ਵਿਚ ਹੁੰਦਾ ਹੈ ਓਦੋਂ ਇਸ ਦੀ ਦਰਦਨਾਕ ਦਸ਼ਾ ਦਾ ਵਰਣਨ ਗੁਰਬਾਣੀ ਵਿਚ ਅੰਕਿਤ ਹੈ:-

**ਮੁਖੁ ਤਲੈ ਪੈਰ ਉਪਰ ਵਸੰਦੋ ਕੁਹਥੜੈ ਥਾਇ ॥** [ਪੰਨਾ ੧੦੬

ਉਥੋਂ ਬਾਹਰ ਨਿਕਲਣ ਹਿਤ ਇਹ ਆਪਣਾ ਧਿਆਨ ਸਿਰਜਣਹਾਰ ਦੇ ਚਰਨਾ ਵਿਚ ਜੋੜ ਕੇ ਅਰਦਾਸਿ ਕਰਦਾ ਹੈ:-

**ਪਹਿਲੈ ਪਹਰ ਰੈਣਿ ਕੈ ਵਣਜਾਰਿਆ ਮਿਤ੍ਰਾ,**
**ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ,**
**ਖਸਮ ਸੇਤੀ ਅਰਦਾਸਿ ॥**
**ਖਸਮ ਸੇਤੀ ਅਰਦਾਸਿ ਵਖਾਣੈ,**
**ਉਰਧ ਧਿਆਨਿ ਲਿਵ ਲਾਗਾ ॥....** [ਪੰਨਾ ੭੪

ਮਾਤਾ ਦੇ ਉਦਰ ਵਿਚ ਜੀਵ ਦੇ ਧਿਆਨ ਦਾ ਕੇਵਲ ਇਕ ਬਿੰਦੂ ਕੇਂਦਰ ਸੀ, ਜਿਸ ਨੂੰ ਇਹ ਅਖੋਂ ਓਹਲੇ ਨਹੀਂ ਸੀ ਕਰਦਾ। ਪਰ ਉਥੋਂ ਛੁਟਕਾਰਾ ਹੋਣ ਮਗਰੋਂ ਜਦੋਂ ਇਸ ਨੇ ਸੰਸਾਰ ਵਿਚ ਜਨਮ ਲਿਆ ਤਾਂ ਇਸ ਨੂੰ ਸੰਸਾਰ ਦੀ ਹਵਾ ਲਗਦਿਆਂ

ਹੀ ਖਸਮ ਵਿਸਰ ਗਿਆ, ਅਸਲੇ ਨਾਲੋਂ ਇਸ ਦਾ ਸੰਪਰਕ ਤੇ ਧਿਆਨ ਟੁੱਟ ਗਿਆ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਜੋਨਿ ਛਾਡਿ ਜਉ ਜਗ ਮਹਿ ਆਇਓ ॥**
**ਲਾਗਤ ਪਵਨ ਖਸਮੁ ਬਿਸਰਾਇਓ ॥** [ਪੰਨਾ ੩੩

ਇਸ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੀ ਪਾਵਨ ਵਾਕ ਹਨ:-

**ਵਿਚਹੁ ਗਰਭੈ ਨਿਕਲਿ ਆਇਆ ॥**
**ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥**
**ਆਵੈ ਜਾਇ ਭਵਾਈਐ ਜੋਨੀ,**
**ਰਹਣੁ ਨ ਕਤਹੀ ਥਾਇ ਭਇਆ ॥** [ਪੰਨਾ ੧੦੦੭

ਇਸ ਤਰ੍ਹਾਂ ਧਿਆਨ ਦਾ ਟੁੱਟਣਾ ਕਈ ਵਾਰ ਭਿਆਨਕ ਰੂਪ ਧਾਰ ਲੈਂਦਾ ਹੈ ਜੋ ਇਸ ਦੇ ਜਨਮ ਮਰਨ ਦਾ ਕਾਰਨ ਬਣਦਾ ਹੈ। ਜੀਵ ਲਈ ਬਹੁਤ ਦੁਖਦਾਈ ਹੁੰਦਾ ਹੈ।

ਧਿਆਨ ਤੋਂ ਬਿਨਾਂ ਮਨ ਇਕਾਗਰ ਨਹੀਂ ਹੋ ਸਕਦਾ ਅਤੇ ਇਕਾਗਰ ਮਨ ਤੋਂ ਬਿਨਾ ਸਿਮਰਨ ਭਜਨ-ਬੰਦਗੀ, ਅਰਾਧਨਾ ਸਾਧਨਾ ਨਹੀਂ ਹੋ ਸਕਦੀ। 'ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ' (ਪੰਨਾ ੯੨੧) ਵਾਲੇ ਪ੍ਰਭਾਵ ਤੋਂ ਮੁਕਤ ਹੋਣ ਲਈ ਗੁਰ-ਉਪਦੇਸ਼ ਨੂੰ ਕਮਾਉਣ ਦੀ ਲੋੜ ਹੈ। ਜਿਉਂ ਜਿਉਂ ਗੁਰ-ਉਪਦੇਸ਼ ਨਾਲ ਪਿਆਰ ਪਵੇਗਾ, ਤਿਉਂ ਤਿਉਂ ਮਨੁੱਖ ਦਾ ਧਿਆਨ ਦੁਨਿਆਵੀ ਪਦਾਰਥਾਂ ਨਾਲੋਂ ਟੁੱਟ ਕੇ ਸ਼ਬਦ-ਧਿਆਨ ਵਿਚ ਲਗਣਾ ਸ਼ੁਰੂ ਹੋ ਜਾਵੇਗਾ।

ਆਮ ਤੌਰ ਤੇ ਹਰੇਕ ਮਨੁੱਖ ਤਿੰਨ ਹਾਲਤਾਂ ਵਿਚ ਵਿਚਰਦਾ ਹੈ: ੧- ਰਜੋ ੨- ਤਮੋ ੩- ਸਤੋ। ਇਹ ਤਿੰਨ ਅਵਸਥਾ ਲੰਘ ਕੇ ਜਦੋਂ ਸਤਿਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਚਉਥੇ ਪਦ (ਸਹਜ ਅਵਸਥਾ) ਵਿਚ ਅਪੜਦਾ ਹੈ, ਉਥੇ ਅੰਮ੍ਰਿਤ ਨਾਮ ਦੀ ਬਰਖਾ ਦਾ ਰੰਗ ਮਾਣਦਾ ਹੈ। ਜਦੋਂ ਉਸੇ ਧਿਆਨ ਵਿਚ ਜੁੜ ਜਾਂਦਾ ਹੈ ਅਤੇ ਨਾਮ ਦੀ ਬਰਕਤ ਨਾਲ ਜਨਮ ਮਰਣ ਵਾਲਾ ਤੌਖਲਾ ਵੀ ਮੁੱਕ ਜਾਂਦਾ ਹੈ। ਸਤਿਗੁਰ ਜੀ ਦਾ ਫੁਰਮਾਨ ਹੈ:-

**ਪੂਰਾ ਸਤਿਗੁਰ ਜੇ ਮਿਲੈ ਪਾਈਐ ਸਬਦੁ ਨਿਧਾਨੁ ॥**

**ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥**

**ਜਨਮੁ ਮਰਣੁ ਦੁਖੁ ਕਾਟੀਐ, ਲਾਗੈ ਸਹਜਿ ਧਿਆਨੁ॥[ਪੰਨਾ ੪੬**

ਧਿਆਨ ਦਾ ਵਿਸ਼ਾ ਬਹੁਤ ਗੰਭੀਰ ਹੈ। ਚੰਚਲ ਤੇ ਬੇਕਾਬੂ ਮਨ ਨੂੰ ਸ਼ਬਦ ਧਿਆਨ ਵਿਚ ਲਾਉਣਾ ਕੋਈ ਸਾਧਾਰਨ ਗਲ ਨਹੀਂ। ਪਰ ਗੁਰਮਤਿ ਸਿਧਾਂਤ ਤੋਂ ਇਹ ਅਗਵਾਈ ਮਿਲਦੀ ਹੈ:-

**ਜੈਸਾ ਕਰਮੁ ਤੈਸੀ ਲਿਵ ਲਾਵੈ ॥**

**ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥ [ਪੰਨਾ ੧੩੪੨**

ਧਿਆਨ ਨਿਰਾ ਅੱਖਾਂ ਨਾਲ ਵੇਖਣ ਦਾ ਵਿਸ਼ਾ ਨਹੀਂ। ਜਿਹੋ ਜਿਹਾ ਕਰਮ, ਤਿਹੋ ਜੇਹੀ ਪਰਾਲਬਧ। ਪੁਰਸ਼ਾਰਥ ਅਨੁਸਾਰ ਹੀ ਪਰਾਲਬਧ ਬਣਦੀ ਹੈ। ਸਤਿਗੁਰ ਜੀ ਦੀ ਆਗਿਆ ਅਨੁਸਾਰ ਚਲਣ ਵਾਲੇ ਇਸ ਮੇਲ ਦਾ ਅਨੁਭਵ ਕਰਦੇ ਹਨ ਅਤੇ ਹੋਰ ਝਮੇਲਿਆਂ ਤੋਂ ਦੂਰ ਰਹਿੰਦੇ ਹਨ। ਇਸ ਦੀ ਸੁਰਤਿ ਨਾਲ ਵੀ ਅਤੁੱਟ ਸਾਂਝ ਹੈ। ਜਿਵੇਂ ਪਰਮੇਸ਼ਰ ਦੇ ਅਨੇਕਾਂ ਰੂਪ ਅਤੇ ਅਨੇਕਾਂ ਰੰਗ ਹਨ ਤਿਵੇਂ 'ਧਿਆਨ' ਦੇ ਰੂਪਾਂ ਦਾ ਵੀ ਕੋਈ ਅੰਤ ਨਹੀਂ। ਸ਼ਬਦ ਵੀਚਾਰ ਜਾਂ ਸ਼ਬਦ ਦਾ ਮੁੜ ਮੁੜ ਜਾਪ ਕਰਨਾ ਤੇ ਸੁਣਨਾ ਵੀ ਧਿਆਨ ਦਾ ਹੀ ਇਕ ਹਿੱਸਾ ਹੈ।

ਨਿਤ ਦੀ ਅਰਦਾਸਿ ਵਿਚ ਜਦੋਂ ਅਰਦਾਸੀਆ ਸਿੰਘ ਖ਼ਾਲਸਾ ਸੰਗਤ ਨੂੰ ਸੰਬੋਧਨ ਕਰਦਾ ਹੋਇਆ ਕਈ ਵਾਰੀ ਆਖਦਾ ਹੈ:-

"ਧਿਆਨ ਧਰ ਕੇ ਖ਼ਾਲਸਾ ਜੀ ਸਾਹਿਬ ਬੋਲਹੁ ਜੀ ਵਾਹਿਗੁਰੂ"

ਇਸ ਧਿਆਨ ਦਾ ਆਪਣਾ ਵਿਲੱਖਣ ਰੂਪ ਹੈ। ਇਕ ਛਿਨ ਵਿਚ ਪੰਜਾਂ ਤਖ਼ਤਾਂ, ਸਮੂਹ ਗੁਰਦੁਆਰਿਆਂ, ਸਮੂਹ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਸਹੀ ਰੂਪ ਵਿਚ ਧਿਆਨ ਧਰਨ ਦੀ ਜੁਗਤੀ ਦਾ ਆਮ ਜਗਿਆਸੂਆਂ ਨੂੰ ਕੋਈ ਗਿਆਨ ਨਹੀਂ। ਦੋ ਜਾਂ ਤਿੰਨ ਵਾਰੀ 'ਬੋਲਹੁ ਜੀ ਵਾਹਿਗੁਰੂ' ਦਾ ਭਾਵ ਸੁਰਤਿ ਨੂੰ ਸਾਵਧਾਨ ਰਖਣਾ ਹੈ:-

**ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥**

**ਆਸਾ ਮਨਸਾ ਪੂਰਨ ਹੋਵੈ,**

**ਪਾਵਹਿ ਸਗਲ ਨਿਧਾਨ ਗੁਰ ਸਿਉ॥ [ਪੰਨਾ ੮੯੫**

ਸਾਧਾਰਨ ਮਨੁੱਖ ਸਰੀਰ ਕਰਕੇ ਭਾਵੇਂ ਅਰਦਾਸ ਵਿਚ ਸ਼ਾਮਲ ਹੁੰਦਾ ਹੈ ਪਰ ਉਸਦਾ ਚੰਚਲ ਮਨ ਹਜ਼ੂਰੀ ਵਿਚ ਨਹੀਂ ਹੁੰਦਾ। ਉਹ ਤਾਂ ਦੁਨਿਆਵੀ ਕਾਰਾਂ-ਵਿਹਾਰਾਂ ਵਲ ਭਜਦਾ ਦੌੜਦਾ ਰਹਿੰਦਾ ਹੈ। ਇਸ ਨੂੰ ਸ਼ਬਦ ਨਾਲ ਇਕ-ਸੁਰ ਕਰਨ ਦਾ ਸਾਧਨ ਹੀ ਮੁੜ ਮੁੜ 'ਸਤਿਨਾਮੁ ਵਾਹਿਗੁਰੂ' ਦਾ ਜਾਪ ਹੈ।

ਗੁਰੂ ਨਾਨਕ ਦੇਵ ਜੀ ਨੇ ਜਦੋਂ ਨਿਮਾਜ਼ੀਆਂ ਨਾਲ ਨਿਮਾਜ਼ ਨਹੀਂ ਸੀ ਪੜੀ ਤਾਂ ਕਾਜ਼ੀ ਦੇ ਪੁਛਣ ਤੇ ਆਪ ਜੀ ਨੇ ਇਹ ਆਖਿਆ ਸੀ। 'ਕਾਜ਼ੀ ਜੀ! ਤੁਸੀਂ ਨਿਮਾਜ਼ ਵਿਚ ਹਾਜ਼ਰ ਨਹੀਂ ਸੀ, ਤੁਹਾਡੇ ਘਰ ਵਿਚ ਘੋੜੀ ਸੂਈ ਸੀ, ਉਥੇ ਨੇੜੇ ਖੂਹ ਸੀ, ਨਮਾਜ਼ ਪੜ੍ਹਦਿਆਂ ਤੁਹਾਡਾ ਧਿਆਨ ਉਥੇ ਚਲਾ ਗਿਆ ਸੀ ਕਿਤੇ ਵਛੇਰੀ ਖੂਹ ਵਿਚ ਨਾ ਡਿਗ ਜਾਏ, ਅਜਿਹੀ ਨਿਮਾਜ਼ ਕਿਥੋਂ ਕਬੂਲ ਹੋਣੀ ਹੈ?

ਗੁਰੂ ਨਾਨਕ ਦੇਵ ਜੀ ਨੇ ਸਾਰੀ ਸ੍ਰਿਸ਼ਟੀ ਨੂੰ 'ਧਿਆਨ' ਨਾਲ ਵੇਖਿਆ ਸੀ। ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਵੀ ਦਿਸ ਆਈ॥' ਅਤੇ "ਹੈ ਹੈ ਕਰਦੀ ਸੁਣੀ ਲੋਕਾਈ॥"। "ਗੁਰ ਬਾਬਾ ਜੀ ਤਾਂ ਆਪ ਅਕਾਲ ਰੂਪ ਸਨ। ਮੁਲਤਾਨ ਦੇ ਪੀਰ ਨੂੰ 'ਪਾਤਾਲਾਂ ਅਕਾਸ਼ ਲਖ, ਅੱਖ ਫਰਕ ਵਿਚ ਸਭ ਦਿਖਲਾਈ" ਵਾਲਾ ਕੌਤਕ ਦ੍ਰਿਸ਼ਟਮਾਨ ਕੀਤਾ। ਆਪ ਜੀ ਵਾਸਤੇ ਅਜਿਹੀ ਕਲਾ ਇਕ ਸਾਧਾਰਨ ਜਿਹੀ ਗਲ ਸੀ ਕਿਉਂਕਿ ਆਪ 'ਅਨਤ ਕਲਾ ਠਾਕੁਰ ਹੋਇ ਚੜਿਆ' ਦਾ ਰੂਪ ਸਨ। ਆਪ ਜੀ ਨੇ ਆਸਾ ਰਾਗ ਵਿਚ 'ਜੇਤਾ ਸਬਦ ਸੁਰਤਿ ਧੁਨਿ ਤੇਤੀ, ਜੇਤਾ ਰੂਪ ਕਾਇਆ ਤੇਰੀ' ਸ਼ਬਦ ਉਚਾਰਨ ਕੀਤਾ ਹੈ। ਇਹ ਕਰਤਾ ਪੁਰਖ ਜੀ ਦੇ ਗੁਪਤ ਤੇ ਪ੍ਰਗਟ ਰੂਪ ਨੂੰ ਦਰਸਾਉਂਦਾ ਹੈ। ਇਸੇ ਤਰ੍ਹਾਂ ਆਪ ਜੀ ਨੇ ਧਿਆਨ ਬਾਰੇ ਵੀ ਤੱਤ ਗਿਆਨ ਨੂੰ ਇਉਂ ਪ੍ਰਕਾਸ਼ਮਾਨ ਕੀਤਾ ਹੈ:-

**ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ, ਬੂਝਹ ਬ੍ਰਹਮ ਗਿਆਨੀ।**
**ਧੁਨ ਮਹਿ ਧਿਆਨੁ, ਧਿਆਨ ਮਹਿ ਜਾਨਿਆ,**
**ਗੁਰਮੁਖਿ ਅਕਥ ਕਹਾਨੀ ॥** [ਪੰਨਾ ੮੭੯

'ਸਿਖਾਂ ਦੀ ਭਗਤ ਮਾਲ' ਵਿਚ ਵੀ ਧਿਆਨ ਬਾਰੇ ਇਕ ਸੁੰਦਰ ਨੁਕਤਾ ਉਪਲਬਧ ਹੈ:-

"ਸਾਧ ਸੰਗਤ ਵਿਚ ਬੈਠ ਕੇ ਨੇਤ੍ਰ ਭੀ ਤੇ ਸ੍ਰਵਣ ਭੀ ਸ਼ਬਦ ਦੇ ਵਲ ਰਖਦੇ

ਹਨ ਤੇ ਰਿਦਾ ਸਬਦ ਦੇ ਵੀਚਾਰ ਵਲ ਰਖ ਕੇ ਲਿਵ ਦੇ ਵਿਚ ਮਨ ਨੂੰ ਲੀਣ ਕਰਦੇ ਹਨ ਅਤੇ ਮਨ ਨੂੰ ਸ਼ਬਦ ਦਾ ਮੇਲੀ ਕਰਦੇ ਹਨ।" (ਪੰਨਾ ਪ੩)

'ਮਨ ਮੇਲੀ ਕਰਿ ਮੇਲ ਮਿਲੰਦੇ' ਵਾਲੀ ਜੁਗਤੀ ਵੀ ਧਿਆਨ ਨੂੰ ਖਿੰਡਣ ਤੋਂ ਬਚਾਉਂਦੀ ਹੈ। ਅੰਮ੍ਰਿਤ ਛਕਾਉਣ ਸਮੇਂ ਪੰਜ ਪਿਆਰੇ ਗੁਰਮਤਿ ਸਿਖਿਆਰਥੀਆਂ ਨੂੰ ਪੰਜ ਕਕਾਰਾਂ ਦੀ ਰਹਿਤ ਦਸਦੇ ਹਨ, ਪਰ ਮੂਰਤਿ (ਤਸਵੀਰ) ਜਾਂ ਫੋਟੋ ਆਦਿ ਦਾ ਧਿਆਨ ਧਰਨ ਦੀ ਮੰਨਾਹੀ ਉਤੇ ਐਨਾ ਬਲ ਨਹੀਂ ਦੇਂਦੇ। ਨਾਮ-ਸਿਮਰਨ ਕਿਵੇਂ ਕਰਨਾ ਹੈ? ਸ਼ਬਦ-ਧਿਆਨ ਕਿਵੇਂ ਧਰਨਾ ਹੈ? ਇਸ ਬਾਰੇ ਕੋਈ ਵਿਸ਼ੇਸ਼ ਵਿਆਖਿਆ ਨਹੀਂ ਕੀਤੀ ਜਾਂਦੀ। ਜਗਤ ਵਿਚ ਕਈ ਵਿਰਲੇ ਚੰਗੀ ਰਹਿਣੀ-ਬਹਿਣੀ ਅਤੇ ਉਚ ਕਰਣੀ ਵਾਲੇ ਸਤਿਕਾਰ ਜੋਗ ਸਿਖ ਗੁਰੂ ਦੀ ਭੈ ਭਾਵਨੀ ਨਾਲ ਓਤਿ ਪੋਤਿ ਹਨ, ਪਰ ਕਈ ਅਜਿਹੇ ਅਖਾਉਤੀ ਸੰਤ ਵੀ ਹਨ ਜੋ ਆਪਣੇ ਆਪ ਹੀ ਡੰਮੀ ਗੁਰੂ ਬਣੇ ਹੋਏ ਹਨ, ਭੋਲੇ ਭਾਲੇ ਜਗਿਆਸੂਆਂ ਨੂੰ ਗੁਰਮਤਿ ਨਾਲੋਂ ਤੋੜ ਕੇ ਆਪਣੇ ਡੇਰਿਆਂ ਨਾਲ ਜੋੜਨਾ ਹੀ ਆਪਣਾ ਸ਼ਿਵਾ ਸਮਝਦੇ ਹਨ।

ਭੇਖੀ ਸੰਤ ਉਨ੍ਹਾਂ ਨੂੰ ਗੁਰਬਾਣੀ ਦੀਆਂ ਪੰਕਤੀਆਂ ਸੁਣਾ ਸੁਣਾ ਕੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਦਾ ਧਿਆਨ ਧਰਨ ਦੀ ਪ੍ਰੇਰਨਾ ਦੇਣ ਲਗ ਜਾਂਦੇ ਹਨ:-

**੧- ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥** [ਪੰਨਾ ੮੬੪

**੨- ਗੁਰ ਕੀ ਮੂਰਤਿ ਸਿਉ ਲਾਇ ਧਿਆਨੁ ॥**
**ਈਹਾ ਊਹਾ ਪਾਵਹਿ ਮਾਨੁ ॥** [ਪੰਨਾ ੧੯੨

**੩- ਜੋ ਚਿਤੁ ਲਾਇ ਪੂਜੇ ਗੁਰ ਮੂਰਤਿ,**
**ਸੋ ਮਨ ਇਛੇ ਫਲ ਪਾਵੈ ॥** [ਪੰਨਾ ੩੦੩

ਜਦੋਂ ਵੇਖਦੇ ਹਨ ਕਿ ਜਗਿਆਸੂ ਤਸਵੀਰ ਦੇ ਸ਼ਰਧਾਲੂ ਹੋ ਗਏ ਹਨ ਤੇ ਉਨ੍ਹਾਂ ਦੇ ਆਗਿਆਕਾਰੀ ਬਣ ਗਏ ਹਨ ਤਾਂ ਓਹ ਆਪਣੇ ਚੇਲਿਆਂ ਨੂੰ ਹੇਠ ਲਿਖੀਆਂ ਪੰਕਤੀਆਂ ਆਪਣੇ ਫੋਟੋ ਦਾ ਧਿਆਨ ਧਰਾਉਣਾ ਸ਼ੁਰੂ ਕਰ ਦੇਂਦੇ ਹਨ:-

**੧- ਅਕਾਲ ਮੂਰਤਿ ਹੈ ਸਾਧ ਸੰਤਨ ਕੀ,**
**ਠਾਹਰ ਨੀਕੀ ਧਿਆਨ ਕਉ ॥** [ਪੰਨਾ ੧੨੦੮

**ਅਰਥ**- ਅਕਾਲ ਮੂਰਤਿ ਦਾ ਧਿਆਨ ਜਮਾਉਣ ਲਈ ਸਾਧ ਸੰਗਤ ਚੰਗੀ ਥਾਂ ਹੈ। (ਪਰ ਓਹ ਉਲਟੇ ਅਰਥ ਕਰਦੇ ਹਨ। ਸੰਤ ਅਕਾਲ ਪੁਰਖ ਦੀ ਮੂਰਤਿ ਹਨ, ਉਨ੍ਹਾਂ ਦਾ ਧਿਆਨ ਧਰੋ।)

**੨- ਸਫਲ ਮੂਰਤਿ ਪਰਸਉ ਸੰਤਨ ਕੀ,**
**ਇਹੈ ਧਿਆਨਾ ਧਰਨਾ॥ [ਪੰਨਾ ਪ੩੧**

**ਅਰਥ**- ਬਸ, ਇਹੋ ਧਿਆਨ ਧਰਨਾ ਹੈ ਕਿ ਸੰਤ (ਗੁਰੂ) ਦੇ ਫਲਦਾਇਕ ਦਰਸ਼ਨ ਕਰਾਂ।

ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ 'ਸੰਤਨ' ਆਦਰਵਾਚੀ ਪਦ ਹੋਣ ਕਰਕੇ ਨੰਨੇ ਮੁਕਤੇ ਨਾਲ ਹੈ, ਇਥੇ ਬਹੁ-ਵਚਨੀ ਰੂਪ ਦਾ ਲਖਾਇਕ ਨਹੀਂ ਹੈ।

ਕਲਪਿਤ ਤਸਵੀਰਾਂ ਦਾ ਪਾਜ ਓਦੋਂ ਹੀ ਉਘੜ ਜਾਂਦਾ ਹੈ ਜਦੋਂ ਦਸ ਤਸਵੀਰਾਂ ਇਕਠੀਆਂ ਕਰੋ, ਇਕ ਦੂਜੇ ਨਾਲ ਨਹੀਂ ਮਿਲਦੀਆਂ। ਇਹਨਾਂ ਅਖਾਉਤੀ ਮੂਰਤੀ ਪੂਜਕ ਸੰਤਾਂ ਪਾਸੋਂ ਕੋਈ ਇਹ ਪੁਛੇ ਕਿ ਗੁਰੂ ਕਾਲ ਵਿਚ ਕਿਹੜੇ ਕੈਮਰੇ ਅਤੇ ਫੋਟੋਗ੍ਰਾਫਰ ਸਨ ਜੋ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਖਿਚਦੇ ਰਹਿੰਦੇ ਸਨ। ਗੁਰੂ ਕਾਲ ਚਿਤਰਕਾਰੀ ਦਾ ਯੁੱਗ ਸੀ। ਭਗਤ ਕਬੀਰ ਜੀ ਨੇ ਓਦੋਂ ਵੀ ਚਿਤਰਾਂ ਦਾ ਵਿਰੋਧ ਕੀਤਾ ਸੀ:-

**ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥**
**ਤਜਿ ਚਿਤ੍ਰੈ ਚਿਤਿ ਰਾਖੁ ਚਿਤੇਰਾ ॥**

ਇਸ ਵਿਚ ਸੰਦੇਹ ਨਹੀਂ ਕਿ ਹਿੰਦੂ ਮੂਰਤੀ ਪੂਜਕ ਸਨ ਅਤੇ ਮੁਸਲਮਾਨ ਅਲ੍ਹਾ ਨੂੰ ਮਸੀਤ ਵਿਚ ਜਾਂ ਪੱਛਮ ਵਲ ਦਸਣ ਦੇ ਪਰਚਾਰਕ ਸਨ ਪਰ ਭਗਤ ਕਬੀਰ ਜੀ ਨੇ ਇਸ ਪਰਚਾਰ ਦਾ ਵੀ ਵਿਅੰਗਮਈ ਰੂਪ ਵਿਚ ਵਿਰੋਧ ਕੀਤਾ:-

**ਅਲਹੁ ਏਕ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ,**
**ਦੁਹ ਮਹਿ ਤਤੁ ਨ ਹੇਰਾ ॥ [ਪੰਨਾ ੧੩੪੯**

ਧਿਆਨ ਸਬੰਧੀ ਕਈ ਸਾਖੀਆਂ ਤੇ ਪ੍ਰਮਾਣ ਗ੍ਰੰਥਾਂ ਵਿਚ ਮਿਲਦੇ ਹਨ। ਹੀਰ ਦੇ ਰਾਂਝੇ ਨਾਲ ਧਿਆਨ ਜੁੜਨ ਦੀ ਸਾਖੀ ਬੜੀ ਪ੍ਰਸਿਧ ਹੈ। ਜਦੋਂ ਨਿਮਾਜ਼

ਪੜ੍ਹਦੇ ਕਾਜ਼ੀ ਅਗੋਂ ਹੀਰ ਲੰਘੀ ਤਦੋਂ ਕਾਜ਼ੀ ਨੇ ਕਿਹਾ "ਤੂੰ ਮੇਰੀ ਨਿਮਾਜ਼ ਕਜ਼ਾ ਕਰ ਦਿਤੀ ਹੈ। ਹੀਰ ਨੇ ਕਿਹਾ। ਕਾਜ਼ੀ ਜੀ! ਮੈਂ ਤਾਂ ਇਕ ਦੁਨਿਆਵੀ ਪਿਆਰ ਵਾਲੇ ਮਨੁੱਖ ਦੇ ਧਿਆਨ ਵਿਚ ਇਸ ਤਰ੍ਹਾਂ ਜੁੜੀ ਹੋਈ ਸਾਂ ਕਿ ਮੈਂ ਤੈਨੂੰ ਨਿਮਾਜ਼ ਪੜ੍ਹਦੇ ਨੂੰ ਨਹੀਂ ਵੇਖ ਸਕੀ, ਪਰ ਤੂੰ ਤਾਂ ਦੁਨੀਆ ਦੇ ਮਾਲਕ ਖ਼ੁਦਾ ਦੇ ਧਿਆਨ ਵਿਚ ਜੁੜਿਆ ਸੀ, ਤੂੰ ਮੈਨੂੰ ਕਿਵੇਂ ਵੇਖ ਲਿਆ? ਕਾਜ਼ੀ ਬੜਾ ਸ਼ਰਮਿੰਦਾ ਹੋਇਆ, ਨਿਰ-ਉਤਰ ਹੋ ਗਿਆ। ਸੋ, ਪਿਆਰ ਦਾ ਜਦੋਂ ਤੱਕ ਸੰਗ ਨਹੀਂ ਹੁੰਦਾ, ਧਿਆਨ ਦਾ ਸਥਿਰ ਹੋਣਾ ਸੰਭਵ ਨਹੀਂ ਹੋ ਸਕਦਾ।

ਗੁਰਬਾਣੀ ਦੇ ਭਾਵ-ਅਰਥਾਂ ਅਤੇ ਸਿਧਾਂਤਾਂ ਤੋਂ ਅਨਜਾਣ ਕਈ ਪ੍ਰੇਮੀ ਤਸਵੀਰਾਂ ਦੀ ਪੂਜਾ ਕਰਦੇ ਹਨ। ਫੂਲ ਮਾਲਾਵਾਂ ਚੜ੍ਹਾਉਂਦੇ ਹਨ, ਧੂਪ ਧੁਖਾਉਂਦੇ ਹਨ। ਹੋਰ ਤਾਂ ਹੋਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘ-ਪਾਵਿਆਂ ਨੂੰ ਚਰਣ ਸਮਝ ਕੇ ਘੁਟਦੇ ਹਨ, ਰਖੜੀ ਵਾਲੇ ਦਿਨ ਰਖੜੀਆਂ ਬੰਨ੍ਹਦੇ ਹਨ। ਇਸ ਵਿਗਿਆਨਕ ਯੁਗ ਵਿਚ ਵੀ ਅੰਨ੍ਹੀ ਸ਼ਰਧਾ ਵਿਆਪ ਰਹੀ ਹੈ।

ਗੁਰੂ ਚਰਨਾ ਦੇ ਧਿਆਨ ਬਾਰੇ ਵੀ ਸੰਗਤਾਂ ਵਿਚ ਵਾਦ-ਵਿਵਾਦ ਚਲਦਾ ਰਹਿੰਦਾ ਹੈ ਕਿਉਂਕਿ ਗੁਰੂ ਕਾਲ ਵਿਚ ਸੰਗਤਾਂ ਸਤਿਗੁਰਾਂ ਪਾਸੋਂ ਚਰਨ ਪਾਹੁਲ ਪ੍ਰਾਪਤ ਕਰਦੀਆਂ ਸਨ ਅਤੇ ਉਨ੍ਹਾਂ ਦੇ ਪਾਵਨ ਚਰਨਾਂ ਤੇ ਮੱਥਾ ਵੀ ਟੇਕਦੀਆਂ ਸਨ। ਹੋ ਸਕਦਾ ਹੈ ਕਿ ਕਈ ਪ੍ਰੇਮੀ ਓਦੋਂ ਵੀ ਗੁਰੂ ਜੀ ਦੇ ਚਰਨ ਆਮ ਮਨੁੱਖਾਂ ਵਾਲੇ ਸਮਝਦੇ ਹੋਣ ਪਰ ਗੁਰਬਾਣੀ ਇਸ ਸ਼ੰਕੇ ਦਾ ਇਉਂ ਸਮਾਧਾਨ ਕਰਦੀ ਹੈ:-

**ਹਿਰਦੈ ਚਰਣ ਸਬਦੁ ਸਤਿਗੁਰ ਕੋ,**
**ਨਾਨਕ ਬਾਂਧਿਓ ਪਾਲ ॥** [ਪੰਨਾ ੬੮੦

ਉਪਰੋਕਤ ਨਿਰਣੈ ਦੇ ਬਾਵਜੂਦ ਵੀ ਕਈ ਪ੍ਰੇਮੀ ਚਰਨ-ਕਮਲਾਂ ਦੇ ਸੰਦਰਭ ਵਿਚ ਹੇਠ ਲਿਖੇ ਸ਼ਬਦ ਦ੍ਰਿਸ਼ਟਿ-ਗੋਚਰ ਕਰਦੇ ਹਨ:-

**ੳ- ਗੁਰ ਕੇ ਚਰਣ ਹਿਰਦੈ ਵਸਾਇ ॥**
**ਦੂਖ ਦੁਸਮਨ ਤੇਰੀ ਹਤੈ ਬਲਾਇ ॥** [ਪੰਨਾ ੧੯੦

**ਅ- ਗੁਰ ਕੈ ਬਚਨ ਰਿਦੈ ਧਿਆਨ ਧਾਰੀ ॥**
**ਰਸਨਾ ਜਾਪੁ ਜਪਉ ਬਨਵਾਰੀ ॥੧॥**

**ਸਫਲ ਮੂਰਤਿ ਦਰਸਨ ਬਲਿਹਾਰੀ ॥**

**ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ਰਹਾਉ॥** [ਪੰਨਾ ੭੪੦

ਇਹ ਪੰਕਤੀਆਂ ਪੜ੍ਹ ਸੁਣ ਕੇ ਉਨ੍ਹਾਂ ਦੀ ਸੁਰਤਿ ਫਿਰ ਚਰਨਾ ਵਲ ਦੌੜਦੀ ਹੈ। ਗੁਰੂ ਕੇ ਪਿਆਰਿਓ! ਤੱਤ-ਗਿਆਨ ਨੂੰ ਸਮਝਣ ਦਾ ਜਤਨ ਕਰੋ। ਗੁਰਬਾਣੀ ਕਾਵਿ ਰੂਪ ਵਿਚ ਸੁਭਾਇਮਾਨ ਹੈ, ਇਸ ਵਿਚ ਕਈ ਪ੍ਰਕਾਰ ਦੇ ਰੂਪਕ ਅਲੰਕਾਰ ਵਰਤੇ ਹੋਏ ਹਨ। ਹੇਠ ਲਿਖੀ ਪੰਕਤੀ ਵਿਚ 'ਹਰੀ ਦੇ ਚਰਣ ਸਰੋਵਰ ਦੇ ਪ੍ਰਤੀਕ ਹਨ' ਕੀ ਸਰਗੁਣ ਸਰੂਪ ਵਾਲੇ ਚਰਨਾਂ ਨੂੰ ਸਰੋਵਰ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ?-

**ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥**

**ਕਰਿ ਮਜਨੁ ਹਰਿ ਸਰੇ, ਸਭ ਕਿਲਬਿਖ ਨਾਸੁ ਮਨਾ ॥** [ਪੰ. ੫੪੫

ਇਸੇ ਤਰ੍ਹਾਂ 'ਬੈਕੁੰਠ' ਨੂੰ ਗੋਬਿੰਦ ਜੀ ਦੇ ਚਰਨਾ ਨਾਲ ਤਸ਼ਬੀਹ ਦਿੱਤੀ ਗਈ ਹੈ:-

**ਬੈਕੁੰਠ, ਗੋਬਿੰਦ ਚਰਨ ਨਿਤ ਧਿਆਉ ॥**

**ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥....**

[ਪੰਨਾ ੧੨੨੦

ਗੁਰੂ ਪਾਤਿਸ਼ਾਹ ਜੀ ਨੇ ਗੁਰਸਿਖ ਪੁੱਤਰਾਂ ਨੂੰ ਗੁਰਬਾਣੀ ਰਾਹੀਂ ਤੱਤ ਉਪਦੇਸ਼ ਬਖਸ਼ਿਆ ਹੈ: 'ਦੂਜਾ ਨਹੀ ਜਾਨੈ ਕੋਇ॥ ਸਤਿਗੁਰੁ ਨਿਰੰਜਨੁ ਸੋਇ॥ ਮਾਨੁਖ ਕਾ ਕਰਿ ਰੂਪੁ ਨ ਜਾਨ॥ ਮਿਲੀ ਨਿਮਾਨੇ ਮਾਨੁ॥' (ਪੰਨਾ ੮੯੫) ਪਰ ਅਲਪਗ ਜੀਵ ਗੁਰੂ ਦੇ ਅੰਮ੍ਰਿਤ ਬਚਨ ਫਿਰ ਵੀ ਆਪਣੇ ਚਿਤ ਵਿਚ ਨਹੀਂ ਵਸਾਉਂਦੇ।

ਗੁਰੂ ਪਿਆਰਿਓ! ਸਿਰਜਨਹਾਰ ਪ੍ਰਭੂ ਦਾ ਕੋਈ ਸਰੀਰ ਨਹੀਂ ਹੈ ਨਾ ਮੂਰਤਿ ਹੈ, ਨਾ ਰੂਪ ਰੰਗ ਹੈ, ਨਾ ਕੋਈ ਰੇਖ-ਭੇਖ ਹੈ, ਨਾ ਚਿਹਨ ਤੇ ਚਰਨ ਆਦਿ ਹਨ। ਪਰਮਾਤਮਾ ਅਜਨਮਾ ਹੈ, ਨਾ ਪਰਮਾਤਮਾ ਦਾ ਪਿਤਾ ਹੈ, ਨਾ ਮਾਤਾ ਹੈ, ਨਾ ਭੈਣ ਨਾ ਕੋਈ ਭਾਈ ਹੈ, ਓਹ ਤਾਂ ਅਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ' (ਪੰਨਾ ੪੬੩) ਵਾਲਾ ਕਰਤਾਰ ਹੈ। ਕਰਤਾਰ ਦਾ ਸੂਖਮ ਰੂਪ ਹੈ। ਉਹ ਪ੍ਰਕਾਸ਼ ਸਰੂਪ ਹੈ। ਸ਼ਕਤੀ ਸਰੂਪ ਹੈ। ਜਿਵੇਂ ਅਸੀਂ ਆਪਣੀ ਆਤਮਾ ਨੂੰ ਇਨ੍ਹਾਂ ਸਥੂਲ

ਅੱਖਾਂ ਨਾਲ ਵੇਖ ਨਹੀਂ ਸਕਦੇ ਪਰ ਜਾਣ ਸਕਦੇ ਹਾਂ। ਇਸੇ ਤਰ੍ਹਾਂ ਅਕਾਲ ਪੁਰਖ ਦਾ ਵੀ 'ਅਨੁਭਵ' ਕਰੀਦਾ ਹੈ। ਇਹੋ ਹੀ ਤਾਂ 'ਬੇਗਮਪੁਰੇ' ਦੀ ਸੈਰ ਹੈ ਜੋ 'ਆਤਮਿਕ ਨੈਣਾਂ' ਨਾਲ ਅਧਿਆਤਮਿਕ ਵਿਧੀ ਰਾਹੀਂ ਸੰਭਵ ਹੈ:-

**ਜਗੁ ਤਿਸ ਕੀ ਛਾਇਆ, ਜਿਸੁ ਬਾਪੁ ਨ ਮਾਇਆ ॥**
**ਨਾ ਤਿਸੁ ਭੈਣ ਨ ਭਰਾਉ ਕਮਾਇਆ ॥**
**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ,**
**ਓਹ ਅਜਰਾਵਰੁ ਮਨਿ ਭਾਇਆ ॥** **[ਪੰਨਾ ੧੦੩੮**

ਅਕਾਲ ਪੁਰਖ ਜੀ ਦੇ ਦਰਸ਼ਨ ਗੁਰਬਾਣੀ ਵਿਚ ਆਤਮਿਕ ਨੈਣਾ ਨਾਲ ਭਲੀ ਭਾਂਤ ਕੀਤੇ ਜਾ ਸਕਦੇ ਹਨ।

ਗੁਰਮਤਿ ਵਿਦਿਆ ਦੇ ਮਾਰਤੰਡ ਭਾ.ਸ. ਗੁਰਦਾਸ ਜੀ ਨੇ ਮੂਰਤਿ-ਧਿਆਨ ਵਿਚ ਫਸੇ ਹੋਏ ਲੋਕਾਂ ਤੋਂ ਇਕ ਪ੍ਰਸ਼ਨ ਦਾ ਉਤਰ ਪੁਛਿਆ ਹੈ:-

**ਪੂਰੰਨ ਬ੍ਰਹਮ ਸਮਸਰਿ ਦੂਨੀਆ ਨਾਸਤਿ,**
**ਪ੍ਰਤਿਮਾ ਅਨੇਕ ਹੋਇ ਕੈਸੇ ਬਨਿ ਆਵਈ ॥**
**ਘਟਿ ਘਟਿ ਪੂਰਨ ਬ੍ਰਹਮ ਦੇਖੈ ਸੁਨੈ ਬੋਲੈ,**
**ਪ੍ਰਤਿਮਾ ਮੈ ਕਾਹੇ ਨ ਪ੍ਰਗਟ ਹੁਇ ਦਿਖਾਵਈ ॥**
**[ਕਬਿਤ ਨੰ: ੪੬੨**

ਭਾਵ ਜਦ ਪੂਰਨ ਪਾਰਬ੍ਰਹਮ ਸਭ ਵਿਚ ਇਕ ਸਮਾਨ ਪਰੀਪੂਰਨ ਹੈ, ਅਤੇ ਹੋਰ ਉਸ ਵਰਗਾ ਕੋਈ ਨਹੀਂ ਹੈ, ਤਾਂ ਵਖ ਵਖ ਰੂਪਾਂ ਵਿਚ ਉਸਦੀਆਂ ਅਨੇਕਾਂ ਮੂਰਤਾਂ ਕਿਵੇਂ ਹੋ ਸਕਦੀਆਂ ਹਨ?

ਇਸੇ ਤਰ੍ਹਾਂ ਕਬਿਤ ਨੰਬਰ ੪੬੬ ਵਿਚ ਧਿਆਨ ਬਾਰੇ ਅਜਿਹੇ ਪ੍ਰੋੜ ਵੀਚਾਰਾਂ ਦਾ ਪ੍ਰਗਟਾਵਾ ਕੀਤਾ ਹੈ ਜਿਸ ਨਾਲ ਚੰਚਲ ਤੇ ਚਪਲ ਬੁਧੀ ਵਾਲਿਆਂ ਦੇ ਮਨ ਵੀ ਮੋਹੇ ਜਾਂਦੇ ਹਨ:-

**ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖਿਓ ਚਾਹੈ,**
**ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ॥**
**ਸਰ ਸ੍ਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ,**

**ਆਸ ਘਨ ਬੂੰਦ ਪ੍ਰਿਅ ਪ੍ਰਿਅ ਗੁਨ ਗਿਆਨ ਹੈ ॥**
**ਦਿਨਕਰ ਓਰ ਭੋਰ ਚਾਹਤ ਨਹੀ ਚਕੋਰ,**
**ਮਨ ਬਚ ਕ੍ਰਮ ਹਿਮਕਰ ਪ੍ਰਿਅ ਪ੍ਰਾਨ ਹੈ ॥**
**ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ,**
**ਸਹਜ ਸੁਭਾਵ ਨ ਅਵਗਿਆ ਅਭਿਮਾਨ ਹੈ ॥**

ਜਿਵੇਂ ਪਤਿਬ੍ਰਤਾ ਇਸਤਰੀ ਪਰਾਏ ਪੁਰਖ ਨੂੰ ਵੇਖਣਾ ਨਹੀਂ ਚਾਹੁੰਦੀ, ਉਸਦਾ ਧਿਆਨ ਕੇਵਲ ਆਪਣੇ ਪਤੀ ਵਿਚ ਰਹਿੰਦਾ ਹੈ। ਪਪੀਹਾ ਕਿਸੇ ਸਰੋਵਰ, ਨਦੀ ਜਾਂ ਸਮੁੰਦਰ ਦਾ ਜਲ ਨਹੀਂ ਚਾਹੁੰਦਾ, ਉਸ ਦਾ ਧਿਆਨ ਕੇਵਲ ਸ੍ਵਾਂਤੀ ਬੂੰਦ ਵਲ ਹੁੰਦਾ ਹੈ, ਪ੍ਰਿਉ ਪ੍ਰਿਉ ਕੂਕਦਾ ਰਹਿੰਦਾ ਹੈ, ਲੋਅ ਫੁਟਣ ਤੇ ਚਕੋਰ ਸੂਰਜ ਵਲ ਨਹੀਂ ਵੇਖਦਾ, ਉਸਦਾ ਧਿਆਨ ਆਪਣੇ ਪ੍ਰਾਣ ਪਿਆਰੇ ਚੰਦਰਮਾ ਵਲ ਹੁੰਦਾ ਹੈ। ਇਸੇ ਤਰ੍ਹਾਂ ਸਤਿਗੁਰੂ ਦੇ ਅੰਨਨ ਸੇਵਕ ਸਿੱਖ ਦੀ ਦਸ਼ਾ ਦਾ ਬਿਆਨ ਕਰਦਿਆਂ ਇਹ ਸਪਸ਼ਟ ਕੀਤਾ ਹੈ ਕਿ ਉਹ ਸਤਿਗੁਰੂ ਤੋਂ ਬਿਨਾ ਕਿਸੇ ਦੇਵੀ-ਦੇਵਤੇ ਦੀ ਅਰਾਧਨਾ ਅਥਵਾ ਧਿਆਨ ਨਹੀਂ ਧਰਦਾ।

ਮੂਰਤਿ ਪਦ ਨੂੰ ਅਰਥਾਉਣ ਵੇਲੇ ਜੇ ਭਾਸ਼ਾਈ ਪੱਖ ਸਾਹਮਣੇ ਰਖੀਏ ਤਾਂ ਪਤਾ ਲਗਦਾ ਹੈ ਕਿ ਇਕ ਪਦ ਦੇ ਕਈ ਕਈ ਅਰਥ ਹੁੰਦੇ ਹਨ, ਜਿਨ੍ਹਾਂ ਦਾ ਪ੍ਰਯੋਗ ਪ੍ਰਕਰਣ ਦੇ ਅਨੁਸਾਰ ਕੀਤਾ ਜਾਂਦਾ ਹੈ। ਜਿਵੇਂ ਅੰਗਰੇਜ਼ੀ ਵਿਚ 'God' ਰਬ ਨੂੰ ਕਹਿੰਦੇ ਹਨ ਪਰ ਕਸ਼ਮੀਰੀ ਲੋਕ God ਮੱਛੀ ਨੂੰ ਆਖਦੇ ਹਨ। ਇਸੇ ਤਰ੍ਹਾਂ 'ਡੀਅਰ' ਪਦ ਦੇ ਅੰਗਰੇਜ਼ੀ ਵਿਚ ਅਰਥ ਹਨ- 'ਪਿਆਰਾ' ਪਰ ਗੁਰਬਾਣੀ ਵਿਚ 'ਡੀਅਰ ਨਿਆਈ ਮੋਹਿ ਫਾਕਿਓ' ਵਾਲੀ ਪੰਕਤੀ ਵਿਚ 'ਡੀਅਰ' ਦੇ ਅਰਥ ਹਨ'ਮਛੀ। ਭਾ.ਸ. ਗੁਰਦਾਸ ਜੀ ਨੇ ਸ਼ਬਦ ਧਿਆਨ ਦੀ ਇਉਂ ਸੇਧ ਦਿਤੀ ਹੈ:-

**੧- ਗੁਰ ਮੂਰਤਿ ਗੁਰੁ ਸਬਦੁ ਹੈ,**
**ਸਾਧ ਸੰਗਤ ਵਿਚਿ ਪ੍ਰਗਟੀ ਆਇਆ॥ [ਵਾਰ ੨੪-੨੫**
**੨- ਗੁਰ ਮੂਰਤਿ ਗੁਰ ਸਬਦੁ ਹੈ,**
**ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ॥ [ਵਾਰ ੨੪-੧੧**
**੩- ਗੁਰ ਮੂਰਤਿ ਸਤਿਗੁਰ ਸਬਦੁ,**

**ਸਾਧ ਸੰਗਤਿ ਸਮਸਰਿ ਪਰਵਾਣਾ ॥** [ਵਾਰ ੩੨-੨

ਗੁਰੂ ਘਰ ਵਿਚ ਮੂਰਤਿ-ਧਿਆਨ ਜਾਂ ਮੂਰਤਿ-ਪੂਜਾ ਦਾ ਕੋਈ ਵਿਧਾਨ ਨਹੀਂ ਹੈ। ਗੁਰੂ ਸ਼ਬਦ ਤੋਂ ਬਿਨਾ ਹੋਰ ਕਿਸੇ ਦਾ ਧਿਆਨ ਧਰਨਾ ਗੁਰੂ ਹੁਕਮਾਂ ਦੀ ਉਲੰਘਣਾ ਹੈ। ਜੈਤਸਰੀ ਕੀ ਵਾਰ ਵਿਚ ਪਰਮੇਸ਼ਰ ਦਾ 'ਧਿਆਨ' ਕਰਨ ਵਾਲਿਆਂ ਦੀ ਇਉਂ ਉਪਮਾ ਕੀਤੀ ਹੈ:-

**ਰਸਨਾ ਉਚਰੰਤਿ ਨਾਮੰ, ਸ੍ਰਵਣੰ ਸੁਨੰਤਿ ਸਬਦੁ ਅੰਮ੍ਰਿਤਹ ॥**
**ਨਾਨਕ, ਤਿਨ ਸਦ ਬਲਿਹਾਰੰ,**
**ਜਿਨਾ ਧਿਆਨੁ ਪਾਰਬ੍ਰਹਮਣਹ ॥** [ਪੰਨਾ ੭੦੯

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜੀਵਨ ਕਥਾ ਵਿਚ ਵੀ ਜ਼ਿਕਰ ਕੀਤਾ ਹੈ:-

**ਨ ਧਿਆਨ ਆਨ ਕੋ ਧਰੋਂ ॥ ਨਾ ਨਾਮ ਆਨ ਉਚਰੋਂ ।**
**ਪਰਮ ਧਿਆਨ ਧਾਰੀਅੰ॥ ਅਨੰਤ ਪਾਪ ਟਾਰੀਅੰ ॥**

ਇਸ ਵਿਸ਼ੇ ਤੇ ਆਪ ਜੀ ਦੀ ਰਚਨਾ ਵਿਚੋਂ ਅਨੇਕਾਂ ਪਰਮਾਣ ਮਿਲਦੇ ਹਨ:-

''ਧਿਆਨ ਧਰੋ ਤਿਹ ਕੋ ਮਨ ਮੈ, ਜਿਹ ਕੋ ਅਮਿਤੋਜ ਸਭੈ ਜਗ ਛਾਯੋ''

ਧਿਆਨ ਜੁੜਨ ਅਥਵਾ ਸੁਰਤਿ ਦੀ ਇਕਾਗਰਤਾ ਵਿਚ ਬੇਅੰਤ ਸ਼ਕਤੀ ਹੈ ਪਰ ਧਿਆਨ ਕਿਸੇ ਵਿਅਕਤੀ, ਕਿਸੇ ਕਾਗਜ਼ ਜਾਂ ਮੂਰਤਿ ਜਾਂ ਪੱਥਰ ਦੀ ਮੂਰਤਿ ਦਾ ਕਦੇ ਵੀ ਨਹੀਂ ਧਰਨਾ। ਗੁਰਬਾਣੀ ਵਿਚ ਦਿੱਤਾ ਆਦੇਸ਼ ਤੇ ਉਪਦੇਸ਼ ਦ੍ਰਿੜ ਕਰਨ ਦੀ ਲੋੜ ਹੈ:-

**੧- ਸਤਿਪੁਰਖ ਅਕਾਲ ਮੂਰਤਿ, ਰਿਦੈ ਧਾਰਹੁ ਧਿਆਨੁ ॥**
**ਨਾਮੁ ਨਿਧਾਨੁ ਲਾਭ ਨਾਨਕ,**
**ਬਸਤੁ ਇਹੁ ਪਰਵਾਨੁ ॥** [ਪੰਨਾ ੧੧੨੧

**੨- ਹਰਿ ਹਰਿ ਨਾਮੁ ਧਿਆਇ ਮਨ,**
**ਹਰਿ ਦਰਗਹ ਪਾਵਹਿ ਮਾਨੁ ॥**
**ਜੋ ਇਛਹਿ ਸੋ ਫਲ ਪਾਇਸੀ,**
**ਗੁਰਸਬਦੀ ਲਗੈ ਧਿਆਨੁ ॥** [ਪੰਨਾ ੧੩੧੩

**੩- ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥** [ਪੰਨਾ ੧੩੩੭

ਯਥਾਰਥ ਵੀਚਾਰ ਇਹ ਹੈ ਕਿ ਕੰਨ ਤਾਂ ਸ਼ਬਦ ਨੂੰ ਝਟ ਸੁਣ ਲੈਂਦੇ ਹਨ ਪਰ ਮਨ ਐਸਾ ਢੀਠ ਹੈ ਕਿ ਇਹ ਛੇਤੀ ਛੇਤੀ ਧਿਆਨ ਨਾਲ ਸ਼ਬਦ ਨਹੀਂ ਸੁਣਦਾ। ਨਾਮ, ਗੁਰਬਾਣੀ ਦਾ ਕੀਰਤਨ, ਕਥਾ ਆਦਿ ਕੰਨਾਂ ਦੁਆਰਾ ਸੁਣਦੇ ਹਾਂ, ਪਰ ਜਦੋਂ ਤੱਕ 'ਸੁਣਿਆ ਮੰਨਿਆ, ਮਨਿ ਕੀਤਾ ਭਾਉ' ਵਾਲੀ ਅਵਸਥਾ ਨਹੀਂ ਬਣਦੀ ਓਦੋਂ ਤੱਕ ਧਿਆਨ ਵਾਲੀ ਗਲ ਸਿਰੇ ਨਹੀਂ ਚੜ੍ਹਦੀ। ਗਲਾਂ ਬਾਤਾਂ ਨਾਲ ਪ੍ਰਭੂ ਦੇ ਚਰਨਾਂ ਵਿਚ ਧਿਆਨ ਲਾਉਣ ਵਾਲੇ ਅਨਗਿਣਤ ਪ੍ਰੇਮੀ ਮਿਲਣਗੇ ਪਰ ਸਹੀ ਅਰਥਾਂ ਵਿਚ ਕਿਸੇ ਵਿਰਲੇ ਦਾ ਧਿਆਨ ਲਗਦਾ ਹੈ।

ਅਕਾਲ ਪੁਰਖ ਦਾ ਦੈਵੀ ਤਖ਼ਤ ਅਤਿਅੰਤ ਪਵਿਤਰ ਹੈ। ਇਸ ਤਖ਼ਤ ਦੇ ਲਾਗੇ ਕੇਵਲ ਪਵਿਤਰ ਆਤਮਾਵਾਂ ਹੀ ਬੈਠ ਸਕਦੀਆਂ ਹਨ। ਜਿਨ੍ਹਾਂ ਦੇ ਸੰਕਲਪਾਂ ਵਿੱਚ ਅਪਵਿਤਰਤਾ ਆ ਜਾਂਦੀ ਹੈ ਉਹ ਸਾਹਸਹੀਣ ਹੋ ਜਾਂਦੀਆਂ ਹਨ। ਇਹ ''ਬੁਰੇ ਕਾਮ ਕਉ ਊਠਿ ਖਲੋਇਆ'' ਵਾਲੀ ਘੁੰਮਣ-ਘੇਰੀ ਵਿੱਚ ਟਪਲਾਉਂਦੀਆਂ ਰਹਿੰਦੀਆਂ ਹਨ। ਜਿਹੜਾ ਜੀਵ ਪਹਿਲਾਂ ਸ਼ੁੱਧ ਸੰਕਲਪ ਦੇ ਵਰਤ ਰਾਹੀਂ ਆਪਣੀ ਬਿਰਤੀ ਵਿੱਚ ਪਰਿਵਰਤਨ ਲੈ ਆਉਂਦੇ ਹਨ ਉਹ ''ਉਠਦਿਆ ਬਹਿੰਦਿਆ ਸਵੰਦਿਆ ਸੁਖੁ ਸੋਇ'' (ਪੰਨਾ ੩੨੧) ਵਾਲੇ ਧਿਆਨ ਤੋਂ ਹੇਠਾਂ ਨਹੀਂ ਉਤਰਦੇ। ਅਜਿਹੇ ਧਿਆਨ ਦੀ ਪਰਪਕਤਾ ਕਿਸੇ ਵਿਰਲੇ ਨੂੰ ਨਸੀਬ ਹੁੰਦੀ ਹੈ:-

**ਸਾਧਿਕ ਸਿਧ ਸਗਲ ਮੁਨਿ ਲੋਚਹਿ,**
**ਬਿਰਲੈ ਲਾਗੈ ਧਿਆਨੁ ॥** **[ਪੰਨਾ ੧੨੨੧**

ਅਸੀਂ ਪਾਠ ਕਰਦੇ ਹਾਂ, ਕੀਰਤਨ ਕਰਦੇ ਤੇ ਸੁਣਦੇ ਹਾਂ, ਨਾਮ-ਸਿਮਰਨ ਦਾ ਥੋੜਾ ਬਾਹਲਾ ਅਭਿਆਸ ਵੀ ਕਰਦੇ ਹਾਂ ਪਰ ਮਨ ਫਿਰ ਵੀ ਨਹੀਂ ਟਿਕਦਾ। ਅਜਿਹੀ ਗਲ ਜੇ ਕੋਈ ਨਿਗੁਰਾ ਕਰੇ ਤਾਂ ਉਸ ਉਤੇ ਕੋਈ ਹੈਰਾਨੀ ਨਹੀਂ ਹੁੰਦੀ ਪਰ ਜਦੋਂ ਕੋਈ ਅੰਮ੍ਰਿਤਧਾਰੀ ਸਿੰਘ ਅਜਿਹੀ ਗਲ ਕਰੇ ਤਾਂ ਦੁੱਖ ਵੀ ਹੁੰਦਾ ਹੈ ਤੇ ਮਨ ਵਿਚ ਹੈਰਾਨੀ ਵੀ ਹੁੰਦੀ ਹੈ। ਇਸ ਦਾ ਮੂਲ ਕਾਰਨ ਗੁਰਬਾਣੀ ਵੀਚਾਰ ਅਤੇ ਸਤਿਸੰਗਤ ਦੀ ਘਾਟ ਪ੍ਰਤੀਤ ਹੁੰਦੀ ਹੈ। ਨਾਮ ਅਤੇ ਪ੍ਰੇਮ ਦੀ ਕਣੀ ਤੋਂ ਬਿਨਾ ਗੁਰੂ ਦੇ ਬਚਨ ਹਿਰਦੇ ਵਿਚ ਨਹੀਂ ਵਸ ਸਕਦੇ। 'ਜੈਸੀ ਮਨਸਾ ਤੈਸੀ ਦਸਾ' ਅਥਵਾ 'ਜੈਸਾ ਸੇਵੈ ਤੈਸੋ ਹੋਇ' ਵਾਲਾ ਸਿਧਾਂਤ ਚੇਤੇ ਰਖਣ ਦੀ ਲੋੜ ਹੈ। ਸ਼ਬਦ ਸੂਖਮ ਹੈ

। ਸੁਰਤਿ ਵੀ ਸੂਖਮ ਹੈ, ਦੋਹਾਂ ਦਾ ਸੰਗਮ ਹੋਣ ਵਿਚ ਦੇਰੀ ਨਹੀਂ ਲਗਦੀ ਪਰ ਜਹੜੇ ਜਗਿਆਸੂ ਆਪਣਾ ਮਨ ਬਨਾਵਟੀ ਮੂਰਤਾਂ ਤੇ ਸੂਰਤਾਂ ਵਿਚ ਲਾਈ ਖਦੇ ਹਨ ਜਾਂ ਟੀ.ਵੀ. ਦੇ ਸੀਰੀਅਲ ਹੀ ਵੇਖਦੇ ਰਹਿੰਦੇ ਹਨ, ਓਹਨਾਂ ਨੇ ਕਿਲਪਾਂ ਵਿਕਲਪਾਂ ਦੇ ਗੇੜ ਵਿਚ ਪਿਆ ਹੀ ਰਹਿਣਾ ਹੈ। ਕਈ ਪ੍ਰੇਮੀ 'ਮੂਰਤਿ' ਹੀ ਥਾਂ ਤੇ 'ਵਾਹਿਗੁਰੂ' ਸ਼ਬਦ ਨੂੰ ਸ਼ੀਸ਼ੇ ਵਿਚ ਜੜ੍ਹਾ ਕੇ ਬਿਜਲੀ ਦਾ ਬਲਬ ਨਗਵਾ ਕੇ ਉਸ ਦਾ ਧਿਆਨ ਧਰਦੇ ਹਨ। ਓਹ ਇਹ ਨਹੀਂ ਸਮਝਦੇ ਕਿ ਗੁਰਮਤਿ ਧਿਆਨ ਇਹਨਾਂ ਅੱਖਾਂ ਦਾ ਵਿਸ਼ਾ ਨਹੀਂ , ਓਹ ਹਿਰਦੇ ਵਿਚ ਬਿਅੰਨ ਅੱਖਾਂ ਹਨ ਜਿਨ੍ਹਾਂ ਨਾਲ 'ਸਬਦ-ਚਾਨਣੁ' ਦੇ ਦਰਸ਼ਨ ਹੁੰਦੇ ਹਨ।

ਹਰਨਾਕਸ਼ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਆਪਣਾ ਨਾਮ ਜਪਾਉਣ ਤੇ ਆਪਣਾ ਧਿਆਨ ਧਰਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ, ਉਸ ਨੂੰ ਬੜਾ ਡਰਾਇਆ ਤੇ ਧਮਕਾਇਆ ਪਰ ਪ੍ਰਹਿਲਾਦ ਨੇ ਗਜ ਵਜ ਕੇ ਆਖਿਆ:-

**ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥**

**ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥** [ਪੰਨਾ ੧੧੫੪

'ਧਿਆਨ' ਧਰਨ ਦੇ ਅਭਿਲਾਸ਼ੀਆਂ ਨੂੰ ਸ਼ਬਦ-ਗੁਰੂ ਬਾਰੇ ਦ੍ਰਿੜਤਾ ਹੋਣੀ ਚਾਹੀਦੀ ਹੈ। ਭਗਤ ਨਾਮ ਦੇਵ ਜੀ ਨੇ ''ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥ ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ॥' (ਪੰਨਾ ੯੭੨) ਵਾਲਾ ਸ਼ਬਦ ਬੜੇ ਚਾਉ ਨਾਲ ਪੜ੍ਹਿਆਂ ਸ਼ਬਦ ਵਿਚ ਜੁੜਨ ਦੀ ਸੋਧ ਸਹਿਜੇ ਹੀ ਪ੍ਰਾਪਤ ਹੋ ਜਾਂਦੀ ਹੈ।

'ਧਿਆਨ' ਦੇ ਵਿਸ਼ੇ ਉਤੇ ਗੁਰਬਾਣੀ ਵਿਚ ਅਨੇਕਾਂ ਪਰਮਾਣ ਹਨ ਪਰ ਤੱਤ ਵਾਲੀ ਗੱਲ ਇਹ ਹੈ ਕਿ ਜਦੋਂ ਤੱਕ ਜਗਿਆਸੂ ਗੁਰੂ ਵਾਲਾ ਨਹੀਂ ਬਣਦਾ। ਉਸ ਦੇ ਹਿਰਦੇ ਵਿਚ ਗੁਰੂ-ਗਿਆਨ ਪ੍ਰਵੇਸ਼ ਨਹੀਂ ਹੁੰਦਾ, ਓਦੋਂ ਤੱਕ ਉਸ ਦੀ ਸੁਰਤਿ ਸ਼ਬਦ ਵਿਚ ਸਾਵਧਾਨ ਨਹੀਂ ਹੋ ਸਕਦੀ ਅਤੇ ਨਾ ਹੀ ਉਸ ਦੇ ਹਿਰਦੇ ਵਿਚ ਧਰਮ ਦੀ ਕੋਈ ਪੱਕੀ ਧਾਰਨਾ ਟਿੱਕ ਸਕਦੀ ਹੈ। ਸੱਚ ਤੋਂ ਸੱਖਣੀ ਸਿਖਿਆ ਜੀਵਨ ਵਿਚ ਕੋਈ ਪਰਿਵਰਤਨ ਨਹੀਂ ਲਿਆ ਸਕਦੀ। ਗੁਰਵਾਕ ਹਨ:-

**ਗੁਰ ਬਿਨੁ ਗਿਆਨੁ, ਧਰਮ ਬਿਨੁ ਧਿਆਨੁ ॥**

ਸਚ ਬਿਨੁ ਸਾਖੀ, ਮੂਲੋ ਨ ਬਾਕੀ ॥ [ਪੰਨਾ ੧੪੧੨

ਗੁਰਬਾਣੀ ਸ਼ਬਦ ਇਕ ਅਜਿਹਾ ਸ਼ੀਸ਼ਾ ਹੈ ਜਿਸ ਵਿਚੋਂ ਗੁਰ-ਪਰਮੇਸ਼ਰ ਅਤੇ ਨਾਮ ਦੇ ਦਰਸ਼ਨ ਹੁੰਦੇ ਹਨ। ਨਾਮ ਦੀ ਮਸਤੀ ਵਿਚ ਓਤਿ ਪੋਤਿ ਹੋਏ ਗੁਰਮੁਖ ਜੀਉੜੇ ਦੀ ਰਸਨਾ ਚੋਂ ਸ਼ਬਦ ਧਿਆਨ ਬਾਰੇ ਇਕੋ ਨਿਰਣਾ ਪ੍ਰਕਾਸ਼ਮਾਨ ਹੁੰਦਾ ਹੈ:-

ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ॥
ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖ ਭਵਨੀ ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ॥[ਪੰ. ੮੪੪

'ਧਿਆਨ' ਦੀਆਂ ਬਰਕਤਾਂ ਦਾ ਉਲੇਖ ਜੋ ਜੈਤਸਰੀ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ, ਉਹ ਜਗਿਆਸੂਆਂ ਲਈ ਮਾਰਗ-ਦਰਸ਼ਨ ਹੈ:-

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿਨਾਮਾ,
ਪ੍ਰਭ ਜੀਉ ਮਇਆ ਕਰਾ ॥੧॥ਰਹਾਉ॥
ਕਾਲ ਜਾਲ ਅਰੁ ਮਹਾ ਜੰਜਾਲਾ, ਛੁਟਕੇ ਜਮਹਿ ਡਰਾ ॥
ਆਇਓ ਦੂਖ ਹਰਣ ਸਰਣ ਕਰੁਣਾਪਤਿ,
ਗਹਿਓ ਚਰਣ ਆਸਰਾ ॥੧॥
ਨਾਵ ਰੂਪ ਭਇਓ ਸਾਧ ਸੰਗੁ, ਭਵਨਿਧਿ ਪਾਰਿ ਪਰਾ ॥
ਅਪਿਓ ਪੀਓ ਗਤੁ ਥੀਓ ਭਰਮਾ,
ਕਹੁ ਨਾਨਕ ਅਜਰੁ ਜਰਾ ॥੨॥੨॥੬॥ [ਪੰਨਾ ੭੦੧



# ਨਾਮ - ਸੁਗੰਧੀ

**ਕਬੀਰ, ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥**

**ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ ॥**

[ਪੰਨਾ ੧੩੬੫

ਸੁਖਮਨੀ ਬਾਣੀ ਦੀ ਪੰਜਵੀਂ ਅਸਟਪਦੀ ਵਿਚ ਸਾਕਤ ਪੁਰਸ਼ ਬਾਰੇ ਬਚਨ ਹਨ:-

**ਬਿਰਥਾ ਨਾਮ ਬਿਨਾ ਤਨੁ ਅੰਧ ॥**

**ਮੁਖਿ ਆਵਤ ਤਾ ਕੈ ਦੁਰਗੰਧ ॥** [ਪੰਨਾ ੨੬੯

ਪਰਮਾਤਮਾ ਦੇ ਨਾਮ ਤੋਂ ਬਿਨਾ ਸਰੀਰ ਬੇਅਰਥ (ਨਿਸਫਲ) ਹੈ, ਉਸ ਸਰੀਰ ਅੰਦਰ ਮਾਨੋ ਅਗਿਆਨਤਾ ਭਰੀ ਹੋਈ ਹੈ ਅਤੇ ਉਸ ਦੇ ਮੂੰਹ ਵਿਚੋਂ ਬਦਬੂ ਆਉਂਦੀ ਹੈ। ਇਸ ਦਾ ਸਬੰਧ ਕੇਵਲ ਬਨਸਪਤੀ (ਬਾਗ਼ ਬਗੀਚਿਆਂ) ਨਾਲ ਹੀ ਨਹੀਂ ਉਚ ਆਚਰਨ ਨਾਲ ਹੈ।

ਸੁੰਦਰਤਾ ਤੇ ਸੁਗੰਧੀ ਕੁਦਰਤਿ ਦੇ ਸਾਰੇ ਪਸਾਰੇ ਵਿਚ ਪਸਰੀ ਹੋਈ ਹੈ। ਦਾਸਰੇ ਨੂੰ ਇੰਗਲੈਂਡ ਵਿਚ ਵੱਡੇ ਵੱਡੇ ਬਾਗ਼ ਵੇਖਣ ਦਾ ਅਵਸਰ ਮਿਲਿਆ। ਉਥੇ ਵੰਨ-ਸੁਵੰਨੇ ਫੁੱਲਾਂ ਦੀਆਂ ਕਈ ਕਿਸਮਾਂ ਵੇਖ ਕੇ ਮਨ ਵਿਸਮਾਦ ਹੋ ਗਿਆ। ਜਦੋਂ ਉਨ੍ਹਾਂ ਫੁਲਾਂ ਨੂੰ ਸੁੰਘਿਆ ਤਾਂ ਓਹ ਨਿਰ-ਸੁਗੰਧ ਸਨ, ਇਹ ਵੇਖ ਕੇ ਬੜੀ ਹੈਰਾਨੀ ਹੋਈ। ਜਦੋਂ ਸੋਚਿਆ ਤਾਂ ਮਨ ਵਿਚੋਂ ਆਵਾਜ਼ ਆਈ ਕਿ ਅਸਲ ਸੁਗੰਧੀ ਤਾਂ ਆਦਰਸ਼ਕ ਜੀਵਨ ਜੀਉਣ ਵਿਚ ਹੈ। ਨਾਮ ਕਮਾਈ ਵਾਲੇ ਪੁਰਸ਼ਾਂ ਦੇ ਬੋਲਾਂ ਚੋਂ ਗੁਣਾਂ ਦੀ ਸੁਗੰਧੀ ਪੈਦਾ ਹੁੰਦੀ ਹੈ ਜਿਸ ਦਾ ਪ੍ਰਭਾਵ ਸ੍ਰੋਤਿਆਂ ਦੇ ਮਨ ਉਤੇ ਪੈਣਾ ਅਵਸ਼ਕ ਹੈ। ਭਗਤ ਕਬੀਰ ਜੀ ਦੇ ਹੇਠ ਲਿਖੇ ਬਚਨ ਇਸ ਵੀਚਾਰ ਦੀ ਪੁਸ਼ਟੀ ਕਰਦੇ ਹਨ:-

**ਕਬੀਰ ਪਾਰਸ ਚੰਦਨੈ, ਤਿਨ ਹੈ ਏਕ ਸੁਗੰਧ ॥**

**ਤਿਹ ਮਿਲਿ ਤੇਊ ਊਤਮ ਭਏ, ਲੋਹ ਕਾਠ ਨਿਰਗੰਧ ॥ [ਪੰਨਾ ੧੩੬੮**

ਪਾਰਸ ਤੇ ਚੰਦਨ ਵਿਚ ਇਕ ਵਿਸ਼ੇਸ਼ ਗੁਣ ਹੈ। ਚੰਦਨ ਗੰਧ-ਰਹਿਤ ਕਾਠ ਨੂੰ ਸੁਗੰਧਤ ਕਰ ਦਿੰਦਾ ਹੈ ਅਤੇ ਪਾਰਸ ਦੀ ਛੋਹ ਲੋਹੇ ਨੂੰ ਸੋਨਾ ਬਣਾ ਦਿੰਦੀ ਹੈ। ਚੰਦਨ ਤੋਂ ਭਾਵ ਉਤਮ ਗੁਣਾਂ ਨਾਲ ਸੁਗੰਧਤ ਕਰਨ ਵਾਲੇ ਗੁਰਸਿਖ ਰਹਿਣੀ ਰਹਿਤ ਤੇ ਨਾਮ ਸਿਮਰਨ ਦੇ ਅਭਿਆਸੀ ਸਿਖ ਮਨਮੁਖਾਂ ਨੂੰ ਗੁਣਾਂ ਦੀ ਦਾਤ ਦੁਆਰਾ ਸੁਗੰਧਤ ਕਰ ਦਿੰਦੇ ਹਨ। ਗੁਰਬਾਣੀ ਵਿਚ ਇਸ ਭਾਵਨਾ ਨੂੰ ਇਉਂ ਪ੍ਰਗਟਾਇਆ ਗਿਆ ਹੈ:-

**ੳ- ਤੁਮ ਚੰਦਨ ਹਮ ਇਰੰਡ ਬਾਪੁਰੇ,**
**ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ,**
**ਗੰਧ ਸੁਗੰਧ ਨਿਵਾਸਾ ॥ [ਪੰਨਾ ੪੮੬**

**ਅ- ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ,**
**ਚੰਦਨ ਵਾਸੁ ਸੁਗੰਧ ਗੰਧਈਆ ॥...**
**ਭਾਰ ਅਠਾਰਹ ਮਹਿ ਚੰਦਨੁ ਊਤਮੁ,**
**ਚੰਦਨ ਨਿਕਟਿ ਸਭ ਚੰਦਨੁ ਹੁਈਆ ॥ [ਪੰਨਾ ੮੩੪**

ਚੰਦ, ਚੰਦਨ ਅਤੇ ਸਰਦ ਰੁਤਿ ਸੀਤਲਤਾ, ਜਗਤ ਵਿਚ ਪ੍ਰਸਿਧ ਹੈ ਪਰ ਸਹੀ ਅਰਥਾਂ ਵਿਚ ਇਹਨਾਂ ਨਾਲ ਵੀ ਗਰਮੀ ਦੀ ਹੁੰਮਸ ਧੁੰਮਸ ਦੂਰ ਨਹੀਂ ਹੁੰਦੀ। ਪਰ 'ਨਾਮ ਜਾਪ' ਵਿਚ ਇਤਨੀ ਸ਼ਕਤੀ ਹੈ ਕਿ ਉਸ ਨਾਲ ਸਰੀਰ ਅਤੇ ਅੰਤਰ-ਆਤਮੇ ਠੰਡ ਪੈ ਜਾਂਦੀ ਹੈ:-

**ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਮ ॥**
**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥ [ਪੰਨਾ ੭੦੯**

ਆਸਾ ਮਹਲਾ ੪ ਛੰਤ ਘਰੁ ੪ ਵਿਚ *'ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ'* ਦਾ ਜ਼ਿਕਰ ਹੈ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਮਨੁੱਖ ਨਾਮ ਰੂਪੀ ਸੁਗੰਧੀ ਨਾਲ ਸੁਗੰਧਤ ਹੋ ਸਕਦਾ ਹੈ ਜਿਸ ਦੇ ਫਲ ਸਰੂਪ ਸਾਰਾ ਜੀਵਨ ਹੀ ਧੰਨਤਾ ਯੋਗ ਹੋ ਨਿਬੜਦਾ ਹੈ।

ਸੁਗੰਧੀ ਤੋਂ ਭਾਵ ਗੁਣਾਂ ਦੀ ਸੰਗਤ ਕਰਕੇ ਪੈਦਾ ਹੋਈ ਜੀਵਨ-ਸੁਗੰਧੀ ਹੈ। ਗੁਰਬਾਣੀ ਵਿਚ ਇਸ ਭਾਵਨਾ ਦੀ ਪੁਸ਼ਟੀ ਲਈ ਹੇਠ ਲਿਖੇ ਪ੍ਰਮਾਣ ਉਪਲਬਧ ਹਨ:-

**ਸੰਗਤਿ ਸੰਤ ਸੰਗਿ ਲਗਿ ਊਚੇ,**
**ਜਿਉ ਪੀਪ ਪਲਾਸ ਖਾਇ ਲੀਜੈ ॥**
**ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ,**
**ਰਾਮਨਾਮੈ ਬਾਸੁ ਬਸੀਜੈ ॥੪॥**
**ਨਿਰਮਲ ਨਿਰਮਲ ਕਰਮ ਬਹੁ ਕੀਨੇ,**
**ਨਿਤ ਸਾਖਾ ਹਰੀ ਜੜੀਜੈ ॥**
**ਧਰਮੁ ਫੁਲੁ ਫਲੁ, ਗੁਰਿ ਗਿਆਨੁ ਦ੍ਰਿੜਾਇਆ,**
**ਬਹਕਾਰ ਬਾਸੁ ਜਗਿ ਦੀਜੈ ॥** [ਪੰਨਾ ੧੩੨੫

ਇਸ ਦੇ ਨਾਲ ਹੀ ਭਗਤ ਕਬੀਰ ਜੀ ਦੇ ਸਲੋਕਾਂ ਤੋਂ ਇਹ ਨਿਰਣਾ ਹੁੰਦਾ ਹੈ ਕਿ ਵੱਡਾ ਹੋਣ ਦੇ ਹੰਕਾਰ ਕਾਰਨ ਬਾਂਸ, ਚੰਦਨ ਦੀ ਸੁਗੰਧੀ ਪ੍ਰਾਪਤ ਕਰਨ ਤੋਂ ਸਖਣਾ ਰਹਿੰਦਾ ਹੈ ਪਰ ਨੀਵੇਂ ਬੂਟੇ ਚੰਦਨ ਕੋਲ ਵਸਦੇ ਹੋਏ ਸੁਗੰਧਤ ਹੋ ਜਾਂਦੇ ਹਨ।

ਨਾਮ ਦੀ ਅਨਮੋਲ ਸੁਗੰਧੀ ਦਾ ਸੋਮਾਂ ਸਾਧਸੰਗਤ ਹੈ। ਉਥੇ ਹਰ ਸਮੇਂ ਨਾਮ ਦਾ ਭੰਡਾਰਾ ਵਰਤਦਾ ਰਹਿੰਦਾ ਹੈ। ਗੁਰ-ਸ਼ਬਦ ਵਿੱਚ ਲੀਨ ਹੋਏ ਜਗਿਆਸੂ ਮਨ ਦੇ ਚਾਉ ਅਤੇ ਆਤਮਿਕ ਹੁਲਾਰੇ ਨਾਲ ਸਾਸ ਗਿਰਾਸ ਵਾਹਿਗੁਰੂ ਜੀ ਦੇ ਵਿਸਮਾਦੀ ਸਿਮਰਨ ਦਾ ਹੁਲਾਰਾ ਮਾਣਦੇ ਰਹਿੰਦੇ ਹਨ। ਨਾਮ ਦੀ ਸੁਗੰਧੀ ਲਗਾਤਾਰੀ ਸਿਮਰਨ ਨਾਲ ਪੈਦਾ ਹੁੰਦੀ ਹੈ। ਗੁਰੂ ਦੀ ਹਜ਼ੂਰੀ ਵਿੱਚ ਗੁਰੂ ਦਾ ਗਿਆਨ, ਗੁਰੂ ਦਾ ਧਿਆਨ, ਗੁਰੂ-ਕਲਾ ਦਾ ਸ਼ਾਹਕਾਰ ਸਾਰੇ ਵਾਤਾਵਰਨ ਨੂੰ ਸੁਗੰਧਤ ਕਰ ਦਿੰਦਾ ਹੈ। ਇਸ ਸੁਗੰਧੀ ਦਾ ਸੁਭਾਗ ਸੋਚ-ਮੰਡਲ ਵਾਲਿਆਂ ਨੂੰ ਨਸੀਬ ਨਹੀਂ ਹੁੰਦਾ। ਇਹ ਨਿਰੋਲ ਅਨੁਭਵੀ ਮੰਡਲ ਦੇ ਵਸਨੀਕਾਂ ਦੀ ਵਸਤੂ ਹੈ।

ਨਿਰੰਤਰ ਨਾਮ ਜਪਣ ਵਾਲੇ ਅਭਿਆਸੀ ਨਾਮ-ਸੁਗੰਧੀ ਦਾ ਅਨੰਦ

ਮਾਣਦੇ ਹਨ। ਨਾਮ ਦੇ ਰਜੇਂਵੇ ਸਦਕਾ ਸੁਗੰਧੀ ਨਾਲ ਭਰੇ ਹੋਏ ਡਕਾਰ ਵੀ ਆਉਂਦੇ ਹਨ। ਕਈ ਪ੍ਰੇਮੀ ਆਖਦੇ ਹਨ ਕਿ ਉਨ੍ਹਾਂ ਨੂੰ ਇਹ ਸੁਗੰਧੀ ਨਸੀਬ ਨਹੀਂ ਹੋਈ। ਗੁਰੂ ਪਿਆਰਿਓ! ਇਹ ਸੁਗੰਧੀ ਸਾਹਿਬ ਦੀ ਦਾਤਿ ਹੈ। ਨਾਮ-ਰਸੀਆਂ ਦੀ ਸੰਗਤ ਕੀਤਿਆਂ ਜੀਵਨ ਵਿਚ ਵੱਡੀ ਤਬਦੀਲੀ ਆਉਂਦੀ ਹੈ ਜਿਵੇਂ ਕਿ ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਚੰਦਨ ਕੈ ਸੰਗਿ ਤਰਵਰੁ ਬਿਗਰਿਓ ॥**
**ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥੨॥...**
**ਸੰਤਨ ਸੰਗਿ ਕਬੀਰਾ ਬਿਗਰਿਓ ॥**
**ਸੋ ਕਬੀਰੁ ਰਾਮੈ ਹੋਇ ਨਿਬਰਿਓ ॥** [ਪੰਨਾ ੧੧੫੮

ਭਾਈ ਸਾਹਿਬ ਵੀਰ ਸਿੰਘ ਜੀ ਦੇ ਜੀਵਨ ਬਾਰੇ ਅਲੌਕਿਕ ਪ੍ਰਸੰਗਾਂ ਵਿਚ ਨਾਮ ਸੁਗੰਧੀ ਬਾਰੇ ਵਿਸ਼ੇਸ਼ ਘਟਨਾ ਨੂੰ ਇਉਂ ਵਿਅਕਤ ਕੀਤਾ ਗਿਆ ਹੈ:-

"ਕਹਿੰਦੇ ਹਨ ਕਿ ਜਦੋਂ ਆਤਮਾ ਅਤਿਅੰਤ ਹੀ ਨਿਰਮਲ ਹੋ ਜਾਂਦੀ ਹੈ ਤਦੋਂ ਉਸ ਦੇ ਵਿਚੋਂ ਦੇਵਗੰਧ ਪੈਦਾ ਹੋ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਪਾਤਿਸ਼ਾਹ ਵਿਚ ਵੀ ਇਸ ਅਵਸਥਾ ਦਾ ਜ਼ਿਕਰ ਆਂਦਾ ਹੈ 'ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ' ਆਸਾ ਦੀ ਵਾਰ ਦੇ ਛੰਦਾਂ ਵਿਚ ਵੀ ਸਤਿਗੁਰੂ ਨੇ ਲਿਖਿਆ ਹੈ ਕਿ 'ਜਨ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥' ਇਹ ਖ਼ੁਸ਼ਬੋ ਸੰਸਾਰ ਦੀਆਂ ਸਾਰੀਆਂ ਖ਼ੁਸ਼ਬੋਆਂ ਤੋਂ ਵਿਲਕਸ਼ਣ ਹੈ। ਗੁਰੂ ਮੇਹਰ ਨਾਲ ਇਹ ਰੱਬੀ ਦਾਤ, ਦੇਵਗੰਧ ਦੀ, ਭਾਈ ਸਾਹਿਬ ਜੀ ਨੂੰ ਪ੍ਰਾਪਤ ਹੋ ਗਈ।

ਆਪ ਦਸਦੇ ਸਨ ਕਿ ਮੈਂ ਛਾਪੇਖਾਨੇ ਤੋਂ ਇਕ ਦਿਨ ਆ ਰਿਹਾ ਸਾਂ ਕਿ ਮੈਨੂੰ ਸ੍ਰ. ਤ੍ਰਿਲੋਚਨ ਸਿੰਘ ਜੀ ਮਿਲੇ। ਦੁਵੱਲੀ ਫਤਹਿ ਬੁਲਾਈ ਤੇ ਆਪ ਕਹਿਣ ਲਗੇ ਕਿ, 'ਅੱਜ ਤਾਂ ਆਪ ਨੇ ਬੜੀ ਸੁਹਣੀ ਖ਼ੁਸ਼ਬੋ ਲਾਈ ਹੈ। ਐਸਾ ਸੈਂਟ ਤਾਂ ਮੈਂ ਅੱਜ ਤੱਕ ਕਦੇ ਨਹੀਂ ਸੁੰਘਿਆ।' ਤਾਂ ਆਪ ਕਹਿਣ ਲਗੇ, 'ਵੀਰ ਜੀ! ਮੈਨੂੰ ਤਾਂ ਸੈਂਟ ਲਗਾਣ ਦੀ ਕੋਈ ਆਦਤ ਨਹੀਂ ਅਤੇ ਨਾ ਹੀ ਕਦੇ ਮੈਂ ਸੈਂਟ ਵਰਤਿਆ ਹੈ।' ਫਿਰ ਉਹ ਕਹਿਣ ਲਗੇ ਕਿ, 'ਖ਼ੁਸ਼ਬੋ ਕਿਥੋਂ ਆ ਰਹੀ ਹੈ?' ਤਾਂ ਮੈਂ ਕਿਹਾ, 'ਮੈਨੂੰ ਕੁਝ ਵੀ ਪਤਾ ਨਹੀਂ।' ਕਹਿਣ

ਲਗੇ, 'ਮੇਰਾ ਦਿਲ ਕਰਦਾ ਹੈ ਕਿ ਮੈਂ ਆਪ ਨੂੰ ਜੱਫ਼ੀ ਪਾ ਲਵਾਂ।' ਜਦ ਤੁਨ੍ਹਾਂ ਨੇ ਮੈਨੂੰ ਜੱਫੀ ਪਾਈ ਤਾਂ ਮੇਰੇ ਸ਼ਰੀਰ ਵਿਚੋਂ ਉਹ ਦੇਵਗੰਧ ਅਲੋਪ ਹੋ ਗਈ। ਬਾਅਦ ਵਿਚ ਕਹਿਣ ਲਗੇ ਕਿ ਹੁਣ ਤਾਂ ਖੁਸ਼ਬੋ ਨਹੀਂ ਆਂਦੀ। ਮੈਂ ਕਹਾ ਕਿ, 'ਵੀਰ ਜੀ! ਉਹ ਤਾਂ ਨਿਰੰਕਾਰੀ ਖ਼ੁਸ਼ਬੋ ਸੀ ਤੇ ਆਪ ਦੇ ਛੋਹ ਨਾਲ ਉਹ ਉਡ ਗਈ ਹੈ।'

ਸ੍ਰ. ਤ੍ਰਿਲੋਚਨ ਸਿੰਘ ਜੀ ਚਕ੍ਰਿਤ ਹੋ ਗਏ। ਕਹਿਣ ਲਗੇ ਕਿ, 'ਰੂਹਾਨੀ ਮੰਡਲ ਦੇ ਰਸਤੇ ਵਿਚ ਕੀ ਕੀ ਵਾਹਿਗੁਰੂ ਜੀ ਨੇ ਅਸਚਰਜ ਤਾਤਾਂ ਰੱਖੀਆਂ ਹਨ ਅਤੇ ਸਤਿਗੁਰੂ ਨੇ ਹਰੇਕ ਚੀਜ਼ ਦਾ ਥਹੁ ਗੁਰਬਾਣੀ ਵਿਚ ਦਿੱਤਾ ਹੈ।"

ਨਾਮ ਦੀ ਅਨਮੋਲ ਸੁਗੰਧੀ ਦਾ ਸੋਮਾ ਸਾਧ ਸੰਗਤ ਹੈ। ਉਥੇ ਹਰ ਸਮੇਂ ਨਾਮ ਦਾ ਭੰਡਾਰਾ ਵਰਤਦਾ ਰਹਿੰਦਾ ਹੈ। ਗੁਰ-ਸ਼ਬਦ ਵਿਚ ਲੀਨ ਹੋਏ ਜਗਿਆਸੂ ਮਨ ਦੇ ਚਾਉ ਅਤੇ ਆਤਮਿਕ ਹੁਲਾਰੇ ਨਾਲ ਸਾਸ ਗਿਰਾਸ ਵਾਹਿਗੁਰੂ ਜੀ ਦੇ ਵਿਸਮਾਦੀ ਸਿਮਰਨ ਦਾ ਹੁਲਾਰਾ ਮਾਣਦੇ ਰਹਿੰਦੇ ਹਨ। ਨਾਮ ਦੀ ਸੁਗੰਧੀ ਲਗਾਤਾਰੀ ਸਿਮਰਨ ਨਾਲ ਪੈਦਾ ਹੁੰਦੀ ਹੈ। ਗੁਰੂ ਦੀ ਹਜ਼ੂਰੀ ਵਿੱਚ ਗੁਰੂ ਦਾ ਗਿਆਨ, ਗੁਰੂ ਦਾ ਧਿਆਨ, ਗੁਰ-ਕਲਾ ਦਾ ਰਾਹਕਾਰ ਸਾਰੇ ਵਾਤਾਵਰਨ ਨੂੰ ਸੁਗੰਧਤ ਕਰ ਦਿੰਦਾ ਹੈ। ਇਸ ਸੁਗੰਧੀ ਦਾ ਸੁਭਾਗ ਸੋਚ-ਮੰਡਲ ਵਾਲਿਆਂ ਨੂੰ ਨਸੀਬ ਨਹੀਂ ਹੁੰਦਾ। ਇਹ ਨਿਰੋਲ ਅਨੁਭਵੀ ਮੰਡਲ ਦੇ ਵਸਨੀਕਾਂ ਦੀ ਵਸਤੂ ਹੈ।

ਭਾ.ਸ. ਗੁਰਦਾਸ ਜੀ ੧੩ਵੀਂ ਵਾਰ ਦੀ ੮ਵੀਂ ਪਉੜੀ ਵਿਚ ਪਿਰਮ ਰਸ ਦੀ ਸੁਗੰਧੀ ਦਾ ਇਉਂ ਵਰਨਣ ਕੀਤਾ ਹੈ:-

**ਲਖ ਲਖ ਬਾਵਨ ਚੰਦਨਾ, ਲਖ ਅਗਰ ਮਿਲੰਦੇ ।**
**ਲਖ ਕਪੂਰ ਕਥੂਰੀਆ, ਅੰਬਰ ਮਹਿਕੰਦੇ ।**
**ਲਖ ਲਖ ਗਉੜੇ ਮੇਦ ਮਿਲਿ ਕੇਸਰ ਚਮਕੰਦੇ ।**
**ਸਭ ਸੁਗੰਧ ਰਲਾਇਕੈ ਅਰਗਜਾ ਕਰੰਦੇ ।**
**ਲਖ ਅਰਗਜੇ ਫੁਲੇਲ ਫੁਲ ਫੁਲਵਾੜੀ ਸੰਦੇ ।**
**ਗੁਰਮੁਖਿ ਸੁਖ ਫਲ ਪਿਰਮ ਰਸੁ ਵਾਸੂ ਨ ਲਹੰਦੇ ।੭।**

ਸਿਵਾਏ ਨਾਮ ਦੀ ਸੁਗੰਧੀ ਦੇ ਹੋਰ ਸੁਗੰਧੀਆਂ ਕਾਮ-ਵਾਸ਼ਨਾ ਉਤਪਨ ਕਰਦੀਆਂ ਹਨ ਜਿਨ੍ਹਾਂ ਦਾ ਫਲ ਸੰਸਾਰੀ ਆਵਾਗਵਨ ਬਣਿਆ ਰਹਿੰਦਾ ਹੈ। ਪਰ ਗੁਰਮੁਖਾਂ ਦੇ ਹਿਰਦੇ ਅੰਦਰ ਜੋ ਪਿਰਮ-ਰਸ ਦੀ ਸੁਗੰਧੀ ਹੈ, ਉਹ ਬੁਰੀਆਂ ਵਾਸ਼ਨਾਵਾਂ ਨੂੰ ਉਡਾ ਦਿੰਦੀ ਹੈ। ਇਸ ਲਈ ਨਾਮ-ਸੁਗੰਧੀ ਅਤਿ ਸ੍ਰੇਸ਼ਟ ਹੈ। ਇਹ ਸੁਗੰਧੀ ਦ੍ਰਿਸ਼ਟੇ ਵਿਚ ਲੈ ਜਾਂਦੀ ਹੈ। ਸਾਰੀ ਸੁੰਦਰਤਾ ਨਾਸ਼ਵੰਤ ਹੈ ਪਰ ਪ੍ਰੇਮ-ਰਸ ਦੀ ਸੁੰਦਰਤਾ ਜੋ ਸੂਖਮ ਰੂਪ ਵਿਚ ਵਰਤਦੀ ਹੈ, ਅਬਿਨਾਸੀ ਹੈ। ਹਿਰਨ ਦੀ ਨਾਭੀ ਵਿਚ ਸੁਗੰਧੀ ਹੈ ਪਰ ਉਹ ਅਗਿਆਨਤਾ ਵਸ ਹੋ ਕੇ ਬਾਹਰ ਝਾੜਾਂ ਵਿਚ ਸੁਗੰਧੀ ਟੋਲਦਾ ਫਿਰਦਾ ਰਹਿੰਦਾ ਹੈ। ਇਸੇ ਤਰ੍ਹਾਂ ਨਾਮ ਦੀ ਸੁਗੰਧੀ ਮਨੁੱਖ ਦੇ ਹਿਰਦੇ ਵਿਚ ਹੈ, ਇਹ ਤੀਰਥ ਯਾਤਰਾ ਲਈ ਹੀ ਕਮਰਕਸੇ ਕਸੀ ਰਖਦਾ ਹੈ। ਅੰਤਰ-ਆਤਮੇ ਨਾਮ ਨਾਲ ਨਹੀਂ ਜੁੜਦਾ।

ਤੱਤ ਇਹ ਹੈ ਕਿ ਨਿਰੰਤਰ ਨਾਮ-ਸਿਮਰਨ ਕੀਤਿਆਂ ਸੁਗੰਧੀ ਹਿਰਦੇ ਵਿਚੋਂ ਪ੍ਰਗਟ ਹੋ ਆਉਂਦੀ ਹੈ ਜਿਸ ਨਾਲ 'ਸਭੁ ਜਨਮੁ ਧਨੁ ਧੰਨਾ' ਹੋ ਜਾਂਦਾ ਹੈ।



# ਨਾਮੁ ਨੀਸਾਣੁ

ਦੁਨਿਆਵੀ ਨੀਸਾਣ ਬਚੇ ਤੋਂ ਲੈ ਕੇ ਬੁੱਢੇ ਤੱਕ, ਵਿਦਿਆਰਥੀ-ਸਿਖਿਆਰਥੀ ਤੋਂ ਲੈ ਕੇ ਵਿਦਿਆ ਦਾਤਾ ਤੱਕ, ਕੰਗਾਲ ਤੋਂ ਲੈ ਕੇ ਬਾਦਸ਼ਾਹ ਤੱਕ ਸਾਰੇ ਹੀ ਨਿਸ਼ਾਨ ਪਾਂਦੇ ਤੇ ਮਿਟਾਂਦੇ ਰਹਿੰਦੇ ਹਨ, ਪਰ ਇਹ 'ਨਾਮ ਨੀਸਾਣੁ' ਗੁਰ-ਪਰਮੇਸ਼ਰ ਜੀ ਦੀ ਨਦਰਿ ਅਤੇ ਬਖਸ਼ਿਸ਼ ਦੁਆਰਾ ਕਿਸੇ ਵਿਰਲੇ ਵਡਭਾਗੇ ਜੀਵ ਦੇ ਮਥੇ ਤੇ ਪੈਂਦਾ ਹੈ ਜੋ ਕਿਸੇ ਤੋਂ ਮਿਟਾਇਆਂ ਭੀ ਨਹੀਂ ਮਿਟ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਅੰਕਿਤ ਬਾਣੀਆਂ ਦਾ ਤਤਕਰਾ ਵੇਖੋ ਤਾਂ ਉਸ ਦੇ ਆਦਿ ਵਿਚ 'ਜਪੁ' ਬਾਣੀ ਦਾ ਨਾਂ 'ਜਪੁ ਨੀਸਾਣੁ' ਲਿਖਿਆ ਹੋਇਆ ਹੈ। ਸਤਿਗੁਰੂ ਦੇ ਪਾਵਨ ਹੁਕਮਨਾਮਿਆਂ ਵਿਚ ਗੁਰੂ ਜੀ ਦੇ ਮੁਬਾਰਕ ਹਸਤਾਖਰ ਨੀਸਾਣ ਵਜੋਂ ਮੌਜੂਦ ਹਨ।

ਇਸ ਸੰਦਰਭ ਵਿਚ ਗੁਹਜ ਗਲ ਕਰਨ ਤੋਂ ਪਹਿਲਾਂ ਪ੍ਰਗਟ ਰੂਪ ਵਿਚ ਨਿਸ਼ਾਨ ਦੀ ਜਾਣ ਪਛਾਣ ਕਰ ਲਈਏ।

ਜਿਤਨੇ ਵੀ ਨਿਸ਼ਾਨ ਹੁੰਦੇ ਹਨ ਸਭ ਦੀ ਆਪੋ ਆਪਣੀ ਪਛਾਣ ਹੈ। ਗੁਰਦੁਆਰਿਆਂ ਉਤੇ ਬਸੰਤੀ ਰੰਗ ਦੇ ਝੂਲਦੇ ਨਿਸ਼ਾਨ* ਅਤੇ ਖੰਡੇ ਦੂਰੋਂ ਹੀ ਗੁਰ-ਅਸਥਾਨ ਦਾ ਪਤਾ ਦਿੰਦੇ ਹਨ।

ਗੁਰਬਾਣੀ ਵਿਚ 'ਨੀਸਾਣ' ਪਦ ਦਾ ਪ੍ਰਯੋਗ ਘੱਟੋ ਘੱਟ ੪੦ ਥਾਵਾਂ ਤੇ ਵਖ ਵਖ ਅਰਥਾਂ ਵਿਚ ਕੀਤਾ ਹੋਇਆ ਉਪਲਬਧ ਹੈ। 'ਜਪੁ' ਬਾਣੀ ਵਿਚ ਵੀ ਤਿੰਨ ਪੰਕਤੀਆਂ ਅੰਦਰ ਇਸ ਸਰੂਪ ਦੇ ਦਰਸ਼ਨ ਹੁੰਦੇ ਹਨ:-

**ੳ- ਗਾਵੈ ਕੋ ਦਾਤਿ ਜਾਣੈ ਨੀਸਾਣੁ ॥** [ਪੰਨਾ ੧

**ਅ- ਅਮੁਲੁ ਬਖਸੀਸ ਅਮੁਲੁ ਨੀਸਾਣੁ ॥** [ਪੰਨਾ ੫

---

* ਲਾਗਤੇ ਦਿਵਾਨ ਰਹੇ ਗਾਵਤੇ ਸੁਜਾਨ ਰਹੇ
ਝੂਲਤੇ ਨਿਸ਼ਾਨ ਰਹੇ ਸਚੇ ਪਾਤਸ਼ਾਹ ਕੇ । (ਕਵਿਰਾਜ ਸੰਤ ਨਿਰਮਲ ਸਿੰਘ ਜੀ)

**ੲ- ਨਦਰੀ ਕਰਮਿ ਪਵੈ ਨੀਸਾਣੁ ॥** [ਪੰਨਾ ੭

'ਨੀਸਾਣੁ' ਪਦ ਦੁਨੀਆਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ 'ਰਬੀ-ਦਰਗਾਹ' ਵਿਚ ਵੀ, ਪਰ ਦੋਹਾਂ ਨੀਸਾਣਾਂ ਦੀਆਂ ਕਦਰਾਂ ਕੀਮਤਾਂ ਤੋਂ ਜਾਣੂੰ ਹੋਣਾ ਹਰੇਕ ਜਗਿਆਸੂ ਲਈ ਮਹੱਤਵਪੂਰਨ ਹੈ।

'ਨੀਸਾਣੁ' ਪਦ ਦੇ ਬਾਹਰਮੁਖੀ ਅਰਥ ਨਿਸ਼ਾਨ, ਚਿੰਨ, ਪ੍ਰਗਟ, ਸਹੀ ਆਦਿ ਹਨ ਪਰ ਇਹ ਸ਼ਬਦ ਪਰਵਾਨਾ, ਨਗਾਰਾ ਅਤੇ ਝੰਡਾ ਦੇ ਅਰਥਾਂ ਨੂੰ ਵੀ ਰੂਪਮਾਨ ਕਰਦਾ ਹੈ। ਗੁਰਬਾਣੀ ਵਿਚ ਸਚੁ ਨੀਸਾਣੁ ਤੋਂ ਇਲਾਵਾ ਸਬਦ ਨੀਸਾਣ, ਨਾਮ ਨੀਸਾਣ 'ਰਾਮਨਾਮੁ ਨੀਸਾਣ' ਦੀ ਵਰਤੋਂ ਦੇ ਹੇਠ ਲਿਖੀਆਂ ਪੰਕਤੀਆਂ ਵਿਚ ਇਸ ਤਰ੍ਹਾਂ ਦਰਸ਼ਨ ਹੁੰਦੇ ਹਨ:-

**੧- ਗੁਰ ਕਾ ਸਬਦੁ ਸਚੁ ਨੀਸਾਣੁ ॥** (ਪਰਵਾਨਾ) [ਪੰਨਾ ੩੫੫

**੨- ਗੁਰ ਕੈ ਸਬਦਿ ਨਾਮਿ ਨੀਸਾਣੁ ॥** (ਪ੍ਰਗਟ) [ਪੰਨਾ ੧੧੭੫

**੩- ... ਤਹ ਬਾਜੈ ਸਬਦੁ ਨੀਸਾਣੁ ॥** (ਨਗਾਰਾ) [ਪੰਨਾ ੧੨੯੧

**੪- ਨਦਰਿ ਤਿਨ੍ਾ ਕਉ ਨਾਨਕਾ,**
**ਨਾਮੁ ਜਿਨ੍ਾ ਨੀਸਾਣੁ ॥** (ਝੰਡਾ) [ਪੰਨਾ ੧੨੩੯

**੫- ਸਤਿਗੁਰ ਮਿਲੈ ਤ ਪੂਰਾ ਪਾਈਐ, ਭਜੁ ਰਾਮਨਾਮੁ ਨੀਸਾਣੁ॥**

**੬- ਨਾਮੁ ਅਵਖਧੁ ਨਾਮੁ ਆਧਾਰੁ, ਅਰੁ ਨਾਮੁ ਸਮਾਧਿ ਸੁਖੁ,**
**ਸਦਾ ਨਾਮ ਨੀਸਾਣੁ ਸੋਹੈ** [ਪੰਨਾ ੧੩੯੨

**੭- ਨੇਜਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ॥**[ਪੰ. ੧੪੦੮

ਪੁਰਾਤਨ ਧਮੇਂ ਵਿਚ ਗੁਲਾਮਾਂ ਦੇ ਮਾਲਿਕ ਆਪੋ ਆਪਣੇ ਵੱਖਰੇ ਨਿਸ਼ਾਨ ਗੁਲਾਮਾਂ ਦੇ ਮੱਥੇ ਤੇ ਲਾਇਆ ਕਰਦੇ ਸਨ ਜਿਸ ਨਾਲ ਉਹ ਦੂਜੇ ਮਾਲਿਕ ਦੇ ਗੁਲਾਮਾਂ ਨਾਲੋਂ ਵਖਰੇ ਪਛਾਣੇ ਜਾਂਦੇ ਸਨ। ਗੁਰਬਾਣੀ ਵਿਚ ਅਤੇ ਭਾਈ ਨੰਦ ਲਾਲ ਜੀ ਦੀਆਂ ਗਜ਼ਲਾਂ ਵਿਚ ਵੀ ਅਜਿਹੇ 'ਨੀਸਾਣ' ਦਾ ਜ਼ਿਕਰ ਹੈ:-

**ਲਾਲ ਸਗਿ ਗ਼ੁਲਾਮ ਗੁਰਗੋਬਿੰਦ ਸਿੰਘ ॥**
**ਦਾਗ਼ਦਾਰਿ ਨਾਮ ਗੁਰੂ ਗੋਬਿੰਦ ਸਿੰਘ ॥** [ਤੌਸੀਫੋ ਸਨਾ

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਮੈਂ ਕੂਕਰ ਸਤਿਗੁਰੂ ਦਾ ਦਾਸਰਾ

ਅਤੇ ਕੂੱਤਾ ਹਾਂ ਅਤੇ ਮੇਰੇ ਮੱਥੇ ਤੇ ਸਤਿਗੁਰੂ ਜੀ ਦਾ ਦਾਗ਼ (ਨਿਸ਼ਾਨ) ਹੈ।

ਗੁਰੂ ਘਰ ਵਿਚ ਗੁਰਤਾ ਗਦੀ ਦੇਣ ਸਮੇਂ 'ਨੀਸਾਣ' ਲਗਾਉਣ ਦੀ ਮਰਯਾਦਾ ਚਲਦੀ ਰਹੀ। ਛੇਵੀਂ ਪਾਤਸ਼ਾਹੀ ਤੱਕ ਬਾਬਾ ਬੁੱਢਾ ਜੀ ਤਿਲਕ ਅਥਵਾ ਨੀਸਾਣ ਲਾਉਂਦੇ ਰਹੇ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਸ਼੍ਰੀ ਗੁਰੂ ਅੰਗਦ ਦੇਵ ਜੀ ਨੂੰ ਪਰਖ ਕੇ ਗੁਰ-ਗਦੀ ਦਿੱਤੀ। ਇਥੇ ਬਹੁਤਾ ਵੇਰਵਾ ਦੇਣ ਦੀ ਲੋੜ ਨਹੀਂ। ਬਾਕੀ ਸਤਿਗੁਰਾਂ ਨੂੰ ਗੁਰਗਦੀ ਤੇ ਸੁਸ਼ੋਭਿਤ ਕਰਨ ਤੋਂ ਪਹਿਲਾਂ ਉਹ ਪਰਖ-ਕਸਵਟੀ ਤੇ ਪਰਖਿਆ ਜਾਂਦਾ ਰਿਹਾ। ਪਰਖਣ ਮਗਰੋਂ ਸਤਿ ਸੰਗਤ ਵਿਚ ਗੁਰਤਾ ਪਦ ਨੂੰ 'ਨੀਸਾਣੁ' ਰਾਹੀਂ ਪ੍ਰਗਟ ਕੀਤਾ ਗਿਆ। ਇਸੇ ਪ੍ਰਚਲਤ ਮਰਯਾਦਾ ਅਨੁਸਾਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਹਿਬ-ਏ-ਕਮਾਲ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰ-ਗੱਦੀ ਸੌਂਪੀ। 'ਨੀਸਾਣੁ' ਨਾਲ ਸੁਸ਼ੋਭਤ ਕੀਤਾ ਤੇ ਆਪ ਮੱਥਾ ਟੇਕਿਆ।

ਗਲ ਤਾਂ 'ਜੈਸੀ ਕਾਰ ਕਮਾਇ' ਤੇ ਮੁਕਦੀ ਹੈ, ਜੇ ਇਥੋਂ ਭਗਤ ਜਨ ਸਤਿਗੁਰ ਸੱਚੇ ਪਾਤਿਸ਼ਾਹ ਜੀ ਦਾ ਨਾਮ ਰੂਪੀ ਪਰਵਾਨਾ ਲੈ ਕੇ ਰਬੀ ਦਰਗਾਹ ਵਿਚ ਜਾਏ, ਤਾਂ 'ਧਰਮੁ ਦਲਾਲ ਪਲੁ ਪਾਏ ਨੀਸਾਣੁ'(ਪੰ. ੭੮੯) ਅਰਥਾਤ ਧਰਮ ਰਾਜਾ ਖੋਟੇ ਤੇ ਖਰੇ ਅਮਲ ਦਾ ਨਿਸਾਣੁ ਲਾ ਦੇਂਦਾ ਹੈ। ਪਰ ਪ੍ਰਭੂ ਪਾਸ ਜਦ ਜੀਵ 'ਨਾਮ ਨੀਸਾਣੁ' ਸਹਿਤ ਜਾਂਦਾ ਹੈ ਤਾਂ ਰਬੀ ਦਰਗਾਹ ਵਿਚ ਉਸ ਦੀ ਜੈ ਜੈਕਾਰ ਹੁੰਦੀ ਹੈ।

'ਨਾਮ ਨੀਸਾਣੁ' ਜੀਵ ਦੇ ਮੱਥੇ ਤੇ ਕਿਵੇਂ ਲਗਦਾ ਹੈ?

ਕਲਜੁਗ ਵਿਚ ਨਿਰਬਾਣ ਕੀਰਤਨ ਪਰਧਾਨ ਹੈ, ਕੀਰਤਨ ਕਰਨ ਤੇ ਸੁਣਨ ਵਾਲਾ ਜੇ ਕਰਣੀ ਦੇ ਖੇਤਰ ਵਿਚ ਪੂਰਾ ਉਤਰਦਾ ਹੋਵੇ, ਉਸ ਦੇ ਪੂਰਬਲੇ ਸ੍ਰੇਸ਼ਟ ਕਰਮ ਹੋਣ ਤਾਂ ਮਿਹਰਵਾਨ ਗੁਰੂ ਪਾਸੋਂ ਉਸ ਨੂੰ ਬਖਸ਼ਿਸ਼ ਰੂਪੀ ਸੱਚਾ ਨੀਸਾਣੁ ਪ੍ਰਾਪਤ ਹੋ ਜਾਂਦਾ ਹੈ। 'ਆਸਾ ਕੀ ਵਾਰ' ਵਿਚ ਰੋਜ਼ ਪੜ੍ਹਦੇ ਸੁਣਦੇ ਹਾਂ:-

**ਨਾਨਕ, ਮਤੀ ਮਿਥਿਆ ਕਰਮ ਸਚਾ ਨੀਸਾਣੁ ॥** [ਪੰਨਾ ੪੬੭

ਸਚ ਖੰਡ ਜਾਣ ਦਾ ਪਰਵਾਨਾ 'ਨਾਮ ਨੀਸਾਣੁ' ਹੈ, ਜਿਵੇਂ ਬਾਹਰਲੇ ਮੁਲਕ ਵਿਚ ਜਾਣਾ ਹੋਵੇ ਤਾਂ ਜਹਾਜ਼ ਦਾ ਸਫ਼ਰ ਕਰਨ ਲਈ ਪਾਸਪੋਰਟ ਤੇ ਵੀਜ਼ੇ ਦੀ ਲੋੜ ਪੈਂਦੀ ਹੈ। ਪਾਸਪੋਰਟ ਬਣਨ ਤੋਂ ਪਹਿਲਾਂ ਸਰਕਾਰ ਪਾਸੋਂ ਯਾਤਰੀ ਦਾ

ਆਚਰਨ ਸਰਟੀਫਿਕੇਟ ਪ੍ਰਾਪਤ ਕੀਤਾ ਜਾਂਦਾ ਹੈ। ਜੇ ਆਚਰਨ ਚੰਗਾ ਹੋਵੇ ਤਾਂ ਪਾਸਪੋਰਟ ਬਣਦਾ ਹੈ ਵਰਨਾ ਨਹੀਂ ਬਣਦਾ। ਇਸੇ ਤਰ੍ਹਾਂ ਜਿਸ ਜੀਵ ਦੇ ਹਿਰਦੇ ਅੰਦਰ ਨਾਮ ਹੈ ਉਸ ਨੂੰ ਰਾਹਦਾਰੀ ਪ੍ਰਾਪਤ ਕਰਨ ਵਿੱਚ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਪੈਂਦੀ ਅਤੇ ਨਾ ਕੋਈ ਪੁਛ-ਗਿੱਛ ਹੁੰਦੀ ਹੈ।

ਜਿਹੜਾ ਜਗਿਆਸੂ ਅੰਮ੍ਰਿਤ ਵੇਲੇ ਜਾਗਦਾ ਹੈ, ਨਾਮ-ਸਿਮਰਨ ਕਰਦਾ ਹੈ, ਪ੍ਰਭੂ ਨਾਲ ਪ੍ਰੇਮ ਕਰਦਾ ਹੋਇਆ, ਹੁਕਮ-ਮੰਨਦਾ ਹੈ, ਪ੍ਰਸੰਨ ਚਿਤ ਰਹਿੰਦਾ ਹੈ। ਹੁਕਮ ਤੇ (ਭਾਣੇ) ਵਿਚ ਰਹਿ ਕੇ, ਕਰਮ ਖੰਡ ਤੋਂ ਕਿਰਪਾ (ਵਾਲਾ ਮਾਣ) ਪ੍ਰਾਪਤ ਕਰਕੇ ਸਚਖੰਡ ਵਿਚ ਜਾ ਪਹੁੰਚਦਾ ਹੈ ਉਸ ਨੂੰ ਪਹਿਲਾਂ ਸੱਚਾ 'ਨਾਮ ਨੀਸਾਣੁ' ਨਸੀਬ ਹੁੰਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ 'ਨੀਸਾਣੁ' ਸ਼ਬਦ ਦੀ ਵਰਤੋਂ ਇਸ ਤਰ੍ਹਾਂ ਕੀਤੀ ਹੈ:-

**੧- ਸਚੁ ਸਬਦੁ ਨੀਸਾਣੁ, ਸੁਰਤਿ ਸਮਾਈਐ॥** [ਵਾਰ ੩-੩(੮)
**੨- ਸਚੁ ਨੀਸਾਣੁ ਅਪਾਰੁ, ਜੋਤਿ ਉਜਾਲਿਆ ॥** [ਵਾਰ ੩-੧੫(੫)
**੩- ਮਥੈ ਟਿਕਾ ਲਾਲ ਨੀਸਾਣੁ ਸੁਹਾਇਆ॥** [ਵਾਰ ੨੦-੫(੫)
**੪- ਪੰਚ ਸਬਦ ਪਰਵਾਣੁ, ਨੀਸਾਣੁ ਵਜਾਇਆ॥** [ਵਾਰ ੨੨-੫(੮)
**੫- ਸਚੁ ਨੀਸਾਣੁ ਦੀਬਾਣ ਸਚੁ,**
**ਸਚੁ ਤਾਣੁ ਸਚੁ ਮਾਣੁ ਮਹਤਾ ॥** [ਵਾਰ ੨੪-੧੯(੬)
**੬- ਸਚੁ ਫੁਰਮਾਣੁ ਨੀਸਾਣੁ ਸਚੁ,**
**ਸਚਾ ਹੁਕਮੁ ਨ ਮੂਲਿ ਫਿਰੰਦਾ ॥** [ਵਾਰ ੨੬-੧(੩)

ਅਸਲੀਅਤ ਇਹ ਹੈ ਕਿ '੧ਓਂ' ਜਿਸ ਦੀ ਸੁਰਤਿ ਵਿਚ ਸਮਾਅ ਜਾਂਦਾ ਹੈ, ਉਸ ਨੂੰ 'ਨਾਮ ਨੀਸਾਣੁ' ਦਾ ਰੂਪ ਪ੍ਰਗਟ ਹੋ ਆਉਂਦਾ ਹੈ। ਇਸ 'ਨਾਮ ਨੀਸਾਣੁ' ਨਾਲ ਜਦੋਂ ਜੀਵ ਰਬੀ ਦਰਗਾਹ ਵਿਚ ਪਹੁੰਚਦਾ ਹੈ ਤਾਂ ਪਰਵਾਣੇ ਹੋਏ ਜੀਵ ਨੂੰ ਆਦਰ ਮਿਲਦਾ ਹੈ:-

**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸਭ ਦੇਊ ॥** [ਪੰਨਾ ੨੫੨

'ਨੀਸਾਣ' ਦਾ ਅੰਤਲਾ ਸਿੱਟਾ ਇਹ ਹੈ ਕਿ ਆਪਾ ਭਾਵ ਮਿਟਾ ਕੇ 'ਗੁਰਮਤਿ ਰਿਦੇ ਗਰੀਬੀ ਆਵੈ' ਵਾਲਾ ਮਾਰਗ ਅਪਨਾਇਆ ਜਾਵੇ, ਤਾਂ ਕਿਤੇ ਨਾਮ-ਅਭਿਆਸੀ 'ਨੀਸਾਣੁ' ਪ੍ਰਾਪਤ ਕਰਨ ਦੇ ਯੋਗ ਬਣਦਾ ਹੈ।

ਸਿੱਖ ਇਤਿਹਾਸ ਦਾ ਅਧਿਐਨ ਕਰੀਏ ਅਤੇ ਗੁਰਬਾਣੀ ਦਾ ਸਚੇ ਹਿਰਦੇ ਨਾਲ ਵੀਚਾਰ ਕਰੀਏ ਤਾਂ 'ਨੀਸਾਣੁ' ਬਾਰੇ ਕਈ ਤੱਥ ਉਜਾਗਰ ਹੁੰਦੇ ਹਨ। 'ਨੀਸਾਣੁ' ਦਰਗਾਹੀ ਮਾਣ ਹੈ, ਸਿਰਪਾਉ ਹੈ। ਗੁਰੂ ਨਾਨਕ ਦੇਵ ਜੀ ਨੂੰ ਅਜਿਹਾ ਮਾਣ ਪ੍ਰਾਪਤ ਹੋਇਆ ਜਿਸ ਦਾ ਜ਼ਿਕਰ ਆਪ ਜੀ ਨੇ ਮਾਝ ਕੀ ਵਾਰ ਵਿੱਚ ਇਸ ਤਰ੍ਹਾਂ ਕੀਤਾ ਹੈ:-

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥....** [ਪੰਨਾ ੧੫੦

ਇਸ 'ਨੀਸਾਣੁ' ਦਾ ਜ਼ਿਕਰ ਸਵਈਏ ਮਹਲੇ ਤੀਜੇ ਵਿਚ ਵੀ ਅੰਕਿਤ ਹੈ:-

**ਤੇਰੈ ਹੁਕਮ ਪਵੈ ਨੀਸਾਣੁ, ਤਉ ਕਰਉ ਸਾਹਿਬ ਕੀ ਸੇਵਾ ॥**
**ਜਬ ਗੁਰੁ ਦੇਖੈ ਸੁਭ ਦਿਸਟਿ,**
**ਨਾਮੁ ਕਰਤਾ ਮੁਖਿ ਮੇਵਾ ॥** [ਪੰਨਾ ੧੩੯੫

ਅੰਤ ਵਿੱਚ ਸਾਰੀ ਵੀਚਾਰ ਦਾ ਨਿਰਣਾ ਇਹ ਹੈ ਕਿ ਜਿਸ ਜਗਿਆਸੂ ਨੂੰ 'ਸਚਉ ਕਰਮੁ' ਪ੍ਰਾਪਤ ਹੁੰਦਾ ਹੈ, ਉਸ ਦੇ ਮਸਤਕ ਉਤੇ 'ਨਾਮੁ-ਨੀਸਾਣੁ' ਸੋਭਦਾ ਹੈ:-

**ੳ-ਮਸਤਕਿ ਨੀਸਾਣੁ ਸਚਉ ਕਰਮੁ, ਕਲ੍ਹ ਜੋੜਿ ਕਰ ਧ੍ਹਾਇਅਉ॥**
**ਪਰਸਿਅਉ ਗੁਰੂ ਸਤਿਗੁਰ ਤਿਲਕੁ,**
**ਸਰਬ ਇਛ ਤਿਨਿ ਪਾਇਅਉ ॥** [ਪੰਨਾ ੧੩੯੪

**ਅ-ਹੰਰਿ ਭਾਇਆ ਸਤਿਗੁਰੁ ਬੋਲਿਆ,**
**ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**
**ਰਾਮਦਾਸ ਸੋਢੀ ਤਿਲਕੁ ਦੀਆ,**
**ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥** [ਪੰਨਾ ੯੨੩

# ਅਨਹਦ ਸ਼ਬਦ-ਦਸਮ ਦੁਆਰ

ਸ਼ਬਦ ਬ੍ਰਹਮ ਹੈ, ਸ਼ਬਦ ਗੁਰੂ ਹੈ, ਸ਼ਬਦ ਜੋਤਿ ਹੈ ਅਤੇ ਸ਼ਬਦ ਮਹਾਨ ਸ਼ਕਤੀ ਹੈ। ਨਾਮ (ਸ਼ਬਦ) ਪਰਦਰਸ਼ਕ ਦੇ ਰੂਪ ਵਿਚ ਹਰੇਕ ਜਗਿਆਸੂ ਦੇ ਹਿਰਦੇ ਵਿਚ ਵਸ ਰਿਹਾ ਹੈ ਪਰ ਅਗਿਆਨਤਾ ਕਰਕੇ ਹਰੇਕ ਜੀਵ ਨੂੰ ਪਰਤੱਖ ਰੂਪ ਵਿਚ ਇਸ ਦੇ ਦਰਸ਼ਨ ਨਹੀਂ ਹੁੰਦੇ। ਸ਼ਬਦ-ਜੋਤਿ ਦੇ ਦਰਸ਼ਨ ਓਹਨਾਂ ਆਤਮਾਵਾਂ ਨੂੰ ਨਸੀਬ ਹੁੰਦੇ ਹਨ ਜਿਨ੍ਹਾਂ ਉਪਰ ਗੁਰੂ ਦੀ ਰਹਿਮਤ ਬਰਸਦੀ ਹੈ। ਦਰਸ਼ਨ ਤੋਂ ਪਹਿਲਾਂ ਜਗਿਆਸੂ ਦੇ ਨੇਤਰਾਂ ਵਿੱਚ ਗਿਆਨ ਅੰਜਨ ਪੈਂਦਾ ਹੈ। ਇਸ ਬਾਰੇ ਗੁਰ ਵਾਕ ਹਨ:-

**੧- ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ,**
**ਤਾ ਕਉ ਸਰਬ ਪ੍ਰਗਾਸਾ ॥**
**ਅਗਿਆਨਿ ਅੰਧੇਰੈ ਸੂਝਸਿ ਨਾਹੀ,**
**ਬਹੁੜਿ ਬਹੁੜਿ ਭਰਮਾਤਾ ॥੩॥** [ਪੰਨਾ ੬੧੦

**੨- ਕਹਤ ਨਾਨਕ ਜਨੁ ਜਾਗੈ ਸੋਇ ॥**
**ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥** [ਪੰਨਾ ੧੧੨੮

ਅਨਹਦ ਸ਼ਬਦ ਉਹ ਹੈ ਜੋ ਬਿਨਾ ਵਜਾਇਆਂ ਦਿਨ ਰਾਤ ਵਜਦਾ ਰਹਿੰਦਾ ਹੈ। ਇਹ ਸ਼ਬਦ '੧ਓ' ਦੀ ਧੁਨੀ ਦਾ ਹੀ ਰੂਪ ਹੈ। ਏਕ ਰੂਪ ਅਨੇਕ ਦਰਸ਼ਨ ਵਾਲਾ ਸ਼ਬਦ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੈ। ਇਸ ਸ਼ਬਦ ਦੀ ਪਛਾਣ ਕਰਨੀ ਕੋਈ ਸਾਧਾਰਨ ਗਲ ਨਹੀਂ, ਕਿਉਂਕਿ ਇਸਦਾ ਗੁਹਝ ਭੇਦ ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਜਗਿਆਸੂ ਹੀ ਲਭ ਸਕਦਾ ਹੈ।

ਸ਼ਬਦ ਦੀ ਪਕੜ ਉਨ੍ਹਾਂ ਆਤਮ ਰੱਸੀਆਂ ਨੂੰ ਹੁੰਦੀ ਹੈ ਜਿਨ੍ਹਾਂ ਦੀ ਸੁਰਤਿ ਵਿੱਚ ਨਾਮ-ਚੁੰਬਕ ਵਾਲੇ ਗੁਣ ਦੀ ਹੋਂਦ ਹੋਵੇ। ਜਦੋਂ ਤੱਕ ਜੀਵਨ ਵਿਚ 'ਜਉ ਪਾਰਸਹਿ ਨਹ ਪਰਸੈ' ਵਾਲੀ ਕਲਾ ਪ੍ਰਗਟ ਨਹੀਂ ਹੁੰਦੀ ਓਦੋਂ ਤੱਕ ਨਾਮ ਦੇ ਜਾਪ

ਅਭਿਆਸ ਵਿਚ ਅਜੇ ਕਮੀ ਹੈ। ਰਸਨਾ ਦੁਆਰਾ ਕੀਤਾ 'ਜਾਪੁ' ਜਦੋਂ ਅਭਿਆਸੀ ਦੇ ਕੰਠ ਵਿਚ ਉਤਰਦਾ ਹੈ ਤਾਂ 'ਜਪੁ' ਬਣਦਾ ਹੈ। ਜਦੋਂ ਇਹ 'ਜਪੁ' ਹਿਰਦੇ ਵਿਚ ਸਮਾਅ ਜਾਂਦਾ ਹੈ ਤਾਂ ਨਿਰੰਤਰ ਸਿਮਰਨ ਦਾ ਰੂਪ ਧਾਰਨ ਕਰ ਜਾਂਦਾ ਹੈ। ਸਹਜੇ ਸਹਜੇ ਇਹ 'ਅਜਪਾ ਜਾਪ' ਬਣਦਾ ਹੈ, ਫਿਰ 'ਅਨਹਦ' ਸ਼ਬਦ ਦਾ ਪ੍ਰਤੀਕ ਹੋ ਨਿਬੜਦਾ ਹੈ। ਜਿਵੇਂ ਕਲਾਕ ਵਿਚ ਚਲ ਰਹੇ ਪੈਂਡੂਲਮ ਦੀ ਆਵਾਜ਼ ਆਉਂਦੀ ਹੈ ਤਿਵੇਂ ਹਿਰਦੇ ਵਿਚ ਸ਼ਬਦ ਦੀ ਧੁਨੀ ਹਰ ਵੇਲੇ ਸੁਤੇ ਹੀ ਵਜਦੀ ਸੁਣਾਈ ਦੇਂਦੀ ਰਹਿੰਦੀ ਹੈ।

*"ਅਨਹਤ ਸਬਦੁ ਸੁਹਾਵਾ"* (ਪੰਨਾ ੭੭੮) ਅਤੇ *'ਅਨਹਦ ਸਬਦਿ ਸੁਹਾਵਣੇ, ਪਾਈਐ ਗੁਰ ਵੀਚਾਰਿ'* (ਪੰਨਾ ੨੧) ਤੋਂ ਇਹ ਸੇਧ ਮਿਲਦੀ ਹੈ ਕਿ ਗੁਰਬਾਣੀ ਦੀ ਵੀਚਾਰ ਤੇ ਕਮਾਈ ਸਦਕਾ ਹੀ ਅਨਹਦ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਜਿਹੜਾ ਜਗਿਆਸੂ ਗੁਰਮਤਿ ਉਪਦੇਸ਼ ਨਾਲ ਇਕ-ਮਿਕ ਹੋ ਕੇ ਨਾਮ-ਸਿਮਰਨ ਦੀ ਕਮਾਈ ਕਰਦਾ ਹੈ, ਉਸ ਦੇ ਹਿਰਦੇ ਵਿਚ ਅਨਹਦ ਸ਼ਬਦ ਦਾ ਵਾਜਾ ਵਜਦਾ ਹੈ:-

**ਗੁਰਮਤਿ ਰਾਮੁ ਜਪੈ ਜਨੁ ਪੂਰਾ ॥**
**ਤਿਤੁ ਘਟ ਅਨਹਤ ਬਾਜੇ ਤੂਰਾ ॥** [ਪੰਨਾ ੨੨੮

'ਰਾਮੁ' ਤੋਂ ਭਾਵ ਕਿਸੇ ਅਵਤਾਰ ਦਾ ਨਾਮ ਨਹੀਂ, ਇਹ ਓਹ ਰਾਮੁ ਹੈ ਜੋ ਹਰ ਥਾਂ ਰਮਿਆ ਹੋਇਆ ਹੈ। ਅਨਹਦ ਵਾਜੇ ਵਜਣ ਦਾ ਵਸੀਲਾ ਗੁਰੂ ਦਾ ਸ਼ਬਦ ਹੀ ਹੈ:

**ਅਨਹਦ ਵਾਜੇ ਧੁਨਿ ਵਜਦੇ, ਗੁਰ ਸਬਦਿ ਸੁਣੀਜੈ॥**[ਪੰਨਾ ੯੫੪

ਅਨਹਦ ਵਾਜੇ ਦੀ ਧੁਨੀ ਸੁਣਨ ਵਿਚ ਗੁਰ ਸ਼ਬਦ ਦੀ ਸ਼ਕਤੀ ਹੀ ਵਰਤਦੀ ਹੈ। ਜਿਸ ਹਿਰਦੇ ਵਿਚ ਇਹ ਵਾਜੇ ਵਜਦੇ ਹਨ, ਉਸ ਹਿਰਦੇ ਵਿਚ ਹੀ ਰਬੀ-ਜੋਤਿ ਦਾ ਪ੍ਰਕਾਸ਼ (ਪ੍ਰਗਟਾਅ) ਹੁੰਦਾ ਹੈ। ਉਸ ਨੂੰ ਸੁਆਸਾਂ ਦੀ ਗਤੀ ਦਾ ਗਿਆਨ ਹੋ ਜਾਂਦਾ ਹੈ। ਜਦੋਂ ਸੁਆਸਾਂ ਦੀ ਚਾਲ ਸਹਜ ਵਾਲੀ ਹੋਵੇ ਤਾਂ ਇਸ ਦਾ ਭਾਵ ਇਹ ਹੁੰਦਾ ਹੈ ਕਿ ਹਿਰਦੇ ਅੰਦਰ ਨਾਮ ਦੀ ਸੀਤਲਤਾ ਪਰਵੇਸ਼ ਕਰ ਗਈ ਹੈ। ਜੇ ਸੁਆਸਾਂ ਦੀ ਗਤੀ ਤੇਜ਼ ਚਾਲ ਵਾਲੀ ਹੋਵੇ, ਸਾਹ ਚੜ੍ਹ ਜਾਂਦਾ ਹੈ, ਦਿਲ ਦੀ ਧੜਕਨ ਵੱਧ ਜਾਂਦੀ ਹੈ ਅਤੇ ਦਿਲ ਦਾ ਦੌਰਾ ਪੈ ਜਾਂਦਾ ਹੈ। ਕਈ ਵਾਰੀ ਅਜਿਹੀ

ਹਾਲਤ ਤੇ ਕਾਬੂ ਪਾਉਣਾ ਵੀ ਔਖਾ ਹੋ ਜਾਂਦਾ ਹੈ।

ਨਾਮ ਸਾਰੁ ਵਸਤੂ ਹੈ। ਨਾਮ ਦੀ ਧੁਨੀ ਪਰਵੇਸ਼ ਹੋਣ ਨਾਲ ਜਪ, ਤਪ, ਸਤ, ਸੰਜਮ ਆਦਿ ਸਾਰੇ ਗੁਣ ਸੁਤੇ ਹੀ ਪ੍ਰਫੁਲਤ ਹੋ ਜਾਂਦੇ ਹਨ, ਜੋ ਆਤਮਿਕ ਜੀਵਨ ਦੀ ਉਨਤੀ ਵਿਚ ਸਹਯੋਗੀ ਬਣਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨਹਦ ਸ਼ਬਦ, ਅਨਹਦ ਬਾਣੀ ਅਨਹਦ ਨਾਦ, ਅਨਹਦ ਧੁਨੀ ਇਕੋ ਪਦ ਦੇ ਹੀ ਪ੍ਰਯਾਯ ਵਾਚੀ ਨਾਮ ਹਨ। ਇਹ ਸਾਰੇ ਪਦ ਨਾਮ ਅਭਿਆਸੀ ਦੇ ਅੰਤਮ ਪੜਾਅ ਤੇ ਪਹੁੰਚਣ ਦੇ ਲਖਾਇਕ ਹਨ। ਇਸ ਅਵਸਥਾ ਵਿਚ ਗੁਰੂ ਦਾ ਸ਼ਬਦ ਆਤਮਿਕ ਅਨੰਦ ਪਰਦਾਨ ਕਰਦਾ ਹੈ:-

**ਗੁਰ ਸਬਦਿ ਮੇਲਾ ਤਾਂ ਸੁਹੇਲਾ, ਬਾਜੰਤ ਅਨਹਦ ਬੀਣਾ॥**
**ਗੁਰ ਮਹਲੀ ਘਰਿ ਆਪਣੈ, ਸੋ ਭਰਿਪੁਰਿ ਲੀਣਾ॥** [ਪੰਨਾ ੭੬੭

ਅਨਹਤ ਜਾਂ ਅਨਹਦ ਸ਼ਬਦ ਕੰਨਾਂ ਦਾ ਵਿਸ਼ਾ ਨਹੀਂ, ਇਹ ਕੇਵਲ ਆਤਮਿਕ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ।

ਅਨਹਦ ਸ਼ਬਦ ਦੀ ਧੁਨੀ ਵਿਚ ਜਾਗੀ ਹੋਈ ਸੁਰਤਿ ਲਈ ਜੋਗੀਆਂ ਵਾਲੀ ਹਠ-ਕ੍ਰਿਆ ਕਰਨ ਦੀ ਕੋਈ ਲੋੜ ਨਹੀਂ ਰਹਿੰਦੀ। ਕੇਵਲ ਗੁਰੂ ਦੇ ਬਚਨਾਂ ਰਾਹੀਂ ਨੌਂ ਗੋਲਕਾਂ ਤੇ ਮਨ ਨੂੰ ਵਸ ਵਿਚ ਕਰ ਲਈਦਾ ਹੈ। ਜਿਸ ਜਗਿਆਸੂ ਦਾ ਨਾਮ ਵਿਚ ਦ੍ਰਿੜ ਨਿਸਚਾ ਹੋ ਜਾਂਦਾ ਹੈ ਉਹ ਜੰਗਲਾਂ ਵਿਚ ਜਾ ਕੇ ਖਜਲ ਖੁਆਰ ਨਹੀਂ ਹੁੰਦਾ, ਉਹ ਦਿਨ ਰਾਤੀ ਗੁਰੂ ਦਾ ਉਪਦੇਸ਼ ਮਨ ਨੂੰ ਸੁਣਾਉਂਦਾ ਹੈ ਜਿਸ ਦੀ ਬਰਕਤ ਨਾਲ ਉਸ ਦਾ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ:-

**ਨਉ ਦਰ ਠਾਕੇ ਧਾਵਤੁ ਰਹਾਏ ॥**
**ਦਸਵੈ ਨਿਜ ਘਰਿ ਵਾਸਾ ਪਾਏ ॥**
**ਓਥੈ ਅਨਹਦ ਸਬਦ ਵਜਹਿ ਦਿਨ ਰਾਤੀ,**
**ਗੁਰਮਤੀ ਸਬਦੁ ਸੁਣਾਵਣਿਆ ॥੬॥** [ਪੰਨਾ ੧੨੪

ਸਰੀਰ ਦੀਆਂ ਨੌ ਗੋਲਕਾਂ, ਨਕ, ਮੂੰਹ ਆਦਿ ਅਪਵਿਤ੍ਰ ਰੂਪ ਵਿਚ ਵਗਦੇ ਹੀ ਰਹਿੰਦੇ ਹਨ। ਜੇ ਮੇਰਾ ਮਾਲਕ ਹਰੀ ਚੰਗੀ ਤਰ੍ਹਾਂ ਪ੍ਰਸੰਨ ਹੋ ਜਾਵੇ ਤਾਂ ਹਰੀ ਦਾ ਨਾਮ ਸਿਮਰਦਿਆਂ ਹਰ ਪ੍ਰਕਾਰ ਦੀ ਮੈਲ ਉਤਰ ਜਾਂਦੀ ਹੈ ਤੇ ਮਨ ਨਿਰਮਲ ਹੋ

ਜਾਂਦਾ ਹੈ। ਫਿਰ ਮਨ ਦੀ ਇਹ ਸਥਿਤੀ ਬਣ ਜਾਂਦੀ ਹੈ:-

**ਕਬੀਰ ਮਨੁ ਨਿਰਮਲੁ ਭਇਆ, ਜੈਸੇ ਗੰਗਾ ਨੀਰੁ॥**
**ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥**[ਪੰਨਾ ੧੩੬੭

ਅਨਹਦ ਸ਼ਬਦ ਦੇ ਵਾਜੇ ਗੁਰਬਾਣੀ ਕੀਰਤਨ ਪਾਠ ਕਰਨ ਅਤੇ ਸ੍ਰਵਣ ਰਾਹੀਂ ਵੀ ਵਜਦੇ ਹਨ:-

**ੳ- ਅਨਹਦ ਧੁਨਿ ਵਾਜਹਿ ਨਿਤ ਵਾਜੇ,**
**ਗਾਈ ਸਤਿਗੁਰ ਬਾਣੀ॥** [ਪੰਨਾ ੪੪੨

**ਅ- ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,**
**ਮਨੁ ਭੀਨਾ ਨਿਜ ਘਰਿ ਆਵੈਗੋ ॥**
**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ,**
**ਨੀਝਰ ਧਾਰ ਚੁਆਵੈਗੋ ॥ ੩ ॥** [ਪੰਨਾ ੧੩੦੮

ਨਾਮ-ਅਭਿਆਸੀ ਨਿਝਰ ਧਾਰ ਅਤੇ 'ਝਿਮਿ ਝਿਮਿ ਬਰਸੈ ਅੰਮ੍ਰਿਤਧਾਰਾ' ਦਾ ਅਨੰਦ ਮਾਣਦੇ ਹਨ। ਜਦੋਂ ਧਿਆਨ ਜੁੜਦਾ ਹੈ ਤਾਂ ਧਿਆਨ ਨਾਲ ਪਿਉਂਦ ਹੋਈ, ਸੁਰਤਿ ਵਿਚ ਨਾਮ ਰੂਪੀ ਅੰਮ੍ਰਿਤ ਬੂੰਦਾਂ ਟਪਕਦੀਆਂ ਹਨ। ਜਿਵੇਂ ਝਰਨਾ ਝਰਦਾ ਹੈ, ਤਿਵੇਂ ਸੁਰਤਿ ਵਿਚ ਸ਼ਬਦ ਰਸ ਚੋਂਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਜਗਤ ਪ੍ਰਸਿਧ ਰਚਨਾ 'ਅਨੰਦ' ਬਾਣੀ ਵਿਚੋਂ ਅਨਹਦ ਸ਼ਬਦ ਵਜਣ ਦੇ ਗੁਝੇ ਭੇਦ ਇਉਂ ਖੁਲ੍ਹਦੇ ਹਨ:-

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**
**ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥**
**ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ, ਸਿ ਨਾਮਿ ਹਰਿ ਕੈ ਲਾਗੇ ॥**
**ਕਹੈ ਨਾਨਕੁ ਤਹ ਸੁਖੁ ਹੋਆ,**
**ਤਿਤੁ ਘਰਿ ਅਨਹਦ ਵਾਜੇ ॥੫॥** [ਪੰਨਾ ੯੧੭

ਇਹ ਪੰਚ ਸ਼ਬਦ ਉਸ ਭਾਗਾਂ ਵਾਲੇ ਹਿਰਦੇ ਵਿਚ ਵਜਦੇ ਹਨ ਜਿਸ ਹਿਰਦੇ ਵਿਚ ਪਰਮੇਸ਼ਰ ਨੇ ਆਪਣੀ ਨਾਮ-ਸੱਤਾ ਟਿਕਾਈ ਤੇ ਪ੍ਰਗਟਾਈ ਹੁੰਦੀ ਹੈ।

ਉਸ ਹਿਰਦੇ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਨੇੜੇ ਨਹੀਂ ਲਗ ਸਕਦੇ। ਇਥੋਂ ਤੱਕ ਕਿ ਕਾਲ ਰੂਪ ਕੰਡੇ ਦਾ ਵੀ ਅਭਾਵ ਹੋ ਜਾਂਦਾ ਹੈ। ਹੇ ਪ੍ਰਭੂ! ਤੂੰ ਧੁਰ ਦਰਗਾਹੋਂ ਜਿਸ ਜਗਿਆਸੂ ਦੇ ਕਰਮਾਂ ਵਿਚ ਲਿਖ ਕੇ ਪਾਇਆ ਹੋਵੇ, ਉਸ ਦੇ ਹਿਰਦੇ ਰੂਪੀ ਘਰ ਵਿਚ ਹੀ ਅਨਹਦ ਸ਼ਬਦ ਦੇ ਵਾਜੇ ਵਜਦੇ ਹਨ।

ਬਹੁਤੇ ਵਿਦਵਾਨਾਂ ਨੇ 'ਪੰਚ ਸ਼ਬਦ' ਦੇ ਅਰਥ ਪੰਜ ਤਰ੍ਹਾਂ ਦੇ ਸਾਜ਼ਾਂ ਤੋਂ ਨਿਕਲੀ ਧੁਨੀ ਦੇ ਕੀਤੇ ਹਨ ਜਿਨ੍ਹਾਂ ਦਾ ਵਿਸਥਾਰ ਕੋਸ਼ਕਾਰਾਂ ਨੇ ਇਉਂ ਕੀਤਾ ਹੈ:-

੧- ਤਤ-ਤਾਰ, ਤੰਤੀ ਸਾਜ਼ (ਵੀਣਾ, ਸਰੰਗੀ ਆਦ) ਤੋਂ ਨਿਕਲੀ ਸਬਦ ਧੁਨੀ।

੨- ਵਿਤ-ਚੰਮ ਨਾਲ ਮੜ੍ਹੇ ਹੋਏ ਸਾਜ਼ (ਮ੍ਰਿਦੰਗ, ਜੋੜੀ ਆਦਿ) ਚੋਂ ਨਿਕਲੀ ਆਵਾਜ਼।

੩- ਘਨ- ਛੈਣੇ, ਕੈਂਸੀਆਂ, ਚਿਮਟੇ ਆਦਿ ਦੀ ਧੁਨੀ

੪- ਨਾਦ-ਮਿਟੀ ਦੇ ਘੜੇ ਦੇ ਮੂੰਹ ਉਤੇ ਹਥ ਮਾਰ ਕੇ ਕਢੀ ਆਵਾਜ਼।

੫- ਸਖਿਰ- ਫੂਕ ਮਾਰ ਕੇ ਵਜਾਉਣ ਵਾਲੀ ਬੰਸਰੀ, ਤੂਤਣੀ ਆਦਿ ਦੀ ਆਵਾਜ਼

ਨਿਰੋਲ ਨਾਮ-ਅਭਿਆਸੀਆਂ ਦਾ ਇਹ ਕਥਨ ਹੈ ਕਿ ਸਾਜ਼ਾਂ ਦੀ ਧੁਨੀ ਇਕ ਸਾਧਾਰਨ ਜਿਹੀ ਗਲ ਹੈ ਕਿਉਂਕਿ ਸਾਜ਼ ਮਨੁੱਖੀ ਦਿਮਾਗ ਦੀ ਕਾਢ ਹਨ ਅਤੇ ਇਨ੍ਹਾਂ ਦਾ ਆਲਾਪ ਵੀ ਕਲਪਨਾ ਸਹਿਤ ਹੀ ਹੁੰਦਾ ਹੈ। ਇਹ ਸਾਜ਼ ਆਪਣੀ ਇਛਾ ਅਨੁਸਾਰ ਬਣਾਏ ਤੇ ਬਜਾਏ ਜਾ ਸਕਦੇ ਹਨ। ਪਰ ਅਨਹਦ ਵਾਲੇ ਪੰਜ ਸ਼ਬਦਾਂ ਦਾ ਸੰਬੰਧ ਆਤਮਿਕ ਮੰਡਲ ਨਾਲ ਹੈ ਜਿਥੇ ਅਰੂਪ ਸ਼ਬਦਾਂ ਦੀ ਧੁਨੀ ਬਾਹਰਮੁਖੀ ਸਾਧਨਾ ਨਾਲ ਪ੍ਰਾਪਤ ਨਹੀਂ ਹੋ ਸਕਦੀ। ਇਹ ਨਾਦ ਸੁਤੇ ਸਿਧ ਹੁੰਦੇ ਹਨ ਜੋ ਬਾਹਰਲੇ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਤਰਮੁਖੀ ਸੁਰਤਿ ਰਾਹੀਂ ਸੁਣੇ ਜਾਂਦੇ ਹਨ। ਜਿਹੜੇ ਲੋਕ ਨਾਸਾਂ ਬੰਦ ਕਰਕੇ ਕੰਨਾਂ ਵਿੱਚ ਬੁਜੇ ਦੇ ਕੇ ਘੂੰ ਘੂੰ ਵਾਲੀ ਆਵਾਜ਼ ਨੂੰ ਪੰਜ ਸ਼ਬਦ ਅਤੇ 'ਅਨਹਦ' ਧੁਨੀ ਦੀ ਆਵਾਜ਼ ਨਾਲ ਤੁਲਨਾ ਦੇਂਦੇ ਹਨ, ਓਹ ਨਿਰਾ ਪਖੰਡ ਦਾ ਪ੍ਰਗਟਾਵਾ ਹੁੰਦਾ ਹੈ। ਪੰਚ ਸਬਦਾਂ ਦਾ ਨਾਦ ਗੁਰਮਤਿ ਦੁਆਰਾ ਵਜਦਾ ਹੈ, ਹੋਰ ਕੋਈ ਸਾਰਥਕ ਹੀਲਾ ਉਪਲਬਧ ਨਹੀਂ ਹੈ। ਇਸ ਵਿਸ਼ੇ ਤੇ ਗੁਰਬਾਣੀ ਇਉਂ ਸੋਧ ਬਖਸ਼ਦੀ ਹੈ:-

**੧- ਪੰਚ ਸਬਦ ਤਹ ਪੂਰਨ ਨਾਦ ॥**

ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥
ਪਾਰਬ੍ਰਹਮ ਪੂਰਨ ਨਿਰਜੋਗ ॥ [ਪੰਨਾ ੮੮੮

੨- ਨਾ ਮਨੁ ਚਲੈ ਨ ਪਉਣੁ ਉਡਾਵੈ ॥
ਜੋਗੀ ਸਬਦੁ ਅਨਾਹਦੁ ਵਾਵੈ ॥
ਪੰਚ ਸਬਦੁ ਝੁਣਕਾਰੁ ਨਿਰਾਲਮੁ,
ਪ੍ਰਭਿ ਆਪੇ ਵਾਇ ਸੁਣਾਇਆ ॥ [ਪੰਨਾ ੧੦੪੦

੩- ਪੰਚੇ ਸਬਦ ਵਜੇ ਮਤਿ ਗੁਰਮਤਿ,
ਵਡਭਾਗੀ ਅਨਹਦੁ ਵਜਿਆ ॥
ਆਨਦ ਮੂਲੁ ਰਾਮੁ ਸਭੁ ਦੇਖਿਆ,
ਗੁਰ ਸਬਦੀ ਗੋਵਿਦੁ ਗਜਿਆ ॥... [ਪੰਨਾ ੧੩੧੫

ਇਹ 'ਪੰਚ ਸ਼ਬਦ' ਪਉਣ ਰੂਪੀ ਅਰੂਪ ਵਾਜੇ ਹਨ। ਇਹ ਵਾਜੇ ਉਸ ਅਵਸਥਾ ਵਿਚ ਵਜਦੇ ਹਨ ਜਦ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਪੰਜੇ ਦੂਤ ਵਸ ਵਿਚ ਹੋ ਜਾਂਦੇ ਹਨ। ਜਦੋਂ ਨਾਮ ਅਭਿਆਸੀ ਸਤਿ ਸੰਗਤ ਰੂਪੀ ਸਰੋਵਰ 'ਚ ਇਸ਼ਨਾਨ ਕਰਕੇ 'ਅਜਪਾ ਜਾਪੁ ਨ ਵੀਸਰੈ' ਵਾਲੀ ਸਥਿਤੀ ਨੂੰ ਪ੍ਰਾਪਤ ਹੁੰਦਾ ਹੈ, ਉਦੋਂ ਗੁਰੂ ਸ਼ਬਦ ਦੁਆਰਾ 'ਗਗਨੰਤਰਿ ਧਣਖੁ ਚੜਾਇਆ' ਵਾਲੀ ਸ਼ਕਤੀ ਅੰਤਰ ਆਤਮੇ ਰੂਪਮਾਨ ਹੋਂਦੀ ਹੈ। ਜਦੋਂ ਕਿਰਪਾਧਾਰੀ ਕਰਤਾਰ ਤ੍ਰੁਠਦਾ ਹੈ, ਉਦੋਂ ਜਗ ਮਗ ਕਰਦੀ ਉਨਮਨੀ ਜੋਤਿ ਪ੍ਰਕਾਸ਼ਦੀ ਹੈ। ਓਦੋਂ ਮਨ ਸਹਜ ਅਵਸਥਾ ਵਿਚ ਅਪੜ ਕੇ ਖੀਵਾ ਹੋ ਜਾਂਦਾ ਹੈ ਅਤੇ ਸੁਰਤਿ ਵਿਚ ਪੂਰਨ ਟਿਕਾਉ ਆ ਜਾਂਦਾ ਹੈ ਅਤੇ ਇਸ ਤਰ੍ਹਾਂ ਅਡੋਲ ਸੁਰਤਿ ਅਨਹਦ ਧੁਨੀ ਨੂੰ ਅਨੁਭਵ ਕਰਦੀ ਹੈ। ਭਗਤ ਨਾਮਦੇਵ ਜੀ ਨੇ ਅਜਿਹੀ ਅਵਸਥਾ ਨੂੰ ਅਨੂਠੇ ਰੰਗ ਵਿਚ ਇਉਂ ਦਰਸਾਇਆ ਹੈ:-

ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥[ਪੰ. ੬੫੭

ਪ੍ਰਭੂ ਦੇ ਪਿਆਰੇ ਸੰਤ ਗੁਰ ਮੰਤਰ ਦੀ ਅਭਿਆਸ ਕਮਾਈ ਦੁਆਰਾ ਹਰ ਰੋਜ਼ ਇਨ੍ਹਾਂ ਸ਼ਬਦਾਂ ਦੀ ਝੁਣਕਾਰ ਸੁਣਦੇ ਹਨ, ਜਿਸ ਦੀ ਪੁਸ਼ਟੀ ਗੁਰਬਾਣੀ ਵਿਚੋਂ

ਇਉਂ ਹੁੰਦੀ ਹੈ:-

**੧- ਰੁਣਝੁਣੋ ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ ॥**
**ਕਿਲਵਿਖ ਸਭਿ ਦੋਖ ਬਿਨਾਸਨੁ,**
**ਹਰਿਨਾਮੁ ਜਪੀਐ ਗੁਰਮੰਤਨ ਕੈ ॥** [ਪੰਨਾ ੯੨੫

**੨- ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥**
**ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥** [ਪੰਨਾ ੬੫੬

**੩- ਜਹ ਝਿਲਮਿਲਕਾਰੁ ਦਿਸੰਤਾ ॥**
**ਤਹ ਅਨਹਦ ਸਬਦ ਬਜੰਤਾ ॥** [ਪੰਨਾ ੬੫੭

ਗੁਰਮਤਿ ਮਾਰਗ 'ਸਹਜ' ਦਾ ਅਲੰਬਰਦਾਰ ਹੈ। ਇਸ ਲਈ ਆਪਣੇ ਜ਼ੋਰ ਅਥਵਾ ਹਠ ਸਾਧਨਾ ਨਾਲ 'ਪੰਚ ਸ਼ਬਦ' ਜਾਂ ਅਨਹਦ ਸ਼ਬਦ ਦੀ ਧੁਨੀ ਸੁਣਨ ਦਾ ਅਭਿਆਸ ਪਕਾਉਣਾ ਮਨਮਤਿ ਹੈ ਕਿਉਂਕਿ ਸ਼ਰੀਰਕ ਹਿਲਜੁਲ ਜਾਂ ਬਾਹਰਮੁਖੀ ਸਾਧਨਾ ਨਾਲ ਇਸ ਧੁਨੀ ਦਾ ਕੋਈ ਸੰਬੰਧ ਨਹੀਂ ਹੈ। ਕਈ ਜਗਿਆਸੂ ਇਨ੍ਹਾਂ ਸ਼ਬਦਾਂ ਨੂੰ ਸਥੂਲ ਕੰਨਾਂ ਦਾ ਵਿਸ਼ਾ ਸਮਝੀ ਬੈਠੇ ਹਨ ਜੋ ਕਿ ਅਸਲੀਅਤ ਦੇ ਉਲਟ ਹੈ। ਇਹ ਸ਼ਬਦ ਸਾਰੇ ਬ੍ਰਹਮੰਡ ਵਿਚ ਗੂੰਜ ਰਹੇ ਹਨ ਜਿਨ੍ਹਾਂ ਦੀ ਲਖਤਾ ਕੇਵਲ ੧ਓ ਵਾਹਿਗੁਰੂ ਵਿਚ ਟਿੱਕੀ ਹੋਈ ਸੁਰਤਿ ਵਾਲੇ ਨਾਮ-ਅਭਿਆਸੀਆਂ ਨੂੰ ਹੁੰਦੀ ਹੈ ਕਿਉਂਕਿ ਉਹ ਗੁਰਦੇਵ ਜੀ ਦੇ ਦੱਸੇ ਹੋਏ ਉਪਦੇਸ਼ ਦੀ ਸੱਚੇ ਦਿਲੋਂ ਕਮਾਈ ਕਰਦੇ ਹਨ। ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਬਾਕੀ ਆਤਮਿਕ ਤੇ ਸਰੀਰਕ ਰਹਿਤਾਂ ਦੇ ਧਾਰਨੀ ਬਣਨਾ ਹੁੰਦਾ ਹੈ। ਲਗਾਤਾਰ ਨਾਮ ਕਮਾਈ ਦਾ ਸਦਕਾ ਉਨ੍ਹਾਂ ਦੀ ਸੁਰਤਿ ਗੁਰ-ਸ਼ਬਦ ਵਿਚ ਪਰੋਈ ਜਾਂਦੀ ਹੈ। ਸ਼ਬਦ ਕਮਾਈ ਦੇ ਫਲ ਸਰੂਪ ਬਜਰ ਕਪਾਟ ਖੁਲ੍ਹ ਜਾਂਦੇ ਹਨ, ਆਤਮਾ ਦ੍ਰਵੀਭੂਤ ਹੋ ਜਾਂਦਾ ਹੈ। ਫਿਰ ਉਸ ਸਭਾਗੇ ਘਰ (ਹਿਰਦੇ) ਅੰਦਰ 'ਪਰਗਾਸੁ ਭਇਆ ਕਉਲੁ ਖਿਲਿਆ' ਦਾ ਵਰਤਾਰਾ ਵਰਤਦਾ ਹੈ। ਸਤ ਸੰਤੋਖ ਦੇ ਗੁਣਾਂ ਵਾਲੇ ਵਾਜੇ ਵਜਦੇ ਹਨ ਅਤੇ ਇਹ ਰੱਸ ਹਿਰਦੇ ਅੰਦਰ ਧਸ ਜਾਂਦਾ ਹੈ।

ਪੰਜ ਸ਼ਬਦਾਂ ਦਾ ਅਲਾਪ ਗੁਰ ਸ਼ਬਦ ਦੀ ਧੁਨੀ ਵਿਚੋਂ ਸੁਤੇ ਸਿਧ ਪ੍ਰਗਟ ਹੁੰਦਾ ਹੈ। ਭਾ. ਸ. ਗੁਰਦਾਸ ਜੀ ਨੇ ਭੀ ਪੰਚ ਸ਼ਬਦਾਂ ਦਾ ਗੁਰਮਤਿ ਸਿਧਾਂਤ ਇਉਂ

ਨਿਰੂਪਣ ਕੀਤਾ ਹੈ:-

**੧- ਗੁਰਮੁਖ ਸੁਨਣਾ ਸੁਰਤਿ ਕਰਿ,**
**ਪੰਚ ਸਬਦ ਗੁਰੁ ਸਬਦਿ ਅਲਾਪੇ ॥ [ਵਾ. ਭ. ਗੁ. ੪-੧੮**

**੨- ਪੰਚ ਸਬਦ ਪਰਵਾਣ, ਨੀਸਾਨ ਵਜਾਇਆ॥ [ਵਾ. ਭ. ਗੁ. ੨੨-੫**

ਆਹਤ ਸ਼ਬਦ ਪ੍ਰਾਕਿਰਤੀ ਦਾ ਖੇਲ ਹੈ, ਅਨਹਦ ਸ਼ਬਦ ਆਤਮਾ ਦਾ ਖੇਲ ਹੈ। 'ਅਨਹਦ ਸ਼ਬਦ' ਦਾ ਅਨੁਭਵ ਮਾਇਆ ਦੀ ਵਲਗਣ ਤੋਂ ਰਹਿਤ ਗੁਰਮੁਖ ਕੀਰਤਨੀਆਂ ਨੂੰ ਨਿਰਬਾਣ ਕੀਰਤਨ ਦੁਆਰਾ ਹੁੰਦਾ ਹੈ। ਇਹ ਸ਼ਬਦ ਪੰਜ ਸ਼ਬਦਾਂ ਦਾ ਸੰਗ੍ਰਹਿ ਹੈ। ਜਦੋਂ ਜੀਵ ਦੀ ਸੁਰਤੀ ਸ਼ਿਵ ਸ਼ਕਤੀ ਤੋਂ ਉਤੇ ਉਠ ਕੇ 'ਹੁਕਮ' ਵਿਚ ਸਮਾਉਂਦੀ ਹੈ, ਉਥੇ ਇਸ ਸ਼ਬਦ ਦਾ ਅਨੁਭਵ ਹੁੰਦਾ ਹੈ। ਜੋ ਜੀਵ ਹੋਰ ਸਾਧਨ ਛੋੜ ਕੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈਂਦੇ ਹਨ ਉਨ੍ਹਾਂ ਨੂੰ 'ਗੁਰੂ ਮੰਡਲ' ਵਿਚੋਂ ਉਪ੍ਰੋਕਤ ਸ਼ਬਦਾਂ ਦੀ ਸਥਿਤੀ ਦਾ ਪੂਰਨ ਗਿਆਨ ਹੋ ਜਾਂਦਾ ਹੈ।

ਇਹ ਬਾਣੀ ਕਿਸੇ ਮਨੁੱਖ ਦੇ ਬੁੱਧੀ ਮੰਡਲ ਵਿਚੋਂ ਨਹੀਂ ਆਈ। '*ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ*' (ਪੰਨਾ ੫੧੫), ਇਹ ਅਨੂਪਮ ਦਰਸ਼ਨ ਹੈ। ਗੁਰਬਾਣੀ ਨੂੰ ਦਿਨੇ ਰਾਤ ਗਾਉਣ, ਸੁਣਨ, ਮੰਨਣ ਦਾ ਹੁਕਮ ਤਾਂ ਹੀ ਸਾਡੇ ਉਤੇ ਆਇਦ ਕੀਤਾ ਹੋਇਆ ਹੈ ਕਿਉਂਕਿ 'ਧੁਰ ਕੀ ਬਾਣੀ ਆਈ' ਦਾ ਪਵਿੱਤਰ ਵਾਕ ਸਾਨੂੰ ਨਾਮ ਦੇ ਧੁਰੇ ਨਾਲ ਜੋੜਦਾ ਹੈ। 'ਹੁਮਾਉ' ਪੰਛੀ ਦੇ ਖੰਭ ਵਾਂਗੂੰ ਸਾਨੂੰ ਗੁਰਬਾਣੀ ਉਸ ਅਦਿਸ ਦੇਸ਼ ਵਿਚ ਲੈ ਜਾਂਦੀ ਹੈ ਜਿਸ ਨੂੰ ਭਗਤ ਰਵਿਦਾਸ ਜੀ ਨੇ 'ਬੇਗਮਪੁਰਾ ਸਹਰ ਕੋ ਨਾਉ' ਲਿਖਿਆ ਹੈ। ਹਿਰਦੇ ਰੂਪੀ ਘਰ ਵਿਚ ਪਰਚਾ ਪਾਉਣ ਵਾਲੇ ਜਗਿਆਸੂ ਅੰਦਰ ਜਦੋਂ 'ਨਿਝਰ ਧਾਰ ਚੁਐ ਅਤਿ ਨਿਰਮਲ' ਵਾਲੀ ਖੇਡ ਬਣਦੀ ਹੈ, ਓਦੋਂ 'ਅਮਿਓ ਰਸ' ਨੂੰ ਪੀਂਦਾ ਹੈ।

ਜੋਗੀ ਲੋਕ ਅਨਹਦ ਦੀ ਧੁਨੀ ਨੂੰ 'ਕਿੰਕੁਰੀ' ਦੀ ਆਵਾਜ਼ ਨਾਲ ਤੁਲਨਾ ਦਿੰਦੇ ਹਨ ਪਰ ਇਹ ਵੀ ਠੀਕ ਵਿਸ਼ਲੇਸ਼ਣ ਨਹੀਂ ਹੈ। ਇਸ ਅਨਹਦ ਦੇ ਵਜਣ ਦੀ ਥਾਂ 'ਦਸਮ ਦੁਆਰ' ਹੈ:-

**੧- ਅਨਹਦ ਸਬਦੁ ਦਸਮ ਦੁਆਰਿ ਵਜਿਓ,**

**ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥** [ਪੰਨਾ ੧੦੨੦

**੨- ਅਨਹਦ ਬਾਣੀ ਥਾਨੁ ਨਿਰਾਲਾ ॥**

**ਤਾ ਕੀ ਧੁਨਿ ਮੋਹੇ ਗੋਪਾਲਾ ॥** [ਪੰਨਾ ੧੮੬

ਅਜੋਕੇ ਵਿਗਿਆਨੀ ਜਾਂ ਫ਼ਿਲਾਸਫ਼ਰ ਪੰਜ ਸ਼ਬਦਾਂ ਵਾਲੀ ਅਨਹਦ ਧੁਨੀ, ਕਮਲ-ਪ੍ਰਗਾਸ-ਵਿਗਾਸ ਅਤੇ ਦਸਮ ਦੁਆਰ ਆਦਿ ਸਥਾਨ ਮੰਨਣ ਤੋਂ ਆਕੀ ਹਨ। 'ਹਠ ਪ੍ਰਦੀਪਕਾ' ਵਿਚ ਇਹਨਾਂ ਦਾ ਵਿਸਥਾਰ ਉਪਲਬਧ ਹੈ। ਅਸਲ ਵਿਚ ਇਹ ਜੋਗ ਮਤਿ ਦੀ ਸ਼ਬਦਾਵਲੀ ਹੈ। 'ਸਿਧ ਗੋਸਿਟ' ਬਾਣੀ ਵਿਚ ਵੀ ਇਸ ਵਿਸ਼ੇ ਤੇ ਚਰਚਾ ਹੋਈ, ਜਿਸ ਬਾਰੇ ਕੁਝ ਸੰਕੇਤ ਇਉਂ ਪ੍ਰਾਪਤ ਹੁੰਦੇ ਹਨ:-

**੧- ਸੋ ਜੋਗੀ ਗੁਰ ਸਬਦੁ ਪਛਾਣੈ ॥**

**ਅੰਤਰਿ ਕਮਲੁ ਪ੍ਰਗਾਸੁ ਥੀਆ ॥** [ਪੰਨਾ ੯੪੦

**੨- ਬੋਲੈ ਪਵਨਾ ਗਗਨੁ ਗਰਜੈ ॥**

**ਨਾਨਕ ਨਿਹਚਲੁ ਮਿਲਣੁ ਸਹਜੈ ॥** [ਪੰਨਾ ੯੪੩

**੩- ਨਉ ਸਰ ਸੁਭਰ ਦਸਵੈ ਪੂਰੇ ॥**

**ਤਹ ਅਨਹਤ ਸੁੰਨ ਵਜਾਵਹਿ ਤੂਰੇ ॥** [ਪੰਨਾ ੯੪੩

ਹਠ ਜੋਗ ਅਤੇ ਗੁਰਮਤਿ-ਜੋਗ ਦਾ ਪਰਸਪਰ ਕੋਈ ਮੇਲ ਨਹੀਂ। ਗੁਰਮਤਿ ਸਹਜ-ਜੋਗ ਵਾਲਾ ਮਾਰਗ ਹੈ ਜੋ ਕੇਵਲ ਪ੍ਰਭੂ ਦਰਸ਼ਨਾ ਦਾ ਅਭਿਲਾਸ਼ੀ ਬਣਾਉਂਦਾ ਹੈ ਜਦੋਂ ਕਿ ਹਠ-ਜੋਗ ਰਿਧੀਆਂ ਸਿਧੀਆਂ ਵਾਲਾ ਮਾਰਗ ਹੈ ਜਿਸ ਬਾਰੇ ਗੁਰਬਾਣੀ ਵਿਚ *'ਧਿਗੁ ਸਿਧੀ ਧਿਗੁ ਕਰਾਮਾਤ'* ਅਤੇ *"ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ॥"* (ਪੰਨਾ ੫੯੩) ਆਦਿ ਕਈ ਵਾਕ ਅੰਕਿਤ ਹਨ।

ਭਾ. ਸ. ਰਣਧੀਰ ਸਿੰਘ ਜੀ ਨੇ 'ਅਨਹਦ ਸਬਦ ਦਸਮ ਦੁਆਰ' ਪੁਸਤਕ ਵਿਚ 'ਰਾਮਕਲੀ ਮਹਲਾ ੧॥ (ਪੰਨਾ ੯੦੩) ਉਤੇ ਅੰਕਿਤ ਸ਼ਬਦ *"ਖਟੁ ਮਟ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥"*(ਪੰਨਾ ੯੦੩) ਵਾਲੇ ਸ਼ਬਦ ਨੂੰ ਦਸਮ ਦੁਆਰ ਦੀ ਖੇਡ ਵਾਲੇ ਪ੍ਰਕਰਣ ਵਿਚ ਇਉਂ ਅਰਥਾਇਆ ਹੈ:-

"ਇਹ ਦੇਹੀ ਰੂਪੀ ਖਟੋਲੀ ਹੀ ਹੈ, ਜਿਸ ਵਿਚ ਬੈਠ ਕੇ ਗੁਰਮਤਿ

ਜਗਿਆਸੂ ਦਾ ਦਰਸ ਬੈਰਾਗੀ ਜੀਉੜਾ ਸੁਆਸ ਅਭਿਆਸੀ ਨਾਮ ਦੀ ਪੀਂਘ ਪਾ ਕੇ ਝੂਟੇ ਲੈਂਦਾ ਹੈ। ਇਹ ਦੇਹ ਰੂਪੀ ਘਟ ਗੁਫਾ ਹੀ ਹੈ, ਜਿਸ ਵਿਚ ਅਸਥਿਤ ਹੋ ਕੇ ਪ੍ਰਮਾਤਮ-ਮਿਲਾਪ ਸੁਰਤਾ-ਆਤਮਾ ਸੁਰਤਿ ਸਬਦਿ ਦੀ ਲਿਵਤਾਰ ਸਮਾਧੀ ਲਗਾਉਂਦਾ ਹੈ। ਗੁਰਮਤਿ ਨਾਮ ਦੀ ਲਿਵ ਡੋਰੀ ਦੁਆਰਾ ਸੁਰਤਿ ਸ਼ਬਦ ਦੀ ਰਸ ਜੋਤਿ-ਰੁਣਝੁਣੀ ਧੁਨੀ ਅੰਦਰਿ ਜਾਗ ਉਠਦੀ ਹੈ ਅਤੇ ਅਨਹਦ ਸ਼ਬਦ ਦੀ ਐਸੀ ਉਨਮਨੀ ਝੁਨਕਾਰ ਗੁੰਜਾਰ ਪੈਂਦੀ ਹੈ ਕਿ ਸ਼ਬਦ ਸੁਰਤੀਸ਼ਰ ਮਨੂਆ ਅਖੰਡ ਅਨੰਦਾਕਾਰ ਸਮਾਧੀ ਵਿਚ ਲੀਣ ਹੋ ਜਾਂਦਾ ਹੈ ਇਸ ਬਿਧ ਗੁਰਬਚਨਾਂਤ ਕਲਾ ਕ੍ਰਿਸ਼ਮੀ ਤਤ ਸਚਾਈ ਪਰਗਟ ਪਹਾਰੇ ਆਸ਼ਕਾਰ ਹੋਇ ਆਉਂਦੀ ਹੈ। ਅੰਮ੍ਰਿਤ ਨਾਮ ਦੀ ਅਮਿਤ ਰਸਾਇਣਤਾ ਮਈ ਪਾਰਸ ਕਲਾ ਉਤੇ ਹੋਰ ਭੀ ਤਤ ਨਿਸਚਤੀ ਭਰੋਸਾ ਬੱਝ ਜਾਂਦਾ ਹੈ ਤੇ ਜੋਰੋ ਜੋਰ ਹੋਰ ਵਧੇਰੇ ਨਾਮ ਅਭਿਆਸ ਦਾ ਉਤਸ਼ਾਹ ਮਈ ਉਮਾਹਾ ਉਠਦਾ ਹੈ, ਐਉਂ ਸੱਚੀ ਗੁਰਮਤਿ ਭਗਤੀ ਦਾ ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਬਸ, ਕੇਵਲ ਗੁਰ ਦੀਖਿਆ ਦੁਆਰਾ ਦ੍ਰਿੜ ਹੋਇਆ ਅਤੇ ਅਭਿਆਸ ਕਮਾਈ ਕਰਿ ਰਸ ਜੋਤਿ ਵਿਗਸੋਇਆ ਨਾਮ ਅਚਰਜ ਅੰਮ੍ਰਿਤਾ ਸੁਆਦ ਭਿੰਨੜੀ ਮਿਠਾਸ ਵਾਲਾ ਹੋ ਕੇ ਪ੍ਰਕਰਦਾ ਹੈ। ਇਸ ਮਿਠਾਸ ਦਾ ਅਗਾਧ ਅੰਮ੍ਰਿਤਾ ਸੁਆਦ ਹੀ ਹੈ ਜੋ ਸੁਰਤੇ ਅਭਿਆਸੀ ਦੀ ਬਿਰਤੀ ਨੂੰ ਬਿਸਮਾਦ ਵਿਚ ਲੀਨ ਕਰ ਦਿੰਦਾ ਹੈ। ਏਥੇ ਪੁਜ ਕੇ ਅਭਿਆਸੀ ਜਨ ਦੀ ਨਾਮ ਵਿਚ ਸਮਾਈ ਹੋ ਜਾਂਦੀ ਹੈ। ਨਾਮ ਦੀ ਇਸ ਅਵਸਥਾ ਵਾਲੀ ਸਮਾਈ, ਨਾਮ ਜੋਤੀ ਸਰੂਪ ਦੀ ਸਾਕਸ਼ਾਤਕਾਰ ਲਖਤਾ ਹੈ, ਜੋ ਨਾਮ ਨਾਮੀ ਅਭੇਦਤਾ ਦਾ ਚਲਤ ਚੋਜਾਉਂਦੀ ਹੈ। ਇਸ ਬਿਵਸਥਾ ਤੇ ਪੂਰਾ ਖਲੋਇਅੜੇ ਸੁਤੇ ਸਹਿਜ ਹੀ ਗੁਰਮੁਖ ਅਭਿਆਸੀ ਜਨ ਨੂੰ ਨਿਜ ਦਸਮ ਦੁਆਰ ਅਟਾਰੜਿਓਂ ਦਿਨ ਰਾਤੀਂ ਲਗਾਤਾਰ ਅਨਹਦ ਸ਼ਬਦ ਵਜਦਾ ਸੁਣਾਈ ਦਿੰਦਾ ਰਹਿੰਦਾ ਹੈ। ਇਸ ਬਿਧਿ ਅਮਿਤ ਗਤੀ ਵਾਲੇ ਵਾਹਿਗੁਰੂ ਦੀ ਤੱਤ ਗਤ ਮਿਤ ਕੇਵਲ ਗੁਰਮੁਖ ਜਨਾਂ ਨੇ ਹੀ ਜਾਣੀ ਹੈ ਤਾਂ ਜਾਣੀ ਹੈ, ਜਾਂ ਗੁਰਮਤਿ ਦੀ ਅਭਿਆਸ ਜੁਗਤੀ ਦੀ ਰਮਜ਼ ਉਹਨਾਂ ਨੇ ਪਛਾਣੀ ਹੈ, ਜਿਸ ਕਰਕੇ ਗੁਰ-ਉਪਦੇਸ਼ (ਗੁਰ-ਦੀਖਿਆ) ਦੁਆਰਾ ਉਹਨਾਂ ਦੇ ਅੰਦਰ ਅਨਦਿਨ ਇਕੋ ਨਿਰਬਾਣ (ਮਾਇਆ ਤੋਂ ਉਚਾ) ਪੁਰਖ ਅਕਾਲ ਹੀ ਰਵਿ ਰਹਿਆ ਹੁੰਦਾ ਹੈ। ਏਸ ਹਾਲਤ

ਵਿਚ ਅਭਿਆਸੀ ਜਨ ਨਿਰਸੰਸਕਾਰ, ਨਿਰਵਿਕਲਪਾਕਾਰ, ਅਫੁਰ (ਫੁਰਨਿਆਂ ਤੋਂ ਸੁੰਨ) ਸੁੰਨ ਸਮਾਧੀ ਵਾਲੀ ਸਹਜ ਅਵਸ਼ਥਾ ਅੰਦਰ ਸੁਤੇ ਸਹਜ ਹੀ ਰੱਤੇ ਮਗਨੱਤੇ ਰਹਿੰਦੇ ਹਨ। ਏਥੇ ਹਉਮੈ ਦੀ ਕਾਈ ਅਤੇ ਲੋਭ ਲਾਲਸਾ ਦੀ ਵਾਸ਼ਨਾ ਦੀ ਰਾਈ ਭੀ ਨਹੀਂ ਰਹਿੰਦੀ। ਬਸ, ਧਿਆਤਾ, ਧਿਆਨ, ਧੇਅ ਦੀ ਇਕ-ਮਿੱਕਤਾ ਤੇ ਨਾਮ ਨਾਮੀ ਦੀ ਅਭੇਦਤਾ ਦੀ ਅਪ੍ਰੋਖਸ਼ ਲਖਤਾ ਇਉਂ ਹੀ ਹੁੰਦੀ ਹੈ। ਸ਼ਬਦ ਗੁਰੂ ਤੇ ਸੁਰਤਿ ਧੁਨ ਚੇਲੇ ਮਈ ਗੁਰ ਚੇਲੇ ਦੀ ਘੁਲ ਮਿਲ ਘਿਚ ਸੁਭਿਚਤਾ ਅਰਿਚਤਾ ਭੀ ਏਥੇ ਹੀ ਚੀਨੀ (ਪਛਾਣੀ) ਪਰਬੀਨੀ ਜਾਂਦੀ ਹੈ। ਦੁਚਿਤਾਈ ਦੂਈ (ਦੁਤੀਆ) ਭਾਵ ਦਾ ਇਥੇ ਮਲੀਆ ਮੇਟ ਹੋ ਜਾਂਦਾ ਹੈ। ਬਸ, ਇਕੋ ਨਿਰਾਲੰਬ, ਨਿਰਾਲਮ, ਨਿਰਬਾਣ, ਨਿਹਕੇਵਲ, ਨਾਰਾਇਣ (ਵਾਹਿਗੁਰੂ) ਹੀ ਰੋਮ ਰੋਮ ਵਿਚ ਸਮਾਇਆ ਰਹਿੰਦਾ ਹੈ। ਅਭ ਅੰਤਰ (ਹਿਰਦੇ ਅੰਦਰ) ਨਭ ਅੰਤਰ (ਦਸਮ ਦੁਆਰ ਅੰਤਰ) ਇਕ ਓਹੀ ਹੀ ਜੋਤਾਕਾਰ ਦਿਸਦਾ ਹੈ।"

ਗੁਰਮੁਖਿ ਜੀਉੜਿਆਂ ਨੂੰ ਨਾਮ-ਸਿਮਰਨ ਕਮਾਈ ਸਦਕਾ ਅਨਹਦ ਧੁਨੀ ਵਾਲਾ ਪੰਥ ਪ੍ਰਗਟ ਹੋ ਜਾਂਦਾ ਹੈ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਪੈਂਦੀ। ਓਹ ਦਿਨ ਰਾਤ ਨਾਮ ਦੀ ਸਿਫਤਿ ਸਾਲਾਹ ਵਾਲੇ ਪਰਵਾਹ ਵਿਚ ਇਸ਼ਨਾਨ ਕਰਦੇ ਰਹਿੰਦੇ ਹਨ। 'ਅਨਹਦ' ਧੁਨੀ 'ਵਾਹਿਗੁਰੂ' ਜੀ ਦੀ ਆਪਣੀ ਆਵਾਜ਼ ਹੈ, ਇਹ ਬਣਾਵਟੀ ਧੁਨੀ ਨਹੀਂ। ਹਾਂ, ਇਸ ਧੁਨੀ ਦੀ ਸੋਝੀ ਦਸਮ ਦੁਆਰ ਦੇ ਖੁਲ੍ਹਣ ਤੇ ਹੋਂਦੀ ਹੈ। ਦਸਮ ਦੁਆਰ ਗੁਰੂ ਦੀ ਕਿਰਪਾ ਨਾਲ ਗੁਰੂ ਨਾਲ ਭਾਵਨੀ ਲਾਇਆਂ ਹੀ ਖੁਲਦਾ ਹੈ:-

**੧- ਗੁਰਦੁਆਰੈ ਲਾਇ ਭਾਵਨੀ,**
**ਇਕਨਾ ਦਸਵਾ ਦੁਆਰ ਦਿਖਾਇਆ ॥** [ਪੰਨਾ ੯੨੨

**੨- ਨਉ ਦਰਵਾਜੇ ਕਾਇਆ ਕੋਟ ਹੈ, ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ, ਗੁਰਸਬਦਿ ਖੁਲੀਜੈ ॥**
**ਅਨਹਦ ਵਾਜੇ ਧੁਨਿ ਵਜਦੇ, ਗੁਰਸਬਦਿ ਸੁਣੀਜੈ ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥**
**ਸਭ ਮਹਿ ਏਕੁ ਵਰਤਦਾ,**

**ਜਿਨਿ ਆਪੇ ਰਚਨ ਰਚਾਈ ॥ [ਪੰਨਾ ੯੫੪**

**੩- ਦਸਵੈ ਦੁਆਰ ਕੁੰਚੀ ਜਬ ਦੀਜੈ ॥**

**ਤਉ ਦਇਆਲ ਕੋ ਦਰਸਨੁ ਕੀਜੈ ॥ [ਪੰਨਾ ੩੪੧**

ਸਰੀਰ ਰੂਪੀ ਕਿਲੇ ਦੇ ਨੌਂ ਦਰਵਾਜੇ ਖੁਲ੍ਹੇ ਹਨ ਪਰ ਦਸਵਾਂ ਦੁਆਰ ਗੁਪਤ ਹੈ। ਇਸ ਦੁਆਰ ਨੂੰ ਬਹੁਤ ਸਖ਼ਤ ਤਖਤੇ ਲਗੇ ਹੋਏ ਹਨ ਜੋ ਗੁਰੂ ਦੇ ਸ਼ਬਦ ਦੁਆਰਾ ਹੀ ਖੁਲ੍ਹਦੇ ਹਨ। ਦਸਮ ਦੁਆਰ ਵਿਚ ਅਨਹਦ ਧੁਨੀ ਦੇ ਨਿਰੰਤਰ ਵਾਜੇ ਹਰ ਵੇਲੇ ਵਜ ਰਹੇ ਹਨ ਜੋ ਸਤਿਗੁਰੂ ਦੇ ਬਖਸ਼ੇ ਸ਼ਬਦ ਦੁਆਰਾ ਹੀ ਸੁਣੇ ਜਾਂਦੇ ਹਨ। ਜਿਸ ਹਿਰਦੇ ਵਿਚ ਇਹ ਵਾਜੇ ਵਜਦੇ ਹਨ ਉਸ ਹਿਰਦੇ ਵਿਚ ਗਿਆਨ ਜੋਤਿ ਦਾ ਚਾਨਣ ਹੀ ਚਾਨਣ ਜਗ-ਮਗਾ ਰਿਹਾ ਹੁੰਦਾ ਹੈ। ਇਥੇ ਜੋਤਿ ਸਰੂਪ ਵਾਹਿਗੁਰੂ ਜੀ ਦੇ ਪ੍ਰਕਾਸ਼ ਦੇ ਅੰਤਰ-ਆਤਮੇ ਅਨੁਭਵੀ ਦਰਸ਼ਨ ਹੁੰਦੇ ਹਨ। ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਰਚੀ ਹੈ, ਉਹ ਸਭ ਵਿਚ ਵਿਆਪਕ ਹੈ ਪਰ ਉਸਦੀ ਪ੍ਰਾਪਤੀ ਦਾ ਸਾਧਨ ਕੇਵਲ ਪ੍ਰੇਮਾ-ਭਗਤੀ ਹੈ।

ਅਨਹਤ ਸ਼ਬਦ ਬਾਰੇ ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤ ਮਾਰਤੰਡ' ਵਿਚ ਆਪਣੇ ਵੀਚਾਰ ਇਉਂ ਵਿਅਕਤ ਕੀਤੇ ਹਨ:-

"ਯੋਗੀ ਮੰਨਦੇ ਹਨ ਕਿ ਪ੍ਰਾਣਾਯਾਮ ਸਾਧਨ ਨਾਲ ਅਨਾਹਤ ਚਕ੍ਰ ਵੇਧਨ ਤੋਂ ਦਸਵੇਂ ਦ੍ਵਾਰ ਵਿਚ ਪੰਚ ਸ਼ਬਦ (ਸੰਖ, ਮ੍ਰਿਦੰਗ, ਕਿੰਗੁਰੀ, ਮੁਰਲੀ ਅਤੇ ਵੀਣਾ) ਸੁਣਾਈ ਦਿੰਦੇ ਹਨ ਪਰ ਗੁਰਮਤ ਵਿਚ ਅਨਾਹਤ ਸ਼ਬਦ ਤੋਂ ਭਾਵ ਹੈ ਕਿ ਗੁਰਮੁਖ ਅਭਯਾਸੀ ਯਥਾਰਥ ਗਯਾਨ ਨੂੰ ਪ੍ਰਾਪਤ ਹੋ ਕੇ ਜਦ ਸਹਜ ਸਮਾਧੀ ਵਿਚ ਲੀਨ ਹੁੰਦੇ ਹਨ, ਤਦ ਚਮਤਕਾਰੀ ਅਨਭਵ ਉਨ੍ਹਾਂ ਦੇ ਦਿਮਾਗ਼ ਵਿਚ ਤਰਦੇ ਹਨ। ਇਹੀ ਅਨਹਤ ਸ਼ਬਦ ਹੈ ਜੋ ਸ਼ਬਦ, ਕੰਠ, ਤਾਲੂ ਅਤੇ ਯੰਤ੍ਰ ਆਦਿਕ ਦੀ ਸਹਾਯਤਾ ਬਿਨਾ ਉਪਜੇ, ਉਸਦਾ ਨਾਉ 'ਅਨਾਹਤ'ਹੈ ਜੋ ਆਹਤ ਦੇ ਵਿਰੁੱਧ ਹੈ।"

ਇਸ ਵੀਚਾਰ ਨਾਲ ਗੁਰਸਿਖਾਂ ਦੀ ਸਰਬ ਸੰਮਤੀ ਹੈ ਕਿ ਸਹਜ ਜੋਗ, ਭਗਤਿ ਜੋਗ ਅਤੇ ਰਾਜ-ਜੋਗ ਗੁਰਮਤਿ ਵਿਚ ਪਰਵਾਨ ਹਨ। ਪਰ ਅਨਮਤੀਏ ਜੋ ਨਿਊਲੀ ਕਰਮ ਕਮਾਉਂਦੇ ਹਨ, ਪ੍ਰਾਣਾਯਾਮ ਦੁਆਰਾ ਦਸਮ ਦੁਆਰ ਵਿਚ ਸੁਆਸ ਚਾੜ੍ਹਦੇ ਤੇ ਉਤਾਰਦੇ ਹਨ, ਇਹਨਾਂ ਨਾਲ ਗੁਰਮਤਿ ਦਾ ਅਜੋੜ ਹੈ।

ਗੁਰਮਤਿ ਦਾ ਮਾਰਗ 'ਸਬਦ ਸੁਰਤਿ ਰਿਦ ਅੰਤਰਿ ਜਾਗੀ' ਵਾਲਾ ਹੈ ਜੋ ਸੋਗ ਵਿਜੋਗ ਤੋਂ ਉਪਰ ਹੈ:-

**ਮੇਰੇ ਰਾਜਨ! ਮੈ ਬੈਰਾਗੀ ਜੋਗੀ ॥**
**ਮਰਤ ਨ ਸੋਗ ਬਿਓਗੀ ॥** [ਪੰਨਾ ੩੩੪

ਕਮਲ-ਵਿਗਾਸ ਅਤੇ ਦਸਮ ਦੁਆਰ ਬਾਰੇ ਗੁਰਬਾਣੀ ਵਿਚੋਂ ਇਸ ਤਰ੍ਹਾਂ ਦੀ ਨਿਰਮਲ ਸੇਧ ਮਿਲਦੀ ਹੈ:-

**੧- ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥** [ਪੰਨਾ ੧੫੩
**੨- ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥** [ਪੰਨਾ ੩੨੮
**੩- ਅਨਹਦ ਸਬਦੁ ਦਸਮ ਦੁਆਰਿ ਵਜਿਓ,**
**ਤਹ ਅੰਮ੍ਰਿਤ ਨਾਮੁ ਚੁਆਇਆ ਥਾ॥** [ਪੰਨਾ ੧੦੨੦

ਸਹਜ ਮਾਰਗੀ ਗੁਰਮੁਖ ਦੇ ਜੀਵਨ ਵਿਚ ਨਾਮ-ਸਿਮਰਨ ਦੁਆਰਾ ਵੱਡਾ ਪਰਿਵਰਤਨ ਆਉਂਦਾ ਹੈ, ਪਾਠਕਾਂ ਦੀ ਗਿਆਤ ਲਈ ਸੰਖੇਪ ਵਰਨਣ ਇਸ ਤਰ੍ਹਾਂ ਕਰਨਾ ਉਚਿਤ ਹੈ:-

**ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥**
**ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥** [ਪੰਨਾ ੪੧੫

ਰਾਮਕਲੀ ਰਾਗ ਵਿਚ ਭਗਤ ਬੇਣੀ ਜੀ ਦੇ ਰਚਿਤ *"ਇੜਾ ਪਿੰਗੁਲਾ ਸੁਖਮਨਾ, ਤੀਨਿ ਬਸਹਿ ਇਕ ਠਾਈ"* ਵਾਲੇ ਸ਼ਬਦ ਵਿਚ ਵਰਤੇ ਪੰਚ ਸ਼ਬਦ, ਅਨਹਦ ਸ਼ਬਦ ਅਤੇ *'ਦਸਮ ਦੁਆਰਾ, ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ'* (ਪੰਨਾ ੯੭੪) ਬਾਰੇ ਜਗਿਆਸੂਆਂ ਵਿਚ ਆਮ ਚਰਚਾ ਹੁੰਦੀ ਰਹਿੰਦੀ ਹੈ। ਵਾਸਤਵ ਵਿਚ ਕਿੰਕਰੀ, ਕੁੰਡਲਨੀ, ਦਸਮ ਦੁਆਰ ਤੇ ਚੌਮੁਖੀ ਦੀਵੇ ਆਦਿ ਸੰਕੇਤ ਜੋਗੀਆਂ ਦੀ ਹਠ ਪ੍ਰਦੀਪਕਾ ਵਾਲੀ ਸ਼ਬਦਾਵਲੀ ਦੇ ਹੀ ਅੰਗ ਹਨ। ਜੋਗੀਆਂ ਦਾ ਮਾਰਗ ਰਿਧੀਆਂ ਸਿਧੀਆਂ ਵਾਲਾ ਹੈ ਜੋ ਮੁਕਤੀ ਦੇ ਮਾਰਗ ਵਿਚ ਵੱਡੀ ਰੁਕਾਵਟ ਹੈ:-

**ਰਿਧਿ ਸਿਧਿ ਜਾ ਕਉ ਫੁਰੀ,**
**ਤਬ ਕਾਹੂ ਸਿਉ ਕਿਆ ਕਾਜ॥** [ਪੰਨਾ ੧੪੩

ਭਗਤ ਬੇਣੀ ਜੀ ਦੇ ਤੱਤ ਵੀਚਾਰ *"ਜਿਨਿ ਆਤਮ ਤਤੁ ਨ ਚੀਨਿਆ॥ ਸਭ ਫੋਕਟ ਧਰਮ ਅਬੀਨਿਆ"* (ਪੰਨਾ ੧੩੫੧), ਕਰਮ ਕਾਂਡੀ ਨਾਲ ਮੇਲ ਨਹੀਂ ਖਾਂਦਾ। ਹਠ-ਕਿਰਿਆ ਦੇ ਟਾਕਰੇ ਤੇ ਪ੍ਰਭੂ ਦੇ ਨਿਰਗੁਣ ਸਰੂਪ ਵਿਚ ਮਨ ਜੋੜਨ ਦਾ ਢੰਗ ਦਸਦੇ ਹੋਏ ਭਗਤ ਕਬੀਰ ਜੀ ਨੇ ਦਸਮ ਦੁਆਰ ਬਾਰੇ ਇਉਂ ਜ਼ਿਕਰ ਕੀਤਾ ਹੈ:-

**ਪਸਚਮ ਦੁਆਰੇ ਕੀ ਸਿਲ ਓੜ ॥**
**ਤਿਹ ਸਿਲ ਊਪਰਿ ਖਿੜਕੀ ਅਉਰ ॥**
**ਖਿੜਕੀ ਊਪਰਿ ਦਸਵਾ ਦੁਆਰੁ ॥**
**ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥** [ਪੰਨਾ ੧੧੫੯

ਦਸਮ ਦੁਆਰ ਖੁਲ੍ਹਣ ਤੋਂ ਪਹਿਲਾਂ ਤ੍ਰਿਕੁਟੀ ਅਤੇ ਕੁੰਡਲਨੀ ਦਾ ਜ਼ਿਕਰ ਵੀ ਆਉਂਦਾ ਹੈ। ਇਹਨਾਂ ਬਾਰੇ ਭੀ ਕੁਝ ਜਾਣਕਾਰੀ ਪ੍ਰਾਪਤ ਕਰਨੀ ਜ਼ਰੂਰੀ ਹੈ।

ਜਿਹੜੇ ਲੋਕ ਪਖੰਡ ਕਰਦੇ ਹਨ, ਉਨ੍ਹਾਂ ਬਾਰੇ ਗੁਰਬਾਣੀ ਵਿਚ ਸਪਸ਼ਟੀਕਰਨ ਦਿਤਾ ਹੈ ਕਿ ਪ੍ਰਾਣ ਦਸਵੇਂ ਦੁਆਰ ਚੜ੍ਹਾ ਕੇ ਮਨ ਨਿਰਮਲ ਨਹੀਂ ਹੁੰਦਾ:-

**ਮਨੁ ਨਿਰਮਲੁ ਨਹੀ ਦਸਵੈ ਦੁਆਰ ॥**
**ਭ੍ਰਮਿ ਭ੍ਰਮਿ ਆਵੈ ਮੂੜਾ ਵਾਰੋ ਵਾਰ ॥੧॥** [ਪੰਨਾ ੧੧੬੯

***ਤ੍ਰਿਕੁਟੀ ਤ੍ਰਿਬੇਣੀ*** - ਨੱਕ ਤੋਂ ਉਪਰ ਦੋ ਭਰਵਟਿਆਂ ਦੇ ਵਿਚਕਾਰ ਵਾਲੀ ਥਾਂ 'ਤ੍ਰਿਕੁਟੀ' ਦੀ ਪ੍ਰਤੀਕ ਹੈ। ਯੋਗ ਮਤਿ ਅਨੁਸਾਰ ਇੜਾ, ਪਿੰਗਲਾ, ਸੁਖਮਨਾ ਇਸ ਨੂੰ ਤ੍ਰਿਬੇਣੀ ਵੀ ਆਖਦੇ ਹਨ ਜਿਥੇ ਤਿੰਨ ਨਦੀਆਂ ਗੰਗਾ, ਜਮਨਾ, ਤੇ ਸਰਸਵਤੀ ਦਾ ਮੇਲ ਹੁੰਦਾ ਹੈ, ਉਸ ਨੂੰ ਤ੍ਰਿਬੇਣੀ ਆਖਿਆ ਜਾਂਦਾ ਹੈ। ਅਭਿਆਸੀ ਆਪਣਾ ਧਿਆਨ ਇਥੇ ਜੋੜ ਕੇ ਆਤਮਿਕ ਇਸ਼ਨਾਨ ਕਰਦਾ ਹੈ। ਆਰੰਭ ਵਿਚ ਜੇ ਇਥੇ ਧਿਆਨ ਟਿਕਾਉਣ ਵਿਚ ਔਖ ਪ੍ਰਤੀਤ ਹੋਵੇ ਤਾਂ ਕਿਸੇ ਵੇਲੇ ਉਸ ਥਾਂ ਤੇ ਚੂੰਹਢੀ ਵਢ ਲਈ ਜਾਂਦੀ ਹੈ ਅਤੇ ਇਹ ਆਦਤ ਵੀ ਸਹਜੇ ਸਹਜੇ ਛੁੱਟ ਜਾਂਦੀ ਹੈ। ਯੋਗੀਆਂ ਦੇ ਵੀਚਾਰ ਅਨੁਸਾਰ ਤ੍ਰਿਕੁਟੀ ਦੀ ਗੁੰਝਲ ਖੁਲ੍ਹਣ ਮਗਰੋਂ ਹੀ ਦਸਮ ਦੁਆਰ ਵਿਚ ਰੱਸ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥**

**ਗੁਰ ਕੀ ਮਤਿ ਜੀਇ ਆਈ ਕਾਰਿ ॥** [ਪੰਨਾ ੨੨੦

ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਨਗਰੀ ਏਕੈ ਨਾਉ ਦਰਵਾਜੇ ਧਾਵਤ ਬਰਜਿ ਰਹਾਈ ॥**
**ਤ੍ਰਿਕੁਟੀ ਛੂਟੈ ਦਸਵਾ ਦਰ ਖੂਲੈ**
**ਤਾ ਮਨੁ, ਖੀਵਾ ਭਾਈ ॥** [ਪੰਨਾ ੧੧੨੩

ਇਹ ਵਿਸ਼ਾ ਨਿਰਾ ਕਥਨੀ ਦਾ ਨਹੀਂ। ਜਿਹੜਾ ਆਪ ਨਾਮ ਅਭਿਆਸੀ ਹੈ, ਉਹ ਆਪਣੀ ਅਵਸਥਾ ਦਾ ਅਨੁਮਾਨ ਲਾ ਸਕਦਾ ਹੈ ਕਿ ਉਹ ਕਿਥੇ ਕੁ ਅਪੜਿਆ ਹੈ। ਗੁਰਵਾਕ- *'ਸਾਗਰੁ ਗੁਣੀ ਅਥਾਹੁ ਕਿਨ ਹਾਥਾਲਾ ਦੇਖੀਐ॥ ਵਡਾ ਵੇਪਰਵਾਹੁ ਸਤਿਗੁਰ ਮਿਲੈ ਤ ਪਾਰਿ ਪਵਾ॥'* (ਪੰਨਾ ੧੦੯੧)। ਅਥਾਹ ਗੁਣਾਂ ਵਾਲੇ ਪਰਮੇਸ਼ਰ ਦੇ ਦਰ ਤੱਕ ਪਹੁੰਚਣਾ ਜੀਵ ਦੇ ਆਪਣੇ ਵਸ ਦੀ ਗਲ ਨਹੀਂ, ਇਹ ਤਾਂ ਸਤਿਗੁਰੂ ਦੀ 'ਨਦਰਿ' ਅਥਵਾ ਨਿਰਾਲੀ ਬਖਸ਼ਿਸ਼ ਹੈ ਜੋ ਉਸ ਬੁਲੰਦੀ ਤੇ ਪਹੁੰਚਾ ਦਿੰਦੀ ਹੈ ਜਿਸ ਨੂੰ 'ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ' ਆਖਿਆ ਗਿਆ ਹੈ।

***ਕੁੰਡਲਨੀ-*** ਜੋਗ ਮਤਿ ਅਨੁਸਾਰ ਕੁੰਡਲਨੀ ਇਕ ਨਾੜੀ ਹੈ ਜੋ ਸਪਣੀ ਵਾਂਗ ਕੁੰਡਲ ਮਾਰ ਕੇ ਸੁਤੀ ਪਈ ਹੈ। ਇਹ ਗੁਦਾ ਚਕ੍ਰ ਦੇ ਨੇੜੇ ਵਾਲੀ ਨਾੜੀ ਹੈ। ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਸਮੇਂ ਜੋਗੀ ਲੋਕ ਇਸ ਨਾੜੀ ਦੇ ਵਲ ਖੋਲ੍ਹ ਕੇ ਅਭਿਆਸ ਦੁਆਰਾ ਸਿਧੀ ਕਰਕੇ ਇਸ ਦੇ ਰਸਤੇ ਰਾਹੀਂ ਦਸਮ ਦੁਆਰ ਪ੍ਰਾਣ ਚੜ੍ਹਾਉਂਦੇ ਹਨ। ਸਵਈਏ ਮਹਲੇ ਚਉਥੇ ਕੇ ਵਿਚ ਕੁੰਡਲਨੀ ਸ਼ਬਦ ਦੀ ਵਰਤੋਂ ਹੇਠ ਲਿਖੀ ਪੰਕਤੀ ਵਿਚ ਕੀਤੀ ਹੋਈ ਮਿਲਦੀ ਹੈ:-

**ਕੁੰਡਲਨੀ ਸੁਰਝੀ ਸਤ ਸੰਗਤਿ, ਪਰਮਾਨੰਦ ਗੁਰੂ ਮੁਖਿ ਮਚਾ॥**
**ਸਿੰਰੀ ਗੁਰੂ ਸਾਹਿਬ ਸਭ ਊਪਰਿ, ਮਨ ਬਚ ਕ੍ਰੰਮ ਸੇਵੀਐ ਸਚਾ॥**
[ਪੰਨਾ ੧੪੦੨

ਭੱਟ ਜੀ ਕਹਿੰਦੇ ਹਨ ਕਿ ਇਹ ਕੁੰਡਲਨੀ ਸਤਿ ਸੰਗਤ ਦੇ ਪ੍ਰਭਾਵ ਨਾਲ ਸਿਧੀ ਹੋ ਜਾਂਦੀ ਹੈ, ਕਿਸੇ ਹੋਰ ਕਰਮ ਕਰਨ ਦੀ ਲੋੜ ਨਹੀਂ। ਗੁਰੂ ਸਾਹਿਬ ਸਭ ਤੋਂ ਉਚੇ ਹਨ, ਮਨ, ਬਚਨ ਤੇ ਕਰਮ ਕਰਕੇ ਗੁਰੂ ਸਾਹਿਬ ਦੀ ਸੇਵਾ ਕਰਨੀ ਚਾਹੀਦੀ ਹੈ,

ਇਹੋ ਹੀ ਕਲਿਆਣ ਪ੍ਰਾਪਤ ਕਰਨ ਦਾ ਸਹੀ ਮਾਰਗ ਹੈ।

ਗੁਰਮਤਿ ਦੇ ਧੁਰੰਧਰ ਵਿਦਵਾਨ ਭਾ. ਸ. ਗੁਰਦਾਸ ਜੀ ਨੇ ਦਸਮ ਦੁਆਰ ਅਤੇ ਅਨਹਦ ਸ਼ਬਦ ਦੀ ਜੋ ਵਿਆਖਿਆ ਕੀਤੀ ਹੈ, ਕਬਤਿ ਨੰਬਰ ੧੦ ਅਤੇ ੯੯ ਦੁਆਰਾ ਦਰਸ਼ਨ ਕਰੋ। ਇਹਨਾਂ ਦੋਹਾਂ ਦੇ ਅਰਥ ਕਬਿਤ ਸਵੱਯੇ ਸਟੀਕ ਰਚਿਤ ਭਾ. ਸੇਵਾ ਸਿੰਘ ਜੀ ਵਿਚੋਂ ਲਏ ਹਨ:-

**ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹੌਂ,**
**ਗੁਰਮੁਖਿ ਪਾਵੈ ਸੁ ਤਉ, ਅਨਤ ਨ ਪਾਵਈ ॥**
**ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ,**
**ਦਇਆ ਕੈ ਦਿਖਾਵੈ ਜਾਹੀ, ਤਾਹੀ ਬਨਿ ਆਵਈ ॥**
**ਅਨਹਦ ਨਾਦ ਸਮਸਰਿ ਨਾਦ ਬਾਦ ਕਉਨ,**
**ਸ੍ਰੀ ਗੁਰੂ ਸੁਨਾਵੈ ਜਾਹਿ, ਸੋਈ ਲਿਵ ਲਾਵਈ ॥**
**ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ,**
**ਅਪਿਉ ਪੀਆਵੈ ਜਾਹਿ, ਤਾਹੀ ਮੈ ਸਮਾਵਈ ॥੧੦॥**

***ਅਰਥ:*** ਦਸਮ ਦੁਆਰ ਵਰਗਾ ਹੋਰ ਕਿਹੜਾ ਟਿਕਾਣਾ ਦਸੀਏ? ਉਸ ਅਸਥਾਨ ਨੂੰ ਕੋਈ ਗੁਰੂ ਦਾ ਆਗਿਆਕਾਰੀ ਸਿੱਖ ਹੀ ਸਤਿਗੁਰੂ ਦੀ ਰਾਹੀਂ (ਗੁਰ-ਦੀਖਿਆ ਲੈ ਕੇ ਤੇ ਨਾਮ-ਸਿਮਰਨ ਦੀ ਅਤੁਟ ਕਮਾਈ ਕਰ ਕੇ) ਪਾ ਸਕਦਾ ਹੈ, ਹੋਰ ਕੋਈ ਨਹੀਂ ਪਾ ਸਕਦਾ।

ਉਚੀ ਆਤਮਿਕ ਅਵਸਥਾ ਪ੍ਰਗਾਸਨ ਸਮੇਂ ਦੀ ਜੋਤੀ ਦੇ ਬਰਾਬਰ ਹੋਰ ਕਿਹੜੀ ਜੋਤਿ ਦੱਸੀ ਜਾਏ? (ਸਤਿਗੁਰੂ) ਮਿਹਰ ਕਰ ਕੇ ਜਿਸ ਨੂੰ ਇਸ ਜੋਤੀ ਦੇ ਦਰਸ਼ਨ ਕਰਾਉਂਦਾ ਹੈ, ਉਸ ਨੂੰ ਹੀ ਸੋਭਦੀ ਹੈ।

ਅਨਹਦ ਸ਼ਬਦ ਦੇ ਸਮਾਨ ਹੋਰ ਕਿਹੜੇ ਵਾਜੇ ਦੀ ਆਵਾਜ਼ ਹੋ ਸਕਦੀ ਹੈ? (ਭਾਵ ਨਹੀਂ ਹੋ ਸਕਦੀ)। ਸਤਿਗੁਰੂ ਜਿਸ ਨੂੰ (ਇਹ ਸ਼ਬਦ) ਸੁਣਾਉਂਦਾ ਹੈ ਓਹੀ ਇਸ ਵਿਚ ਲਿਵ ਲਾਉਂਦਾ ਹੈ।

(ਦਸਮ ਦੁਆਰ ਵਿਚ ਲਿਵ ਲਾਉਣ ਸਦਕਾ ਉਥੋਂ ਝਰਨ ਵਾਲੀ) ਇਕ-ਰਸ ਤੇ ਅਤੁੱਟ ਅੰਮ੍ਰਿਤ-ਧਾਰਾ ਦੇ ਤੁਲ ਹੋਰ ਕੋਈ ਅਮਰ ਕਰ ਦੇਣ ਵਾਲਾ ਰਸ

ਨਹੀਂ ਹੈ। (ਸਤਿਗੁਰੂ) ਜਿਸ ਨੂੰ ਇਹ ਅੰਮ੍ਰਿਤ ਰਸ ਪਿਆਉਂਦਾ ਹੈ, ਉਸੇ ਵਿਚ ਇਹ ਰਸ ਟਿਕਦਾ ਹੈ।੧੦।

ਹੁਣ ਅਨਹਦ ਸ਼ਬਦ ਦਾ ਵਖਿਆਨ ਕਰਦੇ ਹਨ:-

**ਗੁਰਸਿਖ ਸਾਧ-ਸੰਗ ਰੰਗ ਮੈ ਰੰਗੀਲੇ ਭਏ,**
**ਬਾਰੁਨੀ ਬਿਰੰਧ ਗੰਗ ਸੰਗ ਮਿਲੇ ਗੰਗ ਹੈ ॥**
**ਸੁਰਸਰੀ ਸੰਗਮ ਹੁਇ ਪ੍ਰਬਲ ਪ੍ਰਵਾਹ ਲਿਵ,**
**ਸਾਗਰ ਅਥਾਹ ਸਤਿਗੁਰ ਸੰਗ ਸੰਗਿ ਹੈ ॥**
**ਚਰਨ ਕਮਲ ਮਕਰੰਦ ਨਿਹਚਲ ਚਿਤ,**
**ਦਰਸਨ ਸੋਭਾ-ਨਿਧਿ ਲਹਿਰ ਤਰੰਗ ਹੈ ॥**
**ਅਨਹਦ ਸਬਦ ਕੈ ਸਰਬ ਨਿਧਾਨ ਦਾਨ,**
**ਗਿਆਨ ਅੰਸ ਹੰਸ ਗਤਿ ਸੁਮਤਿ ਸ੍ਰਬੰਗ ਹੈ ॥੯੮॥**

***ਅਰਥ:*** ਜਿਵੇਂ ਦੁਰਗੰਧੀ ਵਾਲੀ ਸ਼ਰਾਬ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੀ ਹੈ ਇਵੇਂ ਹੀ ਗੁਰੂ ਦੇ ਸੱਚੇ ਸਿਖ-ਸੇਵਕਾਂ ਦੀ ਨਾਮ-ਰੰਗ-ਰਤੀ ਸੰਗਤਿ ਨਾਲ ਮਿਲ ਕੇ ਮਾਇਆ-ਗ੍ਰਸੇ ਵਿਕਾਰੀ ਬੰਦੇ ਵੀ ਨਾਮ-ਰੰਗ ਵਿਚ ਰੰਗੇ ਜਾਂਦੇ ਹਨ।

ਜਿਵੇਂ ਗੰਗਾ ਹੋਰ ਨਦੀਆਂ ਨਾਲਿਆਂ ਦੇ ਜਲ ਦਾ ਪ੍ਰਬਲ ਪ੍ਰਵਾਹ ਅਥਾਹ ਸਮੁੰਦਰ ਵਿਚ ਸਮਾਅ ਜਾਂਦਾ ਹੈ, ਤਿਵੇਂ ਸਤਿ ਪੁਰਖਾਂ ਗੁਰਸਿੱਖਾਂ ਦੀ ਸੰਗਤਿ ਨਾਲ ਮਿਲ ਕੇ, ਸਤਿਗੁਰੂ-ਸਮੁੰਦਰ ਵਿਚ ਲਿਵਲੀਨ ਹੋ ਜਾਈਦਾ ਹੈ।

ਸਤਿਗੁਰੂ ਦੇ ਚਰਨ-ਕਮਲਾਂ ਦੀ ਸੁਗੰਧਤ ਧੂੜੀ ਵਿਚ ਚਿਤ ਅਡੋਲ ਹੋ ਜਾਂਦਾ ਹੈ ਅਤੇ ਬੇਅੰਤ ਸੋਭਾ ਵਾਲੇ ਦਰਸ਼ਨ ਵਿਚ (ਨਾਮ-ਰੰਗ ਦੀਆਂ) ਲਹਿਰਾਂ ਦੇ ਅਨੇਕ ਤਰੰਗ ਲਹਿਰਾਂ ਮਾਰਦੇ ਹਨ।

(ਨਾਮ-ਸਿਮਰਨ ਸਦਕਾ) ਅਨਹਦ ਸ਼ਬਦ ਦੀ ਰਸਾਈ ਹੋਣ ਨਾਲ ਮਾਨੋ ਸਾਰੇ ਖਜ਼ਾਨੇ ਮਿਲ ਜਾਂਦੇ ਹਨ ਅਤੇ ਹੰਸਾਂ ਦੀ ਅੰਸ ਵਾਂਗ ਸਤਿਗੁਰੂ ਦੇ ਗਿਆਨ (ਗੁਰ ਉਪਦੇਸ਼) ਦੀ ਸੋਝੀ ਰੋਮ ਰੋਮ ਵਿਚ ਹੋ ਜਾਂਦੀ ਹੈ।੯੮।

ਅੰਤ ਵਿਚ ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਆਹਤ ਸ਼ਬਦ ਪ੍ਰਕਿਰਤੀ ਦਾ ਖੇਲ ਹੈ ਅਤੇ ਅਨਹਦ ਸ਼ਬਦ ਆਤਮਾ ਦਾ ਖੇਲ ਹੈ। ਅਨਹਤ ਜਾਂ

ਅਨਹਦ ਸ਼ਬਦ ਦਾ ਅਨੁਭਵ ਮਾਇਆ ਦੀ ਵਲਗਣ ਤੋਂ ਨਿਰਲੇਪ ਗੁਰਮੁਖਿ ਪ੍ਰੇਮੀਆਂ, ਕੀਰਤਨੀਆ ਤੇ ਨਾਮ-ਅਭਿਆਸੀਆਂ ਨੂੰ ਹੁੰਦਾ ਹੈ। ਜੋ ਆਤਮ ਤੀਰਥ ਤੇ ਨਿਵਾਸ ਕਰਦੇ ਹਨ। ਇਹ ਸ਼ਬਦ ਪੰਜ ਸ਼ਬਦਾਂ ਦਾ ਸੰਗ੍ਰਹਿ ਹੈ। ਜਦੋਂ ਜੀਵ ਦੀ ਸੁਰਤਿ ਸਾਈਂ ਦੇ ਹੁਕਮ ਵਿਚ ਸਮਾਉਂਦੀ ਹੈ, ਸਾਰੇ ਸਾਧਨ ਸਾਰੇ ਆਸਰੇ ਛੋੜ ਕੇ ਗੁਰੂ ਚਰਨਾ ਤੇ ਡਿੱਗ ਪੈਂਦੀ ਹੈ, ਓਦੋਂ ਅਨਹਦ ਸ਼ਬਦ ਦਾ ਪੂਰਨ ਗਿਆਨ ਹੋ ਜਾਂਦਾ ਹੈ। ਗੁਰੂ ਪਾਤਿਸ਼ਾਹ ਜੀ ਨੇ ਜਿਤਨੀ ਬਖਸ਼ਿਸ਼ ਕੀਤੀ ਹੈ, ਉਸ ਅਨੁਸਾਰ ਕੁਝ ਸਮਗਰੀ ਪਾਠਕਾਂ ਦੀ ਭੇਟ ਕੀਤੀ ਹੈ। ਤੱਤ ਇਹ ਹੈ ਕਿ ਨਾਮ ਦੀ ਮਸਤੀ ਹੀ ਅਨਹਦ ਸ਼ਬਦ ਦੀ ਲਖਾਇਕ ਹੈ :-

**ਮਾਈ ਰੀ ਪੇਖਿ ਰਹੀ ਬਿਸਮਾਦ ॥**
**ਅਨਹਦ ਧੁਨੀ ਮੇਰਾ ਮਨੁ ਮੋਹਿਓ,**
**ਅਚਰਜ ਤਾਕੇ ਸ੍ਵਾਦ ॥** [ਪੰਨਾ ੧੨੨੬



# ਗੁਰਬਾਣੀ ਚਿੰਤਨ ਨਾਮ ਸਿਮਰਨ ਹੀ ਹੈ

ਧੀਰਜ ਧਰਮੁ ਗੁਰਮਤਿ ਹਰਿ ਪਾਇਆ,
ਨਿਤ ਹਰਿਨਾਮੈ ਹਰਿ ਸਿਉ ਚਿਤੁ ਲਾਵੈ ॥
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ,
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥ [ਪੰਨਾ ੪੯੪

ਕਈ ਅਭਿਆਸੀ ਨਾਮ ਤੇ ਗੁਰਬਾਣੀ ਵਿਚ ਅੰਤਰ ਦਸ ਕੇ ਲੋਕਾਂ ਦੇ ਨਾਂ ਵਿਚ ਵਿਅਰਥ ਭਰਮ ਪੈਦਾ ਕਰਨ ਦੇ ਭਾਗੀ ਬਣਦੇ ਹਨ ਜਦੋਂ ਕਿ ਨਾਮ ਤੇ ਾਣੀ ਓਤਿ ਪੋਤਿ ਹਨ। ਜੋ ਸ਼ਕਤੀ ਨਾਮ-ਸਿਮਰਨ ਵਿਚ ਹੈ ਓਹੀ ਗੁਰਬਾਣੀ ਆਰਾ ਰਬੀ ਸਿਫਤਿ ਸਾਲਾਹ ਕਰਨ ਵਿਚ ਹੈ। ਇਕ ਮਨ ਇਕ ਚਿਤ ਹੋ ਕੇ ੁਰਬਾਣੀ ਦਾ ਪਾਠ ਕਰਨਾ, ਸੁਣਨਾ, ਕੀਰਤਨ ਕਰਨਾ, ਸੁਣਨਾ, ਇਹ ਸਭ ਨਾਮ ਮਰਨ ਹੈ। ਜੇ ਕੇਵਲ (ਸਤਿਨਾਮ) ਵਾਹਿਗੁਰੂ ਜਪਣਾ ਹੀ ਨਾਮ ਸਿਮਰਨ ਹੈ ਤਾਂ ੀਟਿਆਂ ਬੱਧੀ ਗੁਰਬਾਣੀ ਦਾ ਪਾਠ ਕਰਨ ਜਾਂ ਕੀਰਤਨ ਸੁਣਨ ਦਾ ਕੀ ਮਹੱਤਵ ਇਆ? ਉਹ ਇਹ ਨਹੀਂ ਸੋਚਦੇ ਕਿ ਗੁਰਬਾਣੀ ਨਾਮ ਦਾ ਸੋਮਾਂ ਹੈ। ਆਓ ਇਸ ਦੀਦਾਰ ਗਿਆਨ-ਨੇਤਰਾਂ ਨਾਲ ਕਰੀਏ:—

੧- ਗੁਰਮੁਖਿ ਬਾਣੀ ਨਾਮੁ ਹੈ,
ਨਾਮੁ ਰਿਦੈ ਵਸਾਈ ॥ [ਪੰਨਾ ੧੨੩੯

੨- ਗੁਰਮੁਖਿ ਬਾਣੀ ਬ੍ਰਹਮੁ ਹੈ,
ਸਬਦਿ ਮਿਲਾਵਾ ਹੋਇ ॥ [ਪੰਨਾ ੩੯

੩- ਜਿਨ ਬਾਣੀ ਸਿਉ ਚਿਤੁ ਲਾਇਆ,
ਸੇ ਜਨ ਨਿਰਮਲ ਪਰਵਾਣੁ ॥

ਨਾਨਕ ਨਾਮੁ ਤਿਨਾ ਕਦੇ ਨ ਵੀਸਰੈ,
ਸੇ ਦਰਿ ਸਚੇ ਜਾਣੁ ॥ [ਪੰਨਾ ੪੨੯

੪- ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ ਰਾਮ ॥
[ਪੰਨਾ ੪੪੨

੫- ਜਨੁ ਨਾਨਕੁ ਬੋਲੇ ਗੁਣ ਬਾਣੀ,
ਗੁਰਬਾਣੀ ਹਰਿ ਨਾਮਿ ਸਮਾਇਆ ॥ [ਪੰਨਾ ੪੯੪

੬- ਗੁਰਬਾਣੀ ਵਰਤੀ ਜਗ ਅੰਤਰਿ,
ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥ [ਪੰਨਾ ੧੦੬੬

੭- ਦਿਨੁ ਰਾਤਿ ਚਾਨਣੁ ਚਾਉ ਉਪਜੈ,
ਸਬਦੁ ਗੁਰ ਕਾ ਮਨਿ ਵਸੈ ॥ [ਪੰਨਾ ੭੬੭

੮- ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤ ਹਰਿ ਕਾ ਨਾਉ ॥
ਮਨਿ ਤਨਿ ਹਿਰਦੈ ਸਿਮਰਿ ਹਰਿ,
ਆਠ ਪਹਰ ਗੁਣ ਗਾਉ ॥ [ਪੰਨਾ ੯੬੩

੯- ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥
[ਪੰਨਾ ੩੦੪

੧੦- ਹਰਿ ਜੀਉ ਸਚਾ ਸਚੁ ਹੈ, ਸਚੀ ਗੁਰਬਾਣੀ ॥ [ਪੰਨਾ ੫੧੫

ਜਦ ਗੁਰਬਾਣੀ 'ਗੁਰੂ' ਹੈ ਫਿਰ ਗੁਰਬਾਣੀ ਦਾ ਜਾਪ ਸਿਮਰਨ ਨਹੀਂ ਤਾਂ ਹੋਰ ਕੀ ਹੈ? ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:--

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,
ਪਰਤਖਿ ਗੁਰੂ ਨਿਸਤਾਰੇ ॥ [ਪੰਨਾ ੯੮੨

ਗੁਰੂ ਅਰਜਨ ਦੇਵ ਜੀ ਗੁਰਬਾਣੀ ਦੇ ਪ੍ਰਭਾਵ ਨੂੰ ਆਪਣੇ ਜੀਵਨ ਵਿਚ ਵਰਤ ਕੇ ਦਸ ਰਹੇ ਹਨ:--

ਮੈ ਸਤਿਗੁਰ ਸੇਤੀ ਪਿਰਹੜੀ, ਕਿਉ ਗੁਰ ਬਿਨੁ ਜੀਵਾ ਮਾਉ॥

**ਮੈ ਗੁਰਬਾਣੀ ਆਧਾਰੁ ਹੈ,**
**ਗੁਰਬਾਣੀ ਲਾਗਿ ਰਹਾਉ ॥** [ਪੰਨਾ ੭੫੯

ਪਰ ਸਮਝ ਨਹੀਂ ਆਉਂਦੀ ਕਿ ਆਪਣੇ ਆਪ ਨੂੰ ਸਿਆਣਾ ਸਮਝਣ ਵਾਲੇ ਲੋਕ ਗੁਰਬਾਣੀ ਤੇ ਨਾਮ ਦਾ ਪ੍ਰਚਾਰ ਕਰਨ ਵਿਚ ਵਿਤਕਰਾ ਕਿਉਂ ਕਰ ਰਹੇ ਹਨ? 'ਗੁਰਬਾਣੀ ਗਾਡੀ ਰਾਹ' ਵਿਚ ਭਾਈ ਵੀਰ ਸਿੰਘ ਜੀ (ਮਜੀਠੀਆ) ਲਿਖਦੇ ਹਨ– ''ਕਈ ਸਜਣ ਗੁਰਬਾਣੀ ਦੇ ਭਾਵ ਨੂੰ ਨਾ ਸਮਝਦੇ ਹੋਏ ਨਾਮ ਭਗਤੀ ਜਾਂ ਨਾਮ ਗਿਆਨ ਅਥਵਾ 'ਨਾਮ ਹੁਕਮ' ਆਦਿਕ ਦੋ ਹਿੱਸਿਆਂ ਨੂੰ ਗੁਰਬਾਣੀ ਤੋਂ ਵਖਰਾ ਗਿਣਦੇ ਹਨ ਜਿਨ੍ਹਾਂ ਵਿਚ ਇਕ ਸਿਆਣੇ ਬਿਆਣੇ ਲਿਖਾਰੀ ਸਰਦਾਰ ਲਾਲ ਸਿੰਘ ਜੀ ਨੇ ਭੀ ਮੇਰੀ ਪਿਛੇ ਲਿਖੀ 'ਗੁਰਮਤ ਜੀਵਨ' ਅੰਕ ਧੱਕੇ ਨਾਲ ਲਿਖ ਮਾਰਿਆ ਹੈ ਕਿ ਸੁਖਮਨੀ ਸਾਹਿਬ ਜੀ ਦੇ ਪੜ੍ਹਨ ਵਾਲਾ ਜੇ ਨਾਮ ਨਹੀਂ ਜਪਦਾ ਤਾਂ ਓਹ ਘਾਟੇ ਵਿਚ ਹੈ, ਪਰ ਵਾਹ ਵਾਹ 'ਅਕਲਾਂ ਬਾਝਹੁ ਖੂਹ ਖਾਲੀ' ਗਰਜ਼ ਵਿਚਾਰਨ ਤੋਂ ਬਿਨਾਂ ਭਾਵੇਂ ਕੋਈ ਕੁਝ ਪਿਆ ਆਖੀ ਜਾਵੇ, ਉਂਝ ਜੇਕਰ ਅਸੀਂ ਥੋੜੀ ਜਿੰਨੀ ਸਮਝ ਤੋਂ ਭੀ ਕੰਮ ਲਈਏ ਤਾਂ ਪਤਾ ਲਗਦਾ ਹੈ ਕਿ ਸੁਖਮਨੀ ਸਾਹਿਬ ਜੀ ਅੰਦਰ ਤਾਂ ਨਿਰੋਲ ਨਾਮ ਦੇ ਹੀ ਹਿੱਸੇ ਲਿਖੇ ਗਏ ਹਨ ਜਿਸ ਨੂੰ 'ਨਾਮ ਦਾ ਖਜ਼ਾਨਾ' ਆਖਣਾ ਭੀ ਕੋਈ ਵਾਧੂ ਨਹੀਂ।''

ਅਜਿਹੇ ਵੀਰਾਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਗੁਰਬਾਣੀ ਨੂੰ ਸਚੇ ਹਿਰਦੇ ਨਾਲ ਵੀਚਾਰ ਕੇ ਵੇਖਣ ਉਨ੍ਹਾਂ ਨੂੰ ਨਾਮ ਤੇ ਗੁਰਬਾਣੀ ਦੀ ਮਹੱਤਤਾ ਵਿਚ ਰਤਾ ਭਰ ਵੀ ਅੰਤਰ ਦਿਖਾਈ ਨਹੀਂ ਦੇਵੇਗਾ। ਗੁਰਬਾਣੀ ਤੇ ਨਾਮ-ਸਿਮਰਨ ਦੀ ਸਮਾਨਤਾ ਬਾਰੇ ਉਨ੍ਹਾਂ ਦਾ ਵਿਸ਼ਵਾਸ਼ ਦ੍ਰਿੜ ਕਰਾਉਣ ਹਿਤ ਹੇਠ ਲਿਖੇ ਪ੍ਰਮਾਣ ਪ੍ਰਸਤੁਤ ਕੀਤੇ ਜਾਂਦੇ ਹਨ:–

| | ***ਗੁਰਬਾਣੀ*** | ***ਨਾਮ*** |
|---|---|---|
| ੧. | ਵਾਹੁ ਵਾਹੁ ਬਾਣੀ ਨਿਰੰਕਾਰ ਹੈ,<br>ਤਿਸੁ ਜੇਵਡੁ ਅਵਰੁ ਨ ਕੋਇ ॥<br>[ਪੰਨਾ ੫੧੫ | ਨਾਮੁ ਤੁਲਿ ਕਛੁ ਅਵਰੁ ਨ ਹੋਇ ॥<br>ਨਾਨਕ, ਗੁਰਮੁਖਿ ਨਾਮੁ ਪਾਵੈ ਜਨੁ ਕੋਇ॥<br>[ਪੰਨਾ ੨੬੫ |
| ੨. | ਧੁਰ ਕੀ ਬਾਣੀ ਆਈ ॥ | ਗੁਰ ਕਾ ਸਬਦ ਰਾਖੁ ਮਨ ਮਾਹਿ ॥ |

ਤਿਨਿ ਸਗਲੀ ਚਿੰਤ ਮਿਟਾਈ ॥
[ਪੰਨਾ ੬੨੮

ਨਾਮੁ ਸਿਮਰਿ ਚਿੰਤਾ ਸਭ ਜਾਹਿ ॥
[ਪੰਨਾ ੧੯੨

੩. ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ,
ਗੁਰ ਸਬਦ ਵਿਟਹੁ ਬਲਿ ਜਾਉ ॥
[ਪੰਨਾ ੭੧

ਹਉ ਵਾਰੀ ਹਉ ਵਾਰਣੈ ਕੁਰਬਾਣ
ਤੇਰੇ ਨਾਵ ਨੋ॥ [ਪੰਨਾ ੧੧੭੭

੪. ਗੁਰ ਕੀ ਬਾਣੀ ਜਿਸੁ ਮਨਿ ਵਸੈ ॥
ਦੂਖੁ ਦਰਦੁ ਸਭ ਤਾ ਕਾ ਨਸੈ ॥
[ਪੰਨਾ ੧੩੪੦

ਜਾ ਕੈ ਹਰਿ ਵਸਿਆ ਮਨ ਮਾਹੀ ॥
ਤਾ ਕਉ ਦੂਖੁ ਸੁਪਨੈ ਭੀ ਨਾਹੀ ॥
[ਪੰਨਾ ੪੨੬

੫. ਗੁਰਬਾਣੀ ਇਸ ਜਗ ਮਹਿ ਚਾਨਣੁ,
ਕਰਮਿ ਵਸੈ ਮਨਿ ਆਇ ॥ [ਪੰਨਾ ੬੭

ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ
ਪਾਈ ॥ [ਪੰਨਾ ੪੨੬

੬. ਸਾਚੀ ਬਾਣੀ ਸੂਚਾ ਹੋਇ॥[ਪੰਨਾ ੩੬੧

ਅਹਿਨਿਸਿ ਨਾਮਿ ਰਤੇ ਸੇ ਸੂਚੇ,
ਮਰਿ ਜਨਮੇ ਸੇ ਕਾਚੇ॥[ਪੰਨਾ ੫੯੭

— — —

ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰਿ ॥
[ਪੰਨਾ ੧੦੭੫

ਨਾਮੁ ਮੀਠਾ ਮਨਹਿ ਲਾਗਾ
ਦੂਖਿ ਡੇਰਾ ਢਾਹਿਆ॥[ਪੰਨਾ ੫੬੬

ਬਾਣੀ ਵੀ ਮਿੱਠੀ ਹੈ, ਨਾਮ ਵੀ ਮਿੱਠਾ ਹੈ। ਇਸ ਤਰ੍ਹਾਂ ਨਾਮ ਤੇ ਬਾਣੀ ਦੀ ਤੁਲਨਾਤਮਿਕ ਸ਼ਬਦਾਵਲੀ ਵਾਲੀਆਂ ਕਈ ਪੰਕਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹਨ। ਕੀ ਅਸੀਂ ਇਹ ਨਹੀਂ ਕਹਿ ਸਕਦੇ ਕਿ ਬਾਣੀ ਗਿਆਨ ਭੰਡਾਰ ਹੈ ਅਤੇ ਸਿਮਰਨ ਉਸ ਗਿਆਨ ਤੱਤ ਦਾ ਨਿਜ-ਸਰੂਪ ਅਨੁਭਵ ਹੈ? ਜਿਵੇਂ ਪਾਣੀ ਦੀ ਮਾਤ੍ਰਾ ਅਤੇ ਉਸ ਦਾ ਤਲ ਅਨਿਖੜਵੇਂ ਹੁੰਦੇ ਹਨ ਇਸੇ ਤਰ੍ਹਾਂ ਬਾਣੀ ਤੇ ਸਿਮਰਨ ਦੋ ਅਨਿਖੜਵੇਂ ਪੱਖ ਹਨ।

## ਪਹਿਲਾਂ ਗੁਰਬਾਣੀ ਦਾ ਪਾਠ ਤੇ ਬੋਧ (ਵਿਚਾਰ),

ਨਾਮ-ਸਿਮਰਨ ਲਈ ਜਿਹੜਾ ਸੰਜਮ ਰਖਣਾ ਹੈ, ਉਸ ਦਾ ਵੇਰਵਾ ਗੁਰਬਾਣੀ ਚੋਂ ਮਿਲੇਗਾ, ਨਾਮ ਰਟਨ ਨਾਲ ਨਹੀਂ ਪਤਾ ਲਗਣਾ।

ਜਿਨ੍ਹਾਂ ਨੂੰ ਗੁਰਬਾਣੀ ਦਾ ਗਿਆਨ ਨਹੀਂ, ਉਨ੍ਹਾਂ ਨੂੰ ਕੇਵਲ ਨਾਮ ਰਟਨ ਵਾਲੀ ਗਲ ਸੁਖਾਅ ਜਾਂਦੀ ਹੈ, ਕਿਉਂਕਿ ਇਸ ਉਤੇ ਕਿਸੇ ਪ੍ਰਕਾਰ ਦੀ ਮਿਹਨਤ

ਕਰਨ ਦੀ ਲੋੜ ਨਹੀਂ ਪੈਂਦੀ, ਨਾਮ-ਮੰਤਰ ਦਾ ਰਟਨ ਕਰੀ ਚਲੋ। ਅਜਿਹਾ ਉਪਦੇਸ਼ ਦੇਣ ਤੇ ਲੈਣ ਵਾਲਿਆਂ ਨੂੰ ਚਾਹੀਦਾ ਹੈ ਕਿ ਓਹ ਪਹਿਲਾਂ ਗੁਰਬਾਣੀ ਦੇ ਅਭਿਆਸ ਦੀ ਪ੍ਰੇਰਨਾ ਦੇਣ ਕਿਉਂਕਿ ਗੁਰਬਾਣੀ ਗਿਆਨ ਪਰਦਾਨ ਕਰਦੀ ਹੈ ਅਤਿ ਕਲਿਆਣਕਾਰੀ ਹੈ। ਗੁਰਬਾਣੀ ਦੇ ਚਾਨਣ ਨਾਲ ਹੀ ਭਰਮ ਅਤੇ ਅਗਿਆਨ ਅੰਧੇਰਾ ਵਿਨਾਸ਼ ਹੁੰਦਾ ਹੈ। ਫਿਰ ਨਾਮ-ਸਿਮਰਨ ਆਪ ਮੁਹਾਰੇ ਹੀ ਉਨ੍ਹਾਂ ਦੀ ਰਸਨਾ ਤੋਂ ਜਾਰੀ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਵਾਲਾ ਕਰਤ੍ਰਿਤਵ ਨਿਬਾਹੁੰਦੇ ਹੋਏ ਵੀ ਧੁਰੋਂ ਆਈ ਬਾਣੀ ਦੀ ਤਾਬਿਆ ਅਤੇ ਘਾਲ ਕਮਾਈ ਕਰਦੇ ਰਹੇ। ਸਾਰੇ ਸੰਸਾਰ ਵਿਚ ਗੁਰਬਾਣੀ ਦਾ ਢੰਢੋਰਾ ਫਿਰਾਉਂਦੇ ਰਹੇ:–

੧. **ਧੁਰਿ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥** [ਪੰਨਾ ੬੨੮

੨. **ਇਹ ਬਾਣੀ ਜੋ ਜੀਅਹੁ ਜਾਣੈ,**
**ਤਿਸੁ ਅੰਤਰਿ ਰਵੈ ਹਰਿ ਨਾਮਾ ॥** [ਪੰਨਾ ੭੯੭

੩. **ਗੁਰਬਾਣੀ ਗਾਵਹ ਭਾਈ,**
**ਓਹ ਸਫਲ ਸਦਾ ਸੁਖਦਾਈ ॥** [ਪੰਨਾ ੬੨੯

੪. **ਗੁਰਬਾਣੀ ਇਸੁ ਜਗ ਮਹਿ ਚਾਨਣੁ,**
**ਕਰਮਿ ਵਸੈ ਮਨਿ ਆਇ ॥** [ਪੰਨਾ ੬੭

੫. **ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,**
**ਮਨੁ ਭੀਨਾ ਨਿਜ ਘਰਿ ਆਵੈਗੋ ॥** [ਪੰਨਾ ੧੩੦੮

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਕਾਲ ਪੁਰਖ ਜੀ ਦੇ ਹੁਕਮ ਨਾਲ ਖਾਲਸਾ ਪੰਥ ਸਾਜਿਆ, ਅੰਮ੍ਰਿਤ ਛਕਾਇਆ, ਅੰਮ੍ਰਿਤ ਵੇਲਾ ਬਖਸ਼ਿਆ ਅਤੇ ਹੇਠ ਲਿਖੀਆਂ ਪੰਜ ਬਾਣੀਆਂ ਦਾ ਪਾਠ ਕਰਨ ਦਾ ਆਦੇਸ਼ ਦਿੱਤਾ:-

੧. ਜਪੁ ੨. ਜਾਪੁ ੩. ਤਵਿ ਪ੍ਰਸਾਦਿ ਸਵੱਯੇ (ਸ੍ਰਾਵਗ ਸੁਧ. .), ੪ ਕਬਿਯੋ ਬਾਚ ਬੇਨਤੀ ॥ਚੌਪਈ॥ ੫. ਅਨੰਦੁ ।

ਨਾਲ ਹੀ ਰਹਤ ਮਰਯਾਦਾ ਦ੍ਰਿੜ ਕਰਾਈ, ਜਿਸ ਨੂੰ 'ਰਹਤਨਾਮਾ ਪ੍ਰਸ਼ਨ ਉਤਰ ਭਾਈ ਨੰਦ ਲਾਲ ਕਾ' ਵਿਚ ਇਉਂ ਦਰਸਾਇਆ ਗਿਆ ਹੈ:–

**ਗੁਰਸਿਖ ਰਹਤ ਸੁਨਹੁ ਹੇ ਮੀਤ ॥**
**ਪਰਭਾਤੇ ਉਠ ਕਰਿ ਹਿਤ ਚੀਤ ॥**
**ਵਾਹਿਗੁਰੂ ਗੁਰੁ ਮੰਤ੍ਰ ਸੁ ਜਾਪ ॥**
**ਕਰਿ ਇਸਨਾਨ ਪੜ੍ਹੇ ਜਪੁ ਜਾਪੁ ॥**
**ਸੰਧਯਾ ਸਮੇਂ ਸੁਨੇ ਰਹਰਾਸ ॥**
**ਕੀਰਤਨ ਕਥਾ ਸੁਨੇ ਹਰਿ ਯਾਸ ॥...**

ਨਾਮ ਇਕ ਪਉੜੀ ਹੈ ਪਰ ਇਸ ਪਉੜੀ ਤੇ ਸਰੀਰ ਰਾਹੀਂ ਨਹੀਂ, ਸੁਰਤਿ ਦੁਆਰਾ ਚੜ੍ਹਿਆ ਜਾਂਦਾ ਹੈ। ਸੰਸਾਰਕ ਦੁਖ, ਪਰੇਸ਼ਾਨੀਆਂ ਦਾ ਬੋਝ ਸਾਡੀ ਸੁਰਤਿ ਉਤੇ ਲਦਿਆ ਰਹਿੰਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਅਧੀਨ ਫਲੇ ਫੁਲੇ ਹੋਏ ਸੰਕਲਪ ਮਨੁੱਖੀ ਸੁਰਤਿ ਤੇ ਹਮਲਾ ਕਰਦੇ ਰਹਿੰਦੇ ਹਨ। ਜੇ ਸੁਰਤਿ ਨਾਮ ਵਿਚ ਲੀਨ ਹੋਵੇ ਭਾਵ ਨਾਮ ਦੇ ਸਾਏ ਤਲੇ ਹੋਵੇ ਤਾਂ ਇਹ ਵੈਰੀ ਕੁਝ ਨਹੀਂ ਵਿਗਾੜ ਸਕਦੇ। ਮਾੜੇ ਖ਼ਿਆਲ ਵਿਹਲੀ ਥਾਂ ਤੇ ਡੇਰਾ ਲਾਉਂਦੇ ਹਨ। ਜਿਸ ਹਿਰਦੇ ਵਿਚ ਨਾਮ ਭਰਪੂਰ ਹੋਵੇ, ਉਥੇ ਕੋਈ ਮਾੜਾ ਖਿਆਲ ਅੰਦਰ ਨਹੀਂ ਵੜ ਸਕਦਾ ਕਿਉਂਕਿ ਚੋਰਾਂ, ਡਾਕੂਆਂ ਨੂੰ ਅੰਦਰ ਵੜਿਆਂ ਫੜੇ ਜਾਣ ਦਾ ਡਰ ਹੁੰਦਾ ਹੈ। ਸੋ ਉਠਦਿਆਂ ਬਹਿੰਦਿਆਂ ਨਾਮ ਜਪਣਾ ਹੈ। ਇਸ ਸਿਮਰਨ ਵਿਚ ਕਿਤਨੀ ਬਰਕਤ ਤੇ ਸ਼ਕਤੀ ਹੈ:–

**ਮਹਾ ਕਸਟ ਕਾਟੈ ਖਿਨ ਭੀਤਰਿ, ਰਸਨਾ ਨਾਮੁ ਚਿਤਾਰੇ ॥**
**ਸੀਤਲ ਸਾਂਤਿ ਸੂਖ ਹਰਿ ਸਰਣੀ,**
**ਜਲਤੀ ਅਗਨਿ ਨਿਵਾਰੇ ॥੧॥** [ਪੰਨਾ ੨੧੦

ਜਿਵੇਂ ਸਮੁੰਦਰ ਵਿਚ ਵੱਡੀਆਂ ਵੱਡੀਆਂ ਬਲਾਵਾਂ ਹੁੰਦੀਆਂ ਹਨ ਉਸ ਵਿਚ ਤੂਫ਼ਾਨ ਤੇ ਤਬਾਹੀ ਦਾ ਦ੍ਰਿਸ਼ ਵੇਖ ਕੇ ਡਰ ਲਗਦਾ ਹੈ ਪਰ ਜਿਹੜਾ ਮਨੁੱਖ ਜਹਾਜ਼ ਵਿਚ ਸਵਾਰ ਹੁੰਦਾ ਹੈ, ਉਹ ਇਨ੍ਹਾਂ ਬਲਾਵਾਂ ਤੋਂ ਅਚਿੰਤ ਹੁੰਦਾ ਹੈ, ਭੈ-ਭੀਤ ਨਹੀਂ ਹੁੰਦਾ। ਇਸੇ ਤਰ੍ਹਾਂ ਸੰਸਾਰ ਦੇ ਜੀਵਾਂ ਵਿਚ ਅਨੇਕ ਪ੍ਰਕਾਰ ਦੀਆਂ ਬਲਾਵਾਂ ਹਨ ਪਰ

ਜੇਹੜਾ ਨਾਮ-ਸਿਮਰਨ ਦੇ ਬੋਹਿਥ ਤੇ ਸਵਾਰ ਹੋ ਜਾਂਦਾ ਹੈ, ਉਹ ਨਿਸ਼ਚਿੰਤ ਹੋ ਜਾਂਦਾ ਹੈ। ਵਾਹਿਗੁਰੂ ਜੀ ਦੀ ਸਰਬ-ਵਿਆਪਕਤਾ ਨੂੰ ਵੇਖਣ ਦੀ ਇਹੋ ਜੁਗਤੀ ਹੈ ਕੇ ਜਗਿਆਸੂ ਚੰਗੇ-ਮੰਦੇ ਸਭ ਵਿਚ ਉਸ ਪ੍ਰਭੂ ਦਾ ਪ੍ਰਕਾਸ਼ ਵੇਖੇ। ਧੋਖੇਬਾਜ਼ਾਂ, ਬੇਈਮਾਨਾਂ ਨੂੰ ਵੀ ਸਚਾ ਈਮਾਨਦਾਰ ਵੇਖੇ। ਬੀਮਾਰ ਨੂੰ ਰਾਜ਼ੀ ਵੇਖੇ। ਭਾਵ ਕੋਈ ਮਾੜੀ ਚੀਜ਼ ਨਾ ਵੇਖੇ। ਜੋ ਕੁਝ ਹੈ, ਉਹ ਸਭ ਉਸ ਸਿਰਜਣਹਾਰ ਦੀ ਰਚਨਾ ਹੈ। ਨਾਮ ਸਿਮਰਨਾ, ਸੁਨਣਾ, ਵਿਚਾਰਨਾ, ਜਾਣਨਾ, ਬੁਝਣਾ, ਚੀਨਣਾ, ਇਹ ਸਾਰੇ ਸਤਿਸੰਗ ਅਤੇ ਸਿਮਰਨ ਦੇ ਅਨੁਭਵੀ ਦੇਸ਼ ਅਥਵਾ ਆਤਮਿਕ ਮੰਡਲਾਂ ਵਲ ਲੈ ਜਾਣ ਦੀਆਂ ਪਉੜੀਆਂ ਹਨ।

ਗੁਰਬਾਣੀ ਜੋ ਆਖਦੀ ਹੈ ਅਤੇ ਰਬੀ-ਸਨੇਹਾ ਦਿੰਦੀ ਹੈ, ਉਸ ਨੂੰ ਸੁਣ ਕੇ ਉਸ ਤੇ ਅਮਲ ਕਰਨਾ ਹੈ। ਮਨ ਨੂੰ ਬਦੀਆਂ ਵਲੋਂ ਰੋਕ ਕੇ ਰਖਣਾ ਭਾਵ ਇੰਦ੍ਰਿਆਂ ਨੂੰ ਸਰੀਰਕ ਭੋਗਾਂ ਵਿਚ ਪੈਣ ਤੋਂ ਰੋਕਣਾ ਹੈ। ਇਹ ਨਾਮ-ਸਿਮਰਨ ਜੁਗਤੀ ਦਾ ਵਿਸ਼ੇਸ਼ ਅੰਗ ਹੈ।

ਮਨੁੱਖ ਨੂੰ ਸਭ ਤੋਂ ਵੱਡਾ ਦੁਖ ਇਹ ਹੈ ਕਿ ਉਸ ਦਾ ਮਨ ਦੌੜਦਾ ਹੈ, ਖਿੰਡਦਾ ਹੈ, ਇਸ ਨੂੰ ਕਿਵੇਂ ਟਿਕਾਇਆ ਜਾਵੇ? ਜਦੋਂ ਗੁਰਬਾਣੀ ਦਾ ਹੁਕਮ ਮੰਨਿਆ ਜਾਵੇ ਤਾਂ ਇਹ ਦੁਖ ਦੂਰ ਹੋਂਦਿਆਂ ਦੇਰੀ ਨਹੀਂ ਲਗਦੀ। ਗੁਰਬਾਣੀ ਦਾ ਪਾਠ ਆਪਣੇ ਕਲਿਆਣ ਹਿਤ ਕਰਨਾ ਹੈ। ਬਾਣੀ ਮਨ ਨੂੰ ਵਾਸ਼ਨਾ ਵਿਚ ਪੈਣ ਤੋਂ ਰੋਕੇਗੀ ਤੇ ਰਬੀ-ਸਿਫਤ-ਸਾਲਾਹ ਵਲ ਲਾਵੇਗੀ। ਸਿਫਤਿ ਤੇ ਸਲਾਹ ਨਾਲ ਵਾਹਿਗੁਰੂ ਜੀ ਦਾ ਪ੍ਰੇਮ ਉਮਗਦਾ ਹੈ। ਨਾਮ ਜਪਣ ਵੇਲੇ ਸੰਕਲਪ ਇਹ ਹੋਵੇ ਕਿ ਨਾਮ ਹਿਰਦੇ ਵਿਚ ਵਸੇ। ਜਿਵੇਂ ਚੋਰ ਪਹਿਲਾਂ ਚੋਰੀ ਚਿਤਵਦਾ ਹੈ। ਇਸੇ ਤਰ੍ਹਾਂ ਜੀਵ ਜਦੋਂ ਵਾਹਿਗੁਰੂ ਜੀ ਦੇ ਗੁਣਾਂ ਦਾ ਚਿੰਤਨ ਕਰਦਾ ਹੋਇਆ ਬਾਣੀ ਨਾਲ ਪ੍ਰੇਮ ਪਾਉਂਦਾ ਹੈ, ਨਾਮ ਉਸ ਲਈ ਸਦੀਵੀ ਯਾਦ (ਸਿਮਰਨ) ਬਣ ਜਾਂਦਾ ਹੈ।

ਫੋਕਾ ਪ੍ਰਚਾਰ ਕਿਸੇ ਦਾ ਕੀ ਸਵਾਰ ਸਕਦਾ ਹੈ? ਅਜਿਹੇ ਪ੍ਰਚਾਰ ਬਾਰੇ ਇਕ ਬੜੀ ਸੁਆਦਲੀ ਵਿਥਿਆ 'ਸਾਖੀ ਪ੍ਰਮਾਣ' ਵਿਚ ਦਿਤੀ ਹੋਈ ਹੈ।

ਇਕ ਗੂਜਰੀ ਹਰ ਰੋਜ਼ ਸ਼ਹਿਰ ਵਿਚ ਦੁੱਧ ਵੇਚਣ ਆਇਆ ਕਰਦੀ ਸੀ। ਇਕ ਵਿਦਵਾਨ ਪੰਡਿਤ ਸ਼ਹਿਰ ਵਿਚ ਕਥਾ ਕਰਦਾ ਹੁੰਦਾ ਸੀ। ਗੂਜਰੀ ਨੇ ਪੰਡਿਤ

ਪਾਸੋਂ ਇਹ ਕਥਾ ਸੁਣੀ ਕਿ 'ਪਰਮੇਸ਼ਰ ਦਾ ਨਾਮ ਬੇੜੀ ਵਾਂਗ ਹੈ। ਜਿਵੇਂ ਬੇੜੀ ਦਰਿਆ ਤੋਂ ਪਾਰ ਕਰ ਦਿੰਦੀ ਹੈ ਤਿਵੇਂ ਨਾਮ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ। ਪਰਤੱਖ ਹੀ ਦਰਿਆ ਜਾਂ ਸਮੁੰਦਰ ਤੋਂ ਨਾਮ ਦੇ ਆਸਰੇ ਪਾਰ ਹੋ ਜਾਈਦਾ ਹੈ।' ਗੂਜਰੀ ਨੂੰ ਨਾਮ ਦੀ ਮਹਿਮਾਂ ਸੁਣ ਕੇ ਨਿਸਚਾ ਆ ਗਿਆ। ਉਸ ਨੇ ਮਨ ਵਿਚ ਕਿਹਾ ਕਿ ਅਜ ਦਰਿਆ ਦੇ ਘਾਟ ਜਾਣ ਦੀ ਥਾਂ ਸਿਧੇ ਰਸਤੇ ਹੀ ਕਿਉਂ ਨਾ ਪਾਰ ਹੋ ਜਾਵਾਂ। ਉਹ ਨਿਸ਼ਚੇ ਨਾਲ ਨਾਮ ਜਪਦੀ ਹੋਈ ਦਰਿਆ ਵਿਚ ਠਿਲ ਪਈ। ਪਾਣੀ ਗੋਡੇ ਗੋਡੇ ਹੋ ਗਿਆ ਤੇ ਉਹ ਪਾਰ ਹੋ ਗਈ। ਉਸ ਨੇ ਰੋਜ਼ ਹੀ ਨਾਮ ਜਪਣਾ ਤੇ ਦਰਿਆ ਤੋਂ ਪਾਰ ਹੋ ਜਾਣਾ, ਮਾਨੋ ਉਸ ਨੇ ਆਪਣੇ ਜੀਵਨ ਦਾ ਨਿਸ਼ਾਨਾ ਹੀ ਬਣਾ ਲਿਆ।

ਇਕ ਦਿਨ ਉਸ ਨੇ ਸੋਚਿਆ ਕਿ ਜਿਸ ਪੰਡਿਤ ਤੋਂ ਨਾਮ ਦੀ ਮਹਿਮਾ ਸੁਣ ਕੇ ਮੈਨੂੰ ਇਹ ਬਰਕਤ ਮਿਲੀ ਹੈ, ਉਸ ਨੂੰ ਨਿਉਂਦਾ ਛਕਾਉਣਾ ਚਾਹੀਦਾ ਹੈ। ਉਸ ਨੇ ਕਿਹਾ 'ਪੰਡਿਤ ਜੀ! ਤੁਸੀਂ ਮੇਰੇ ਮੁਰਸ਼ਦ ਹੋ, ਮੇਰੇ ਘਰ ਚਰਨ ਪਾਉ ਤੇ ਪ੍ਰਸ਼ਾਦ ਛਕੋ।' ਪੰਡਿਤ ਜੀ ਮੰਨ ਗਏ ਤੇ ਨਾਲ ਤੁਰ ਪਏ। ਦਰਿਆ ਕੋਲ ਜਾ ਕੇ ਪੰਡਿਤ ਜੀ ਬੇੜੀ ਵਾਲੇ ਪਾਸੇ ਚਲੇ ਤਾਂ ਗੂਜਰੀ ਕਹਿਣ ਲਗੀ, ਪੰਡਿਤ ਜੀ! ਤੁਸੀਂ ਮੇਰੇ ਮਗਰ ਮਗਰ ਆ ਜਾਉ, ਪਾਣੀ ਗੋਡੇ ਗੋਡੇ ਹੀ ਹੈ। ਜਦੋਂ ਦਰਿਆ ਚੋਂ ਲੰਘਣ ਲਗੇ ਤਾਂ ਗੂਜਰੀ ਨਾਮ ਤੇ ਨਿਸ਼ਚਾ ਕਰਕੇ ਪਾਰ ਹੋ ਗਈ ਪਰ ਪੰਡਿਤ ਜੀ ਨਿਸ਼ਚੇ ਤੋਂ ਹੀਣੇ, ਪਾਣੀ ਵਿਚ ਗੋਤੇ ਖਾਣ ਲਗ ਪਏ। ਇਹ ਵੇਖ ਕੇ ਗੂਜਰੀ ਨੇ ਕਿਹਾ:--

**ਪੜ੍ਹਦਾ ਪੜ੍ਹਦਾ ਪੜਿ ਗਿਆ, ਪੜ੍ਹ ਲਏ ਚਾਰੇ ਵੇਦ ॥**
**ਨਿਸਚਾ ਮਨ ਨ ਆਇਓ, ਰਹਿਓ ਢੇਡ ਕੇ ਢੇਡ ॥**

ਗੂਜਰੀ ਕਹਿਣ ਲਗੀ ਪੰਡਿਤ ਜੀ! ਮੈਂ ਇਕ ਦਿਨ ਆਪ ਤੋਂ ਨਾਮ ਦੀ ਮਹਿਮਾ ਸੁਣ ਕੇ ਨਿਸਚਾ ਕਰਕੇ ਪਾਰ ਉਤਰ ਗਈ ਹਾਂ, ਪਰ ਤੁਸੀਂ ਐਨੀ ਵਿਦਿਆ ਪੜ੍ਹਾ ਕੇ ਵਿਚ ਡੁੱਬੀ ਜਾ ਰਹੇ ਹੋ। ਇਸ ਬਾਰੇ ਕਵੀ ਦਾ ਇਕ ਹੋਰ ਦੋਹਰਾ ਪ੍ਰਚਲਤ ਹੈ:-

**ਰਾਮ ਨਾਮ ਕੇ ਲੇਤ ਹੀ ਭਈ ਗੂਜਰੀ ਪਾਰ ॥**
**ਅਨਿਕ ਕਥਾ ਪੰਡਿਤ ਕਥੀ, ਤੋ ਭੀ ਰਹਿਓ ਉਰਾਰ ॥**

ਸਤਿਗੁਰੂ ਜੀ ਦੀ ਪ੍ਰਸੰਨਤਾ ਦਾ ਪਾਤਰ ਬਣਨ ਲਈ ਕੁਝ ਉਪਰਾਲਿਆਂ ਤੇ ਜੋਦੜੀਆਂ ਕਰਨ ਦੀ ਲੋੜ ਹੈ। ਗੁਰੂ ਪਾਤਿਸ਼ਾਹ ਜੀ ਦੀ ਦਰਸਾਈ ਜੀਵਨ ਜਾਚ ਉਤੇ ਅਮਲ ਕਰਨਾ ਹੈ। ਹਉਮੈ ਤਿਆਗ ਕੇ, ਹੱਥ ਜੋੜ ਕੇ, ਗਲ ਵਿਚ ਪੱਲਾ ਪਾ ਕੇ, ਨਿਮਾਣੇ ਬਣ ਕੇ ਅੰਤਰ ਧਿਆਨ ਹੋ ਕੇ *''ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ॥ ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ॥'' (ਪੰਨਾ ੧੨੬੪)* ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਅਰਦਾਸਿ ਕਰਨੀ ਹੈ। ਉਪਰੰਤ ਪ੍ਰਾਪਤ ਹੋਏ ਹੁਕਮਨਾਮੇ ਨੂੰ ਹਿਰਦੇ ਵਿਚ ਵਿਚਾਰਨਾ ਤੇ ਵਸਾਉਣਾ ਹੈ। ਗੁਰੂ ਪਰਮੇਸ਼ਰ ਜੀ ਦਾ ਭੈ ਤੇ ਭਾਉ ਹਿਰਦੇ ਵਿਚ ਧਾਰਦੇ ਹੋਏ, ਕੂੜ ਕੁਸੱਤ ਤੋਂ ਬਚਣਾ ਹੈ। ਗੁਰਬਾਣੀ, ਸਾਧ ਸੰਗਤ, ਕੀਰਤਨ ਤੇ ਕਥਾ ਕਰਨੀ-ਸੁਣਨੀ ਹੈ। ਰੱਸਾਂ-ਕੱਸਾਂ ਵਿਚ ਖਚਿਤ ਹੋਣ ਤੋਂ ਬਚਣਾ ਹੈ। ਪਿਉ ਦਾਦੇ ਦਾ ਖਜ਼ਾਨਾ (ਗੁਰਬਾਣੀ) ਖੋਲ੍ਹ ਕੇ ਗੁਰਮਤਿ ਵਿਰਸੇ ਤੋਂ ਜਾਣੂੰ ਹੋਣਾ ਹੈ।

ਨਾਮ ਦੀ ਪ੍ਰਾਪਤੀ ਦੀ ਪਰਤੱਖ ਮਿਸਾਲ ਸਭ ਦੇ ਸਾਹਮਣੇ ਹੈ ਕਿ ਕਿਵੇਂ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਗੁਰੂ ਚਰਨਾ ਵਿਚ ਭੇਟ ਕੀਤੇ ਤੇ ਅੰਮ੍ਰਿਤ ਨਾਮ ਦੀ ਦਾਤ ਪ੍ਰਾਪਤ ਕਰਨ ਲਈ ਪਪੀਹੇ ਵਾਂਗ ਕੂਕੇ। ਅੰਮ੍ਰਿਤ-ਦਾਤੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਤੁਠ ਪਏ। ਸੀਸ ਭੇਟ ਕਰਨ ਵਾਲਿਆਂ ਦੇ ਮੁਖ ਵਿਚ ਅੰਮ੍ਰਿਤ ਚੋਇਆ, ਆਤਮ-ਦਾਨ ਦਿਤਾ ਅਰਥਾਤ ਜੀਅ-ਦਾਨ ਬਖਸ਼ ਕੇ ਸਦਾ ਲਈ ਅਮਰ ਕਰ ਦਿੱਤਾ:--

**ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ,**
**ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥** [ਪੰਨਾ ੫੩੦

ਹਿਰਦੇ ਵਿਚ ਅੰਮ੍ਰਿਤ ਨਾਮ ਵਸਾ ਦਿਤਾ, ਸਿਮਰਨ ਕਰਨਾ ਸਿਖਾ ਦਿੱਤਾ। ਨਾਲ ਹੀ ਫੁਰਮਾਨ ਕਰ ਦਿਤਾ:–

**੧. ਖਾਲਸਾ ਮੇਰੋ ਰੂਪ ਹੈ ਖ਼ਾਸ॥ ਖਾਲਸੇ ਮਹਿ ਹੌ ਕਰੌ ਨਿਵਾਸ॥**

**੨. ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ ॥**
**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ ॥**

**[ਸਰਬ ਲੋਹ ਗ੍ਰੰਥ ਵਿਚੋਂ**

ਇਹ ਹੈ ਨਾਮ-ਸਿਮਰਨ ਦੀ ਜੁਗਤੀ। ਜਿਹੜਾ ਜਗਿਆਸੂ ਇਸ ਤੇ ਅਮਲ ਕਰੇਗਾ, ਉਸ ਦਾ ਲੋਕ ਪਰਲੋਕ ਸਵਰੇਗਾ। ਸੋ, ਗੁਰਸਿੱਖ ਦੇ ਹਿਰਦੇ ਵਿਚ ਸਦਾ ਇਹ ਭਾਵਨਾ ਬਣੀ ਰਹੇ:–

**ਸਤਿਗੁਰ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰ ਸਾਚੇ ਭਾਵੈ ॥**
**ਆਪੇ ਦਇਆ ਕਰਹੁ ਪ੍ਰਭ ਦਾਤੇ,**
**ਨਾਨਕ ਅੰਕਿ ਸਮਾਵੈ ॥** [ਪੰਨਾ ੧੧੧੪

ਆਪਾ ਸਮਰਪਿਤ ਕਰਨ ਵਾਲੇ ਜਗਿਆਸੂ ਦੇ ਹਿਰਦੇ ਚੋਂ ਸਦਾ ਅਜਿਹੀ ਸ਼ਬਦਾਵਲੀ ਨਿਕਲਦੀ ਹੈ:-

**ੳ- ਸੋਈ ਕਰਾਇ ਜੋ ਤੁਧੁ ਭਾਵੈ ॥**
**ਮੋਹਿ ਸਿਆਣਪ ਕਛੂ ਨ ਆਵੈ ॥** [ਪੰਨਾ ੬੨੬
**ਅ- ਉਕਤਿ ਸਿਆਨਪ ਕਿਛੂ ਨ ਜਾਨਾ ॥**
**ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥** [ਪੰਨਾ ੩੮੭

ਗਲ ਕੀ ਰਸਨਾ ਦੁਆਰਾ ਗੁਰ-ਮੰਤਰ ਦਾ ਜਾਪ ਸ਼ਬਦ ਸੁਰਤਿ ਦੇ ਸੰਜੋਗ ਨਾਲ ਜਦੋਂ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ ਤਾਂ ਇਸ ਅਭਿਆਸ ਦਾ ਸਦਕਾ *"ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ।"* (ਪੰਨਾ ੭੯੬) ਵਾਲੀ ਕ੍ਰਿਆ ਪ੍ਰਭੂ ਮਿਲਾਪ ਦਾ ਪ੍ਰਤੀਕ ਹੋ ਨਿਬੜਦੀ ਹੈ।



# ਨਾਮ ਸਿਮਰਨ - ਸਿਧਾਂਤਕ ਸੇਧਾਂ

'ਸਿਧਾਂਤ' ਦਾ ਭਾਵਾਰਥ ਹੈ, ਪਰਯੋਜਨ। ਪਰਮਾਤਮਾ ਘਟਾਂ ਘਟਾਂ ਵਿੱਚ ਵਿਆਪਕ ਹੈ। ਸਾਰਾ ਬ੍ਰਹਮੰਡ ਉਸ ਦਾ ਸਰੀਰ ਹੈ। ਜੋਤਿ ਰੂਪ ਵਿਚ ਉਸ ਦੀ ਚੇਤਨ-ਸੱਤਾ ਦਾ ਪ੍ਰਕਾਸ਼ ਕਣ ਕਣ ਵਿਚ ਹਰ ਥਾਂ ਹੋ ਰਿਹਾ ਹੈ। ਨਾਮ-ਸਿਮਰਨ ਦੁਆਰਾ ਆਪਣਾ ਆਪਾ ਮਿਟਾਉਣਾ 'ਗੁਰਮਤਿ ਸਿਧਾਂਤ' ਹੈ। ਸਤਿਗੁਰੂ ਪਾਤਿਸ਼ਾਹ ਜੀ ਦੀਆਂ ਸਦਾਚਾਰਕ ਰਹੁਰੀਤੀਆਂ ਨੂੰ ਜੀਵਨ ਵਿਚ ਧਾਰਨ ਕਰਨਾ ਅਤੇ ਜੀਵਨ-ਸੇਧਾਂ ਲੈ ਕੇ ਸੰਸਾਰ ਵਿਚ ਵਿਚਰਨਾ ਗੁਰਮਤਿ ਸਿਧਾਂਤਾਂ ਤੇ ਅਮਲ ਕਰਨਾ ਹੈ। ਗੁਰਸਿਖਾਂ ਦੀ ਸਹੂਲਤ ਲਈ ਕੁਝ ਚੋਣਵੇਂ ਸਿਧਾਂਤ ਹੇਠ ਦਰਜ ਹਨ:-

੧. ਕਿਸੇ ਵਸਤੂ ਜਾਂ ਮਨੁੱਖ ਦਾ ਨਾਮ ਨਿਸ਼ਚਿਤ ਹੈ, ਪਰ ਪਰਮਾਤਮਾ ਦਾ ਕੋਈ ਨਿਸ਼ਚਿਤ ਨਾਮ ਨਹੀਂ ਹੈ। ਕਿਉਂਕਿ ਉਹ 'ਅਨਾਮੇ' ਅਠਾਮੇ ਹੈ। ਪ੍ਰੰਤੂ ਉਸ ਦੇ ਅਨਗਿਣਤ ਨਾਮ, ਅਨਗਿਣਤ ਰੂਪ ਅਤੇ ਅਨਗਿਣਤ ਗੁਣ ਹਨ ਜੋ ਕਰਮ-ਨਾਮਾਂ ਤੇ ਅਧਾਰਤ ਹਨ ਪਰ ਕਥਨ ਨਹੀਂ ਕੀਤੇ ਜਾ ਸਕਦੇ:

**ਤੇਰੇ ਨਾਮ ਅਨੇਕਾ ਰੂਪ ਅਨੰਤਾ,**
**ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥** [ਪੰਨਾ ੩੫੮

੨. ਜਗਿਆਸੂ ਜਦੋਂ ਵੀ ਗੁਰੂ ਦੀ ਸ਼ਰਣ ਵਿਚ ਜਾਵੇ, ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ-ਦਰਸ਼ਨ-ਦੀਦਾਰ ਪਿਆਰ ਨਾਲ ਕਰਨਾ ਚਾਹੀਦਾ ਹੈ। ਸਿਦਕ ਅਤੇ ਧਿਆਨ ਨਾਲ ਮੱਥਾ ਟੇਕਦੇ ਹੋਏ ਇਹ ਮੰਗ ਕਰਨੀ ਚਾਹੀਦੀ ਹੈ:-

**ਹਰਿ ਚਰਨ ਸਰਨ ਗੋਬਿੰਦ ਦੁਖਭੰਜਨਾ,**
**ਦਾਸ ਅਪੁਨੇ ਕਉ ਨਾਮੁ ਦੇਵਹੁ ॥**
**ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ,**
**ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥...** [ਪੰਨਾ ੬੯੩

੩. ਕੋਈ ਵਸਤੂ ਕਿਸੇ ਦੀ ਵਿਰਾਸਤ ਨਹੀਂ।

੪. ਨਾਮ ਦੇ ਅਜਪਾ ਜਾਪ ਰਾਹੀਂ ਜੀਵ ਜੋਤਿ ਨੇ ਪਰਮਜੋਤਿ ਵਿਚ ਲੈਅ ਹੋਣਾ ਹੈ।

੫. ਨਾਮ-ਸਿਮਰਨ ਯਾਦ ਦੀ ਇਕ ਅਵਸਥਾ ਹੈ। ਜਦੋਂ ਦੁਨਿਆਵੀ ਲੋੜਾਂ ਦਾ ਫੁਰਨਾ ਨਹੀਂ ਫੁਰਦਾ, ਓਦੋਂ ਨਾਮ ਸਫੁਰਨ ਹੁੰਦਾ ਹੈ ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਨਾਮ ਫੁਰਿਆ ਸੀ:--

**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸੁ ਗੁਰ ਕਉ ਫੁਰਿਆ ॥** **[ਪੰਨਾ ੧੩੯੩**

ਭੱਟਾਂ ਨੇ ਜੁਗਾਂ ਜੁਗਾਂ ਵਿਚ ਨਾਮ-ਧਰਮ ਅਤੇ ਨਾਮ ਦੀ ਕਮਾਈ ਵਲ ਇਸ਼ਾਰਾ ਕਰਕੇ ਨਾਮ-ਸਿਮਰਣ ਨੂੰ ਪੁਰਾਤਨ ਜੁਗਾਂ ਅਤੇ ਵਰਤਮਾਨ ਜੁਗਾਂ ਨਾਲ ਜੋੜ ਕੇ ਨਾਮ ਸਿਮਰਣ ਉਤੇ ਪਰਮਾਣਿਕਤਾ ਦੀ ਮੋਹਰ ਛਾਪ ਲਾਉਣ ਦਾ ਜਤਨ ਕੀਤਾ ਹੈ। ਇਸ ਤਰ੍ਹਾਂ, ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਨਾਮ ਧਰਮ ਨੂੰ ਭਾਰਤੀ ਪੁਰਾਤਨ 'ਨਾਮ ਧਰਮ' ਨਾਲ ਜਾ ਜੋੜਿਆ ਹੈ। 'ਗਯੰਦ' ਭੱਟ ਨੇ ਅੰਮ੍ਰਿਤ ਨਾਮ ਬਾਰੇ ਨਿਰਨੈ ਵਾਲੇ ਸਾਰ ਜਨਕ ਇਕੋ ਗਲ ਕਰ ਦਿਤੀ ਹੈ:

**ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ,**
**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥ [ਪੰਨਾ ੧੪੦੩**

੬. ਜਾਪ ਤੇ ਸਿਮਰਨ ਵਿਚ ਸਾਧਾਰਨ ਜਿਹਾ ਅੰਤਰ ਹੈ। ਜਿਹਬਾ ਨਾਲ ਬਾਰ ਬਾਰ ਨਾਮ ਜਪਣਾ 'ਜਾਪ' ਦਾ ਪ੍ਰਤੀਕ ਹੈ ਜਦੋਂ ਕਿ ਇਕਾਗਰ ਚਿਤ ਹੋ ਕੇ ਸੁਆਸਾਂ ਨਾਲ ਗੁਪਤ ਨਾਮ ਜਪਣਾ, ਸੁਰਤਿ ਦੁਆਰਾ ਅਕਾਲ ਪੁਰਖ ਵਿਚ ਧਿਆਨ ਟਿਕਾਈ ਰਖਣਾ, ਇਹ ਅਭਿਆਸ ਨਾਮ-ਸਿਮਰਨ ਅਥਵਾ ਅਰਾਧਨਾ ਦਾ ਲਖਾਇਕ ਹੈ।

੭. ਸੁਰਤਿ ਵਿਚ ਚੇਤਨਾ ਹੋਵੇ ਤਾਂ ਮਨ ਸਿਮਰਨ ਵਿਚ ਲੀਨ ਹੁੰਦਾ ਹੈ। ਇਸ ਲਈ ਸਰੀਰਕ ਸਾਵਧਾਨਤਾ ਲਈ ਅੰਮ੍ਰਿਤ ਵੇਲੇ ਇਸ਼ਨਾਨ ਕਰਨਾ ਜ਼ਰੂਰੀ ਹੈ। ਫਿਰ ਚੌਕੜਾ ਮਾਰ ਕੇ ਅਡੋਲ ਬੈਠਣਾ ਹੈ। ਆਲਸ ਤੇ ਊਂਘਾਂ ਤੋਂ

ਬਚਣ ਲਈ ਬਿਸਤਰੇ ਵਿਚ ਬੈਠ ਕੇ ਸਿਮਰਨ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਹਾਂ, ਜੋ ਮਨੁੱਖ ਬਿਰਧ ਹੋਵੇ, ਸਰੀਰਕ ਰੋਗੀ ਹੋਵੇ, ਉਸ ਉਤੇ ਅਜਿਹੀ ਕੋਈ ਪਾਬੰਦੀ ਲਾਗੂ ਨਹੀਂ ਹੁੰਦੀ।

੮. ਸਿਮਰਨ ਕਰਨ ਸਮੇਂ ਮਨ ਵਿਚ ਕਿਸੇ ਪ੍ਰਕਾਰ ਦਾ ਭਰਮ ਨਹੀਂ ਹੋਣਾ ਚਾਹੀਦਾ। ਜੋ ਮਨਮਤੀ ਸੰਸਕਾਰ ਪਹਿਲੇ ਇਕਠੇ ਹੋਏ ਹੋਏ ਹਨ, ਅਜਿਹੇ ਹੋਰ ਫੁਰਨਿਆਂ ਨੂੰ ਬਾਹਰ ਕਢਣ ਲਈ ਸੰਗਤੀ ਰੂਪ ਵਿਚ ਉਦਮ ਕਰਨਾ ਚਾਹੀਦਾ ਹੈ। ਮਨ ਨੂੰ ਟਿਕਾਉਣ ਲਈ ਸਰਬਕਲਾ ਸਮਰਥ ਪ੍ਰਭੂ ਦੇ ਚਰਨਾ ਵਿਚ ਇਉਂ ਅਰਦਾਸ ਕਰਨੀ ਚਾਹੀਦੀ ਹੈ:--

**ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ ॥**
**ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ ॥** [ਪੰਨਾ ੨੫੬

ਇਸ ਪੰਕਤੀ ਨੂੰ ਵੱਧ ਤੋਂ ਵੱਧ ਕਈ ਵਾਰ ਪਿਆਰ ਤੇ ਸਿਦਕ ਨਾਲ ਪੜ੍ਹਨਾ ਚਾਹੀਦਾ ਹੈ, ਮਨ ਸੁਤੇ ਹੀ ਟਿਕਾਉ ਵਿਚ ਆ ਜਾਵੇਗਾ। ਸਹਜੇ ਸਹਜੇ ਅਜਪਾ ਜਾਪ ਵਾਲੀ ਹਾਲਤ ਪੈਦਾ ਹੋ ਜਾਵੇਗੀ।

੯. ਨਾਮ ਅਭਿਆਸ ਰਾਹੀਂ ਇੰਦ੍ਰਿਆਂ ਤੇ ਕਾਬੂ ਪਾਉਣ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਰਸਨਾ ਝੂਠ ਨੂੰ ਸਪਰਸ਼ ਨਾ ਕਰੇ, ਨੇਤਰ, ਪਰ-ਤਨ, ਪਰ-ਧਨ ਵਲ ਨਾ ਵੇਖਣ ਭਾਵ ਪਾਪ-ਦ੍ਰਿਸ਼ਟੀ ਤੋਂ ਬਚੇ ਰਹਿਣ। ਹੱਥਾਂ ਨੂੰ ਚੋਰੀ ਕਰਨ ਅਤੇ ਪਰ-ਇਸਤਰੀ ਨੂੰ ਸਪਰਸ਼ ਕਰਨ ਤੋਂ ਵਰਜਿਆ ਜਾਵੇ। ਰਸਨਾ ਨੂੰ ਕੁਵਾਕ ਬੋਲਣ, ਕੰਨਾਂ ਨੂੰ ਦੁਰ-ਬਚਨ ਅਤੇ ਨਿੰਦਾ ਸੁਣਨ ਤੋਂ ਹਟਾਇਆ ਜਾਵੇ, ਪੈਰਾਂ ਨੂੰ ਮੰਦੇ ਪਾਸੇ ਨਾ ਚਲਣ ਦਿੱਤਾ ਜਾਵੇ।

ਆਤਮ-ਪ੍ਰਗਾਸ ਕਰਨ ਦੀ ਬਿਧੀ ਗਉੜੀ ਰਾਗ ਵਿਚ ਇਉਂ ਨਿਰੂਪਣ ਕੀਤੀ ਗਈ ਹੈ:--

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥**
**ਪੰਚ ਜਨਾ ਸਿਉ ਸੰਗੁ ਨਿਵਾਰੈ ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ ॥**
**ਤਾ ਕੈ ਆਤਮੈ ਹੋਇ ਪਰਗਾਸੁ ॥** [ਪੰਨਾ ੨੩੬

ਜਿਵੇਂ ਰਾਗੀ ਦੇ ਗਲੇ ਦੀ ਆਵਾਜ਼ ਸਾਜ਼ ਦੀ ਸੁਰ ਨਾਲ ਜਦ ਤਦ-ਰੂਪ ਹੋ ਜਾਂਦੀ ਹੈ ਤਾਂ ਸ੍ਰੋਤਿਆਂ ਨੂੰ ਸੁਆਦ ਆਉਂਦਾ ਹੈ, ਤਿਵੇਂ ਨਾਮ ਤੇ ਸੁਰਤਿ ਦੇ ਸੁਮੇਲ ਨਾਲ ਮਨ ਨੂੰ ਮਸਤੀ ਤੇ ਖੇੜਾ ਨਸੀਬ ਹੁੰਦਾ ਹੈ। ਸੰਗੀਤ ਦੇ ਉਸਤਾਦ ਨਿਰੀਆਂ ਸਰਗਮਾਂ ਦਾ ਅਭਿਆਸ ਤੇ ਅਲਾਪ ਕਰਾਉਣ ਵਿਚ ਕਈ ਵਰ੍ਹੇ ਲਾ ਦਿੰਦੇ ਹਨ ਤਾਂ ਜੋ ਸਰਗਮ ਤੇ ਧੁਨੀ ਸਿਖਿਆਰਥੀ ਦੇ ਗਲੇ ਵਿਚ ਰਸ ਜਾਵੇ ਅਤੇ ਉਹ ਸੰਗੀਤ ਸਭਾ ਦਾ ਚਮਕਦਾ ਸਿਤਾਰਾ ਬਣੇ। ਇਸੇ ਤਰ੍ਹਾਂ ਸ਼ਬਦ ਸੁਰਤਿ ਦੇ ਪਰਚੇ ਨਾਲ ਜਦੋਂ ਸਤਿਗੁਰੂ ਜੀ ਪ੍ਰਸੰਨ ਹੁੰਦੇ ਹਨ ਤੇ ਸਿੱਖ ਨੂੰ ਬੇਗ਼ਮਪੁਰੇ ਦਾ ਵਾਸੀ ਬਣਾ ਦਿੰਦੇ ਹਨ।

੧੦. ਸਰੀਰ ਮਾਨੋ ਸਾਜ਼ ਹੈ ਤੇ ਇੰਦ੍ਰੇ ਤਾਰਾਂ ਹਨ। ਸਾਜ਼ ਸੁਰ ਨਾ ਹੋਵੇ ਤਾਂ ਅਨਹਦ ਕਿੰਗਰੀ ਕਿਵੇਂ ਵਜ ਸਕਦੀ ਹੈ? ਇਸ ਲਈ ਸਾਰੇ ਇੰਦ੍ਰਿਆਂ ਨੂੰ ਸੰਜਮ ਵਿਚ ਰਖ ਕੇ ਨਾਮ ਜਪਣ ਲਈ ਇਕ-ਸੁਰ ਕਰਨਾ ਹੈ।
ਉਹ ਵਾਹਿਗੁਰੂ ਊਚ-ਨੀਚ, ਜਲ, ਥਲ, ਮਹੀਅਲ ਆਦਿ ਸਭ ਥਾਵਾਂ ਤੇ ਵਿਆਪਕ ਹੈ ਪਰ ਮਿਤਰ, ਸ਼ਤਰੂ ਵਾਲੀ ਭਾਵਨਾ ਦਾ ਅਭਾਵ ਕੀਤਿਆਂ ਹੀ ਨਾਮ ਨਾਲ ਲਿਵ ਲਗਦੀ ਹੈ।

੧੧. ਜੋ ਮਨ ਕਾਮੀ ਵਾਸ਼ਨਾਵਾਂ ਨਾਲ ਮੈਲਾ ਹੋ ਜਾਂਦਾ ਹੈ ਉਹ ਨਾਮ ਵਿਚ ਨਹੀਂ ਲਗਦਾ। ਜਿਵੇਂ ਨਿਰਮਲ ਜਲ ਵਿਚ ਆਪਣਾ ਚਿਹਰਾ ਦਿਸ ਪੈਂਦਾ ਹੈ, ਤਿਵੇਂ ਜੇ ਮਨ ਵਿਸ਼ੇ ਵਿਕਾਰਾਂ ਤੋਂ ਮੁਕਤਿ ਹੋ ਜਾਵੇ ਤਾਂ ਨਿਜ-ਸਰੂਪ ਦੇ ਦਰਸ਼ਨ ਹੋ ਜਾਂਦੇ ਹਨ।

੧੨. ਨਾਮ-ਸਿਮਰਨ ਵੇਲੇ ਲਾਈਟਾਂ ਬੰਦ ਕਰ ਦੇਣੀਆਂ, ਹਨੇਰਾ ਕਰ ਦੇਣਾ ਕੋਈ ਚੰਗੀ ਪਿਰਤ ਨਹੀਂ। ਜਾਤੀ ਤੇ ਜਮਾਤੀ ਸਿਮਰਨ ਵਿਚ ਅੰਤਰ ਹੁੰਦਾ ਹੈ। ਘਰ ਬੈਠਿਆਂ ਜਿਵੇਂ ਤੁਹਾਡਾ ਮਨ ਟਿਕਦਾ ਹੈ ਟਿਕਾਉਣ ਦੇ ਸਾਧਨ ਕਰੋ, ਪਰ ਇਸ ਨੂੰ ਜਮਾਤੀ ਰੰਗ ਦੇ ਕੇ ਨਵੀਂ ਮਰਯਾਦਾ ਨਹੀਂ ਚਲਾਉਣੀ ਚਾਹੀਦੀ। ਹਾਂ, ਮੱਧਮ ਲਾਈਟ ਅੱਧ ਮੀਟੇ ਨੇਤਰਾਂ ਲਈ ਸੁਖਾਵੀਂ ਹੁੰਦੀ ਹੈ। ਉਂਝ ਅਖਾਂ ਬੰਦ ਕਰਨ ਦੀ ਵੀ ਲੋੜ ਨਹੀਂ, ਹੱਥ ਕਾਰ ਵਲ ਤੇ ਚਿਤ ਕਰਤਾਰ ਵਲ' ਤਾਂ ਹੀ ਸੰਭਵ ਹੈ। ਕੀ ਗੁਰੂ ਨਾਨਕ ਦੇਵ ਜੀ ਹਨੇਰਾ

ਕਰਕੇ ਨਾਮ ਦਾ ਜਾਪ ਕਰਾਉਂਦੇ ਸਨ? ਹਨੇਰਾ ਤਾਂ ਬਹੁਤ ਮਾੜੀ ਚੀਜ਼ ਹੈ। ਗੁਰੂ ਬਾਬਾ ਜੀ ਨੇ ਧੁੰਧ ਤੇ ਹਨੇਰਾ ਮਿਟਾ ਦਿਤਾ, ਸਾਰੇ ਜਗਤ ਉਤੇ ਚਾਨਣ ਕਰ ਦਿੱਤਾ,ਪਰ ਸਾਨੂੰ ਹੁਣ ਚਾਨਣ ਕਿਉਂ ਨਹੀਂ ਸੁਖਾਉਂਦਾ? ਜੇ ਨਾਮ-ਸਿਮਰਨ ਹਨੇਰੇ ਵਿਚ ਹੀ ਹੋ ਸਕਦਾ ਤਾਂ ਦਿਨ ਵੇਲੇ ਹਨੇਰਾ ਕਿਥੋਂ ਲਿਆਵੋਗੇ? ਬਸ ਇਸ਼ਾਰਾ ਹੀ ਕਾਫੀ ਹੈ। ਸੰਗਤ ਵਿਚ ਲਾਈਟਾਂ ਪੂਰੀ ਤਰ੍ਹਾਂ ਬੰਦ ਕਰਕੇ ਸਿਮਰਨ ਕਰਾਉਣਾ, ਗੁਰਮਤਿ ਨਹੀਂ ਹੈ, ਜਿਵੇਂ ਕਿ ਕੁਝ ਜਥੇਬੰਦੀਆਂ ਦੇ ਮੁਖੀ ਕਰਦੇ ਹਨ, ਚੇਤੰਨ ਹੋਣ ਦੀ ਲੋੜ ਹੈ।

੧੩. ਨਾਮ ਦੀ ਲਗਾਤਾਰ ਲੰਮੀ ਸਾਧਨਾ ਮਗਰੋਂ ਗੁਰ ਪ੍ਰਸਾਦ ਸਦਕਾ ਨਾਮ-ਰਸ ਨਸੀਬ ਹੁੰਦਾ ਹੈ। ਇਸ ਲਈ ਕਾਹਲਾ ਪੈਣ ਦੀ ਲੋੜ ਨਹੀਂ। ਅਰਦਾਸਿ, ਜੋਦੜੀ ਕਰੀ ਚਲੋ, ਕਦੇ ਤਾਂ ਪੁਕਾਰ ਸੁਣੀ ਜਾਵੇਗੀ:-

**ਕਬੀਰ ਕੇਸੋ ਕੇਸੋ ਕੂਕੀਐ ਨਾ ਸੋਈਐ ਆਸਾਰ,**
**ਰਾਤਿ ਦਿਵਸ ਕੇ ਕੂਕਨੇ ਕਬਹੂ ਕਿ ਸੁਨੈ ਪੁਕਾਰਿ ॥[ਪੰ. ੧੩੭੬**

੧੪. *'ਊਠਤ ਬੈਠਤ ਸੋਵਤ ਨਾਮੁ'* ਵਾਲੀ ਦਸ਼ਾ ਉਸ ਸੇਵਕ ਉਤੇ ਵਾਪਰਦੀ ਹੈ ਜਿਹੜਾ 'ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ' ਦਾ ਪੱਕਾ ਪ੍ਰੀਤਵਾਨ ਹੋਵੇ। ਜਿਵੇਂ ਕਪੜੇ ਦੀ ਦੁਕਾਨ ਵਾਲਾ ਰਾਤ ਸੌਣ ਸਮੇਂ ਕਪੜਾ ਵੇਚਣ ਤੇ ਵੇਖਣ ਦੇ ਸੁਪਨੇ ਲੈਂਦਾ ਰਹਿੰਦਾ ਹੈ ਤਿਵੇਂ ਨਾਮ-ਵਪਾਰੀ ਦੀ ਅਜਿਹੀ ਦਸ਼ਾ ਬਣ ਜਾਵੇ ਜਿਵੇਂ ਕਿ ਭਗਤ ਕਬੀਰ ਜੀ ਫੁਰਮਾਉਂਦੇ ਹਨ:

**ਕਬੀਰ ਸੁਪਨੈ ਹੂ ਬਰੜਾਇ ਕੈ, ਜਿਹ ਮੁਖਿ ਨਿਕਸੈ ਰਾਮੁ ॥...**
**ਤਾ ਕੇ ਪਗ ਕੀ ਪਾਨਹੀ, ਮੇਰੇ ਤਨ ਕੋ ਚਾਮੁ॥੬੩॥ [ਪੰਨਾ ੧੩੬੭**

ਗਲ ਕੀ ਉਸ ਨੂੰ ਸੁਪਨੇ ਵੀ ਸਤਿ ਸੰਗਤ ਅਤੇ ਨਾਮ-ਸਿਮਰਨ ਦੇ ਹੀ ਆਉਣ ਲਗ ਪੈਣ।

੧੫. ਕਈ ਜੀਵ ਆਖਦੇ ਹਨ ਕਿ ਉਨ੍ਹਾਂ ਨੂੰ ਕਾਰ-ਵਿਹਾਰ ਚੋਂ ਵਿਹਲ ਨਹੀਂ ਮਿਲਦੀ ਅਤੇ ਨਾਮ ਸਿਮਰਨ ਲਈ ਸਮਾਂ ਨਹੀਂ ਮਿਲਦਾ, ਇਹ ਸਭ ਮਨ ਦੀਆਂ ਹੁਜਤਾਂ ਹਨ। ਨਾਮ ਤਾਂ ਰਸਨਾ ਨੇ ਜਪਣਾ ਹੈ, ਕੰਮ ਹੱਥਾਂ ਨੇ ਕਰਨਾ

ਹੈ। ਪਰ ਅਜੋਕਾ ਮਨੁੱਖ ਦੁਨਿਆਵੀ ਕੰਮ ਨੂੰ ਪਹਿਲ ਦਿੰਦਾ ਹੈ, ਨਾਮ-ਸਿਮਰਨ ਤੇ ਨਿਤਨੇਮ ਬਾਣੀਆਂ ਦਾ ਪਾਠ ਇਕ ਵਾਧੂ ਜਿਹਾ ਕੰਮ ਸਮਝਦਾ ਹੈ। ਉਹ ਕਹਿੰਦਾ ਹੈ ਕਿ ਨਾਮ ਜਾਂ ਗੁਰਦੁਆਰਾ ਕਿਧਰੇ ਨਸ ਤਾਂ ਨਹੀਂ ਚਲਿਆ, ਉਹ ਆਰਾਮ ਨਾਲ ਬਾਅਦ ਵਿੱਚ ਕਰ ਲਵੇਗਾ, ਪਰ ਅਜਿਹਾ ਵਤੀਰਾ ਠੀਕ ਨਹੀਂ।

੧੬. ਕਬੀਰ ਜੀ ਵਾਂਗ ਰਸਨਾ ਨੂੰ 'ਸਿਮਰਨੀ' (ਮਾਲਾ) ਬਣਾਓ, ਲੋਕ ਵਿਖਾਵੇ ਦੀ ਮਾਲਾ ਤੋਂ ਜਾਨ ਛੁੜਾਓ:

**ਕਬੀਰ ਜਪਨੀ ਕਾਠ ਕੀ, ਕਿਆ ਦਿਖਲਾਵਹਿ ਲੋਇ ॥**
**ਹਿਰਦੈ ਰਾਮੁ ਨ ਚੇਤਹੀ,**
**ਇਹ ਜਪਨੀ ਕਿਆ ਹੋਇ ॥੭੫॥** [ਪੰਨਾ ੧੩੬੮

ਸ੍ਰੀ ਗੁਰੂ ਅਰਜਨ ਦੇਵ ਜੀ ਆਦੇਸ਼ ਦਿੰਦੇ ਹਨ:—

**ਹਰਿ ਜਨ ਸਿਮਰਹੁ ਹਿਰਦੈ ਰਾਮ ॥**
**ਹਰਿ ਜਨ ਕਉ ਅਪਦਾ ਨਿਕਟਿ ਨ ਆਵੈ,**
**ਪੂਰਨ ਦਾਸ ਕੇ ਕਾਮ ॥** [ਪੰਨਾ ੭੦੨

੧੭. ਨਾਮ ਕਿਸੇ ਮਨੁੱਖ ਪਾਸੋਂ **ਲੈਣ** ਵਾਲਾ ਸੌਦਾ ਨਹੀਂ। ਇਹ ਸੌਦਾ ਪੈਸਿਆਂ ਨਾਲ ਮੁਲ ਵੀ ਨਹੀਂ ਮਿਲਦਾ। ਇਸ ਨੂੰ ਪ੍ਰਾਪਤ ਕਰਨ ਲਈ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥" (ਪੰਨਾ ੯੧੮) ਵਾਲੇ ਆਦੇਸ਼ ਤੇ ਅਮਲ ਕਰਨਾ ਪਵੇਗਾ।

੧੮. ਜਿਹੜਾ ਮਨ ਮੋਹ ਦੇ ਚਿਕੜ ਵਿਚ ਫਸਿਆ ਹੋਵੇ ਉਸ ਨੂੰ ਅਰਾਮ ਕਿਥੇ? ਉਹ ਬੇਗਮਪੁਰੇ ਦਾ ਵਾਸੀ ਨਹੀਂ ਬਣ ਸਕਦਾ। ਸੋ, "*ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ*" (ਪੰਨਾ ੬੫੭) ਵਾਲੇ ਉਪਦੇਸ਼ ਨੂੰ ਸਮਝੋ। ਸਭ ਨਾਲੋਂ ਪ੍ਰੀਤ ਤੋੜ ਕੇ ਹਰੀ ਨਾਲ ਜੋੜਿਆਂ ਹੀ ਜੀਵਨ ਪ੍ਰਗਤੀ ਹੁੰਦੀ ਹੈ।

੧੯ ਸਤਵਾਦੀ ਜੀਵਨ ਨਾਮ-ਸਿਮਰਨ ਤੋਂ ਬਿਨਾ ਨਹੀਂ ਉਸਰ ਸਕਦਾ। ਸਚ ਬੋਲਣ, ਸਚ ਭੋਜਨ, ਸਚ ਪੈਨ੍ਹਣ ਨਾਲ ਆਤਮਿਕ ਜੀਵਨ ਪੁੰਗਰਦਾ ਤੇ

ਪਲਦਾ ਹੈ, ਤਾਂ ਹੀ ਜੀਵ ਨਾਮ ਪ੍ਰਾਪਤੀ ਦਾ ਪਾਤਰ ਬਣਦਾ ਹੈ।

੨੦. ਸਿਮਰਨ ਵੇਲੇ ਆਕਾਰ ਦਾ ਧਿਆਨ ਵਿਵਰਜਤ ਹੈ, ਸ਼ਬਦ ਨਿਰ-ਅਕਾਰ ਹੈ, ਇਸ ਤਰ੍ਹਾਂ ਸ਼ਬਦ ਤੇ ਸੁਰਤਿ ਦੇ ਸੰਗਮ ਨਾਲ ਅਸਚਰਜ ਰੂਪ ਦੇ ਦਰਸ਼ਨ ਹੋ ਸਕਦੇ ਹਨ। ਗੁਰਬਾਣੀ ਵਿਚ ਆਦੇਸ਼ ਹੈ:

**ਸਤਿਪੁਰਖ ਅਕਾਲ ਮੂਰਤਿ, ਰਿਦੈ ਧਾਰਹੁ ਧਿਆਨੁ ॥**

**ਨਾਮੁ ਨਿਧਾਨੁ ਲਾਭ ਨਾਨਕ, ਬਸਤੁ ਇਹ ਪਰਵਾਨੁ॥ [ਪੰਨਾ ੧੧੨੧**

ਜਦੋਂ ਕਹੀਏ ਕਿ ਓਅੰਕਾਰ ਨਾਮ-ਰੂਪ ਤੋਂ ਨਿਆਰਾ ਹੈ ਤਾਂ ਇਸ ਦਾ ਭਾਵ ਹੈ ਕਿ 'ਓਅੰਕਾਰ' ਹੈ ਹੀ ਨਹੀਂ। ਆਕਾਸ਼ ਸੂਖਸ਼ਮ ਹੈ ਪਰ ਨਾਂ ਤਾਂ ਹੈ ਨਾ 'ਆਕਾਸ਼'। ਜਿਸ ਤਰ੍ਹਾਂ ਇਥੇ ਪੁਲਾੜ ਸੂਖਸ਼ਮ ਹੈ ਉਸੇ ਤਰ੍ਹਾਂ ਪਾਪ ਵੀ ਸੂਖਸ਼ਮ ਹੈ। ਉਸ ਦੀ ਹੋਂਦ (Being) ਬਾਰੇ ਕੋਈ ਸ਼ੰਕਾ ਨਹੀਂ ਹੋ ਸਕਦਾ।

੨੧. ਮੈਲੇ ਮਨ ਤੇ ਮੈਲੀ ਸੁਰਤਿ ਨਾਲ ਸਿਮਰਨ ਨਹੀਂ ਹੋ ਸਕਦਾ। ਜਿਹੜੇ ਮਾੜੇ ਖ਼ਿਆਲ ਮਨ ਨੂੰ ਘੇਰਾ ਪਾਈ ਰਖਦੇ ਹਨ ਉਨ੍ਹਾਂ **ਨੂੰ ਤੋੜੋ**। ਫਿਰ ਚਉਗਿਰਦੇ ਐਸੀ ਵਾੜ ਲਾਉ ਕਿ ਕੋਈ ਦੂਤ ਅੰਦਰ ਦਾਖਲ ਨਾ ਹੋ ਸਕੇ।

੨੨. ਅੰਮ੍ਰਿਤ ਵੇਲਾ, ਸੰਭਾਲਣ ਦੀ ਲੋੜ ਹੈ। ਇਸ਼ਨਾਨ ਨਾਮ-ਸਿਮਰਨ, ਨਿਤਨੇਮ ਵਿਚ ਨਾਗਾ ਨਾ ਪਵੇ। ਜੇ ਕਿਤੇ ਨਾਗ਼ਾ ਪੈ ਜਾਏ ਤਾਂ ਪਛਤਾਵਾ ਕਰੋ, ਫਿਰ ਨਾਮ-ਸਿਮਰਨ ਨਾਲ ਜੁੱਟ ਜਾਵੋ।

੨੩. ਨਾਮ-ਸਿਮਰਨ ਦੇ ਤੁਲ ਹੋਰ ਕੋਈ ਵਸਤੂ ਨਹੀਂ:

**ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥**

**ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥ [ਪੰਨਾ ੬੯੯**

੨੪. ਮਨੁੱਖ ਨੂੰ ਸਭ ਤੋਂ ਵੱਡਾ ਰੋਗ ਚਿੰਤਾ ਦਾ ਹੈ, ਭਾਵੇਂ ਉਹ ਮਾਇਆ ਲਈ ਹੈ, ਸੰਤਾਨ ਲਈ ਹੈ ਜਾਂ ਸਰੀਰਕ ਅਰੋਗਤਾ ਲਈ, ਜਾਂ ਵਾਹ ਵਾਹ ਖਟਣ ਲਈ, ਇਤਆਦਿ ਸਾਰੀਆਂ ਚਿੰਤਾਵਾਂ ਨਾਮ-ਸਿਮਰਨ ਨਾਲ ਦੂਰ ਹੋ ਜਾਂਦੀਆਂ ਹਨ। ਗੁਰਵਾਕ ਹੈ:-

**ਨਾਮੁ ਸਿਮਰਿ ਚਿੰਤਾ ਸਭ ਜਾਹਿ ॥ [ਪੰਨਾ ੧੯੨**

੨੫. ਆਮ ਤੌਰ ਤੇ ਜੋ ਨਵੇਂ ਨਵੇਂ ਜਗਿਆਸੂ ਨਾਮ-ਸਿਮਰਨ ਵਾਲੇ ਪਾਸੇ ਲਗਦੇ ਹਨ ਓਹ ਛੇਤੀ ਹੀ ਕਹਿਣ ਲਗ ਜਾਂਦੇ ਹਨ ਕਿ ਨਾਮ ਜਪਣ ਦਾ ਸੁਆਦ ਨਹੀਂ ਆਇਆ, ਰੱਸ ਨਹੀਂ ਆਇਆ। ਜਦੋਂ ਤਕ ਜਾਪ ਸੁਰਤਿ ਵਿਚ ਟਿਕਦਾ ਨਹੀਂ, ਰਸ ਨਹੀਂ ਆ ਸਕਦਾ। ਜਿਵੇਂ ਕੱਚੇ ਫਲ ਵਿਚ ਰਸ ਨਹੀਂ ਹੁੰਦਾ, ਜੇ ਹੂੰਦਾ ਹੈ ਤਾਂ ਬੇ-ਸੁਆਦਾ ਜਿਹਾ, ਤਿਵੇਂ ਕੱਚੀ ਸਾਧਨਾ ਵਿਚੋਂ ਰਸ ਨਹੀਂ ਪੈਦਾ ਹੋ ਸਕਦਾ। ਭਗਤ ਕਬੀਰ ਜੀ ਦੇ ਬਚਨ ਹਨ:-

**ਕਬੀਰ, ਜਉ ਤੁਹਿ ਸਾਧ ਪਿਰੰਮ ਕੀ, ਪਾਕੇ ਸੇਤੀ ਖੇਲੁ ॥**
**ਕਾਚੀ ਸਰਸਉਂ ਪੇਲਿ ਕੈ ਨਾ ਖਲ ਭਈ ਨ ਤੇਲੁ॥੨੪੦॥**

[ਪੰਨਾ ੧੩੭੭

੨੬. ਜਦੋਂ ਤਕ ਤ੍ਰਿਸ਼ਨਾ ਨਹੀਂ ਬੁਝਦੀ, ਹਿਰਦੇ ਅੰਦਰ ਠੰਡ ਨਹੀਂ ਵਰਤ ਸਕਦੀ। *'ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥''* (ਪੰਨਾ ੬੮੨) ਵਾਲੇ ਸ਼ਬਦ ਦਾ ਅਭਿਆਸ ਪਕਾਉਣਾ ਚਾਹੀਦਾ ਹੈ।

੨੭. ਹਰ ਮਨੁੱਖ ਕਾਮਨਾ ਨਾਲ ਭਰਿਆ ਹੋਇਆ ਹੈ। ਕਾਮਨਾ ਦੀ ਪੂਰਤੀ ਲਈ ਸਿਮਰਨ ਕਰਨਾ ਕੋਈ ਮਾੜੀ ਗਲ ਨਹੀਂ, ਪਰ ਭਗਤ ਕਬੀਰ ਜੀ ਦੇ ਆਦੇਸ਼ ਅਨੁਸਾਰ ਕਾਮਨਾ ਦੀ ਪੂਰਤੀ ਮਗਰੋਂ ਵੀ ਨਿਤ-ਸਿਮਰਨ ਕਰਨ ਦੀ ਲੋੜ ਹੈ:–

**੧. ਕਬੀਰ ਕਾਮ ਪਰੇ ਹਰਿ ਸਿਮਰੀਐ, ਐਸਾ ਸਿਮਰਹੁ ਨਿਤ,**
**ਅਮਰਾਪੁਰ ਬਾਸਾ ਕਰਹੁ, ਹਰਿ ਗਇਆ ਬਹੋਰੈ ਬਿਤ॥**[ਪੰ. ੧੩੭੩
**੨. ਅਪਨੇ ਲੋਭ ਕਉ ਕੀਨੋ ਮੀਤੁ ॥**
**ਸਗਲ ਮਨੋਰਥ ਮੁਕਤਿ ਪਦ ਦੀਤੁ॥** [ਪੰਨਾ ੧੯੫

੨੮. ਪਿਆਰਿਓ! ਜੇ ਤੁਸੀਂ ਧਨਵੰਤੇ ਤੇ ਪਤਿਵੰਤੇ ਬਣਨਾ ਚਾਹੁੰਦੇ ਹੋ ਤਾਂ ਉਦਮ ਕਰਕੇ ਹਰਿਨਾਮ ਦੇ ਵਾਪਾਰੀ ਬਣ ਜਾਓ, ਫਿਰ ਨਾਮ ਦੀਆਂ ਬਰਕਤਾਂ ਦੇ ਨਜ਼ਾਰੇ ਵੇਖੋ:–

**ਹਰਿ ਕੇ ਨਾਮ ਕੇ ਬਿਆਪਾਰੀ,**

**ਹੀਰਾ ਹਾਥਿ ਚੜਿਆ ਨਿਰਮੋਲਕੁ,ਛੂਟਿ ਗਈ ਸੰਸਾਰੀ॥[ਪੰ. ੧੧੨੩**

੨੯. 'ਸਿਮਰਨ ਕਿੱਦਾਂ ਕਰੀਏ' ਦੇ ਲੇਖਕ (ਸੇਠੀ ਜੀ) ਦੇ ਇਹਨਾਂ ਵੀਚਾਰਾਂ ਤੋਂ ਸਾਵਧਾਨ ਹੋਣ ਦੀ ਲੋੜ ਹੈ ਕਿ ''ਸਿਮਰਨ ਸਵਾਸਾਂ ਨਾਲ ਹੋ ਰਿਹਾ ਹੈ ਤੇ ਸਵਾਸ ਨਾਸਾਂ ਰਾਹੀਂ ਅੰਦਰ ਬਾਹਰ ਜਾ ਰਹੇ ਹਨ। ਇਸ ਲਈ ਸਾਡੇ ਸਰੀਰ ਵਿਚ ਜੋ ਵੀ ਹੋ ਰਿਹਾ ਹੈ ਉਸ ਦਾ ਅਨਭਵ ਪਹਿਲਾਂ ਹੀ ਉਤਰੇਗਾ। ਉਹ ਨਾਦ ਤਾਂ ਸਾਰੇ ਸਰੀਰ ਅੰਦਰ ਚਲ ਰਿਹਾ ਹੈ ਪਰ ਕਿਉਂਕਿ ਅਸੀਂ ਉਸ ਨੂੰ ਸਵਾਸਾਂ ਰਾਹੀਂ ਧਿਆਦੇ ਰਹੇ ਹਾਂ ਇਸ ਲਈ ਇਸ ਦਾ ਪਹਿਲਾ ਅਨਭਵ ਸਵਾਸਾਂ ਦੇ ਰਸਤੇ ਯਾਨੀ ਨਾਸਾਂ ਵਿਚ ਹੀ ਹੋਏਗਾ। ਜੇ ਸਾਸਿ ਸਾਸਿ ਸਿਮਰਨ ਹੈ ਤਾਂ ਸਿਮਰਨ ਸਵਾਸਾਂ ਤੇ ਹੀ ਰਖਣਾ ਪਏਗਾ ਤੇ ਸਵਾਸਾਂ ਦਾ ਦੁਆਰ ਨਾਸਾਂ ਹਨ। ਜੇ ਧਿਆਨ ਕਿਧਰੇ ਹੋਰ ਹੋਵੇਗਾ ਤਾਂ ਸਾਨੂੰ ਉਸ ਦਾ ਪਤਾ ਨਹੀਂ ਚਲੇਗਾ।' ਸਿਮਰਨ ਵਾਲੀ ਅਜਿਹੀ ਨਵੀਂ ਕਾਢ ਗੁਰਮਤਿ ਸਿਧਾਂਤ ਨਾਲ ਮੇਲ ਨਹੀਂ ਖਾਂਦੀ।

੩੦. ਅੱਜ-ਕੱਲ ਵਾਹਿਗੁਰੂ ਵਾਹਿਗੁਰੂ ਸਿਮਰਨ ਦੀਆਂ ਟੇਪਾਂ ਸੁਣਨ ਦਾ ਬਹੁਤਾ ਰਿਵਾਜ ਪੈ ਗਿਆ ਹੈ, ਇਸ ਮਸ਼ੀਨੀ ਟਾਈਪ ਸਿਮਰਨ ਨਾਲ ਜੇ ਕਿਸੇ ਦੀ ਸੁਰਤਿ ਜੁੜਦੀ ਹੈ ਤਾਂ ਚੰਗੀ ਗਲ ਹੈ ਪਰ ਸਹੀ ਅਰਥਾਂ ਵਿਚ ਸਿਮਰਨ ਉਹ ਹੈ ਜੋ ਆਪਣੀ ਰਸਨਾ ਦੁਆਰਾ ਨਾਮ ਜਪ ਕੇ ਸੁਣਿਆ ਜਾਵੇ:-

**ਤਿਤੁ ਜਾਇ ਬਹਹੁ ਸਤਿ ਸੰਗਤੀ,**
**ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥**
**ਸਹਜੇ ਹੀ ਹਰਿਨਾਮੁ ਲੇਹੁ, ਹਰਿ ਤਤੁ ਨ ਖੋਈਐ॥[ਪੰਨਾ ੫੮੭**

੩੧. ਨਾਮ ਸਿਮਰਨ ਵਾਲੇ ਨੂੰ ਵੈਰ-ਵਿਰੋਧ ਈਰਖਾ ਤੋਂ ਬਚਣਾ ਚਾਹੀਦਾ ਹੈ। ਉਸ ਨੂੰ ਆਸ-ਅੰਦੇਸ਼ੇ ਤੋਂ ਨਿਹਕੇਵਲ ਹੋ ਕੇ 'ਹਉਮੈ ਸਬਦਿ ਜਲਾਇ'ਦਾ ਧਾਰਨੀ ਬਣਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ।

੩੨. ਵਾਜਿਆਂ ਜੋੜੀਆਂ ਨਾਲ 'ਵਾਹਿਗੁਰੂ ਵਾਹਿਗੁਰੂ' ਕਰਨਾ, ਇਹ ਕੀਰਤਨ ਦਾ ਲਖਾਇਕ ਹੈ। ਪਰ ਸਿਮਰਨ ਇਕ ਵਿਲੱਖਣ ਵਸਤੂ ਹੈ ਜਿਸਨੇ

ਸਾਰੀਆਂ ਉਪਾਧੀਆਂ ਮਿਟਾ ਕੇ ਸਮਾਧੀ ਵਿਚ ਲਿਜਾਣਾ ਹੈ। ਸਾਜ਼ਾਂ ਦੀ ਛੁਣਕਾਰ ਸੁਣ ਕੇ ਕੰਨ ਰਸੀਏ ਬਣ ਕੇ ਅਸੀ ਬੜੇ ਖੁਸ਼ ਹੁੰਦੇ ਹਾਂ, ਪਰ ਇਹ ਸ਼ੁੱਧ ਸਿਮਰਨ ਨਹੀਂ। ਸਿਮਰਨ ਤਾਂ ਇਕ ਅਕਥਨੀਜ ਰਸ ਹੈ- *'ਜਾਗੁ ਸੋਇ ਸਿਮਰਨ ਰਸ ਭੋਗੁ॥ ਹਰਿ ਸਿਮਰਨੁ ਪਾਈਐ ਸੰਜੋਗਿ॥'* (ਪੰਨਾ ੯੭੧)। ਇਸੇ ਤਰ੍ਹਾਂ ਨਿਤਨੇਮ ਬਾਣੀਆਂ ਦਾ ਪਾਠ ਵਾਜੇ ਜੋੜੀਆਂ ਨਾਲ ਕਰਨ ਦੀ ਵੀ ਜੋ ਨਵੀਂ ਪਰਪਾਟੀ ਚਲ ਪਈ ਹੈ, ਕੰਨ ਰਸ ਦੀ ਪ੍ਰਤੀਕ ਹੈ। ਹਾਂ, ਇਹ ਕੇਵਲ ਆਰੰਭਕ ਜਤਨ ਹੀ ਸਮਝਿਆ ਜਾਵੇ।

੩੩. ਨਾਮ-ਸਿਮਰਨ ਵਾਲੇ ਅਭਿਆਸੀ ਵਿਚ ਸਭ ਤੋਂ ਵੱਡਾ ਗੁਣ ਇਹ ਹੋਵੇ ਕਿ ਉਹ ਗੁਰੂ ਨੂੰ ਹਰ ਵੇਲੇ ਹਾਜ਼ਰ-ਨਾਜ਼ਰ ਸਮਝੇ, ਭਾਵ ਹਜ਼ੂਰੀ ਵਿਚ ਰਹੇ।

੩੪. ਜਗਿਆਸੂ ਜੀਵਨ ਭਰ ਗੁਰੂ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਹ ਅਰਦਾਸਿ ਕਰਦਾ ਰਹੇ:-

**੧- ਦਿਨੁ ਰੈਣਿ ਸਾਸਿ ਗੁਣ ਗਾਵਾ, ਜੇ ਸੁਆਮੀ ਤੁਧੁ ਭਾਵਾ ॥**
**ਨਾਮੁ ਤੇਰਾ ਸੁਖੁ ਨਾਨਕੁ ਮਾਗੈ, ਸਾਹਿਬੁ ਤੁਠੈ ਪਾਵਾ ॥[ਪੰਨਾ ੭੪੭**
**੨- ਦੇਹੁ ਭਗਤਿ ਪ੍ਰਭ ਅੰਤਰਜਾਮੀ ॥**
**ਨਾਨਕ ਕੀ ਬੇਨੰਤੀ ਸੁਆਮੀ ॥ [ਪੰਨਾ ੮੦੪**

੩੫. ਇਕ ਗੁਰਸਿਖ ਮਿੱਤਰ ਨੇ ਗੁਰਮਤਿ ਪ੍ਰਚਾਰ ਹਿਤ ਲੜੀਵਾਰ ਕੁਝ ਚਿਠੀਆਂ ਡਾਕ ਰਾਹੀਂ ਮੈਨੂੰ ਭੇਜੀਆਂ ਸਨ ਜਿਨ੍ਹਾਂ ਵਿਚ ੩੧ ਸੁਝਾਓ ਸਨ। ੨੭ ਨੰਬਰ ਸੁਝਾਓ ਵਿਚ ਆਪ ਲਿਖਦੇ ਹਨ:-

''ਸ਼ਹਿਰਾਂ ਵਿਚ ਐਸੀ ਆਪੋ ਧਾਪੀ ਮਚੀ ਹੋਈ ਹੈ ਕਿ ਹਰ ਅਧੇ ਕਿਲੋ ਮੀਟਰ ਤੇ ਗੁਰਦੁਆਰਾ ਬਣਾਇਆ ਹੋਇਆ ਹੈ ਅਤੇ ਉਸ ਉਤੇ ਦੋ ਦੋ ਲਾਊਡ ਸਪੀਕਰ ਲਾਏ ਹੋਏ ਹਨ। ਇਕ ਦੂਜੇ ਨਾਲ ਮੁਕਾਬਲੇ ਤੇ ਰੋਜ਼ ਚਾਰ ਵਜੇ ਤੋਂ ਘੜਮਸ ਮਚਦੀ ਹੈ। ਰੋਜ਼ ਅੰਮ੍ਰਿਤ ਵੇਲਾ ਨਸ਼ਟ ਕੀਤਾ ਜਾਂਦਾ ਹੈ। ਏਨਾ ਘੜਮਸ ਮਚਦਾ ਹੈ ਕਿ ਮਨ ਵਿਚ ਨਫ਼ਰਤ ਪੈਦਾ ਕਰਦੇ ਹਨ। ਹਰ ਇਕ ਸਿਖ ਨੇ ਆਪਣੇ ਆਪਣੇ ਘਰ ਅੰਮ੍ਰਿਤ ਵੇਲਾ ਸੰਭਾਲਨਾ

ਹੈ, ਨਿਤਨੇਮ ਕਰਨਾ ਹੈ, ਪਰ ਉਹ ਅਜ ਆਪਣੇ ਕਰਮਾਂ ਨੂੰ ਰੋ ਰਿਹਾ ਹੈ। ਕਿਸ ਤਰ੍ਹਾਂ ਦਾ ਭਿਆਨਕ ਸਮਾਂ ਆ ਗਿਆ ਹੈ। ਕੋਈ ਇਨ੍ਹਾਂ ਨੂੰ ਵਰਜਦਾ ਨਹੀਂ। ਗੁਰੂਦੁਆਰਿਆਂ ਵਿਚ ਜਾਂ ਘਰਾਂ ਵਿਚ ਜੀ ਸਦਕੇ ਕੋਈ ਦਿਨ ਰਾਤ ਪਾਠ ਕਰੇ ਪਰ ਲਾਊਡ ਸਪੀਕਰਾਂ ਨਾਲ ਪੂਰੀ ਵਾਲਿਊਮ ਤੇ ਠੀਕ ਨਹੀਂ ਹੈ ਜੀ। ਅੰਮ੍ਰਿਤ ਵੇਲਾ ਨਸ਼ਟ ਹੁੰਦਾ ਹੈ, ਕਿਧਰ ਕੋਈ ਜਾਵੇ, ਲਾਊਡ ਸਪੀਕਰਾਂ ਵਾਲਿਆਂ ਨੂੰ ਸਮਝਾਉਣਾ ਬਣਦਾ ਹੈ ਜੀ। ਇਨ੍ਹਾਂ ਲਈ ੬-੧੫ ਤੋਂ ੭ ਵਜੇ ਸਵੇਰ ਤਕ ਦਾ ਸਮਾਂ ਫਿਕਸ ਕਰਨਾ ਉਚਿਤ ਹੈ। ਇਸ ਤੋਂ ਬਿਨਾ ਅਸੀਂ ਬਰਬਾਦ ਹੋ ਜਾਵਾਂਗੇ ਕਿਉਂਕਿ ਅਸੀਂ ਆਪਣੇ ਘਰ ਮਨ ਚਿਤ ਲਾ ਕੇ ਨਾਮ ਬਾਣੀ ਨਹੀਂ ਜਪ ਸਕਦੇ। ਲਾਊਡ ਸਪੀਕਰ ਲਾਉਣ ਵਾਲਿਆਂ ਤੇ ਗੁਰੂ ਦੀ ਕੋਈ ਖ਼ੁਸ਼ੀ ਨਹੀਂ।'

ਇਸ ਤੋਂ ਇਲਾਵਾ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਦੇ ਮਾਤਾ ਪਿਤਾ ਵੀ ਲਾਊਡ ਸਪੀਕਰ ਵਰਤਣ ਦੀ ਬੜੀ ਵਿਰੋਧਤਾ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਬਚਿਆਂ ਦੀ ਪੜ੍ਹਾਈ ਵਿਚ ਬਹੁਤ ਵਿਘਨ ਪੈਂਦਾ ਹੈ।

ਲਾਊਡ ਸਪੀਕਰਾਂ ਦੇ ਰਿਵਾਜ ਨਾਲ ਗੁਰਦੁਆਰਿਆਂ ਵਿਚ ਸੰਗਤਾਂ ਦੀ ਹਾਜ਼ਰੀ ਦਿਨੋ ਦਿਨ ਘਟ ਰਹੀ ਹੈ ਕਿਉਂਕਿ ਹੁਣ ਗੁਰਬਾਣੀ ਘਰ ਬੈਠਿਆਂ ਸੁਤਿਆਂ ਹੀ ਸੁਣੀ ਜਾ ਰਹੀ ਹੈ। ਇਸ ਤਰ੍ਹਾਂ ਗੁਰਦੁਆਰੇ ਜਾਣ ਦਾ ਸ਼ੌਕ ਘਟਦਾ ਜਾ ਰਿਹਾ ਹੈ। ਚਾਹੀਦਾ ਹੈ ਕਿ ਗੁਰਦੁਆਰਿਆਂ ਦੇ ਲਾਊਡ ਸਪੀਕਰਾਂ ਦੀ ਆਵਾਜ਼ ਗੁਰਦੁਆਰਾ ਸਾਹਿਬ ਦੇ ਹਾਲ ਤੋਂ ਬਾਹਰ ਨਾ ਜਾਵੇ।

ਬ੍ਰਹਮ ਬੇਤਿਆਂ ਦਾ ਇਹ ਵੀਚਾਰ ਹੈ ਕਿ ਜਿਥੋਂ ਤਕ ਸੰਭਵ ਹੋਵੇ, ਸਿਮਰਨ ਅੰਤਰ-ਆਤਮੇ ਕੀਤਾ ਜਾਵੇ, ਉਸ ਦੀ ਸੋਅ ਕੋਲ ਬੈਠਿਆਂ ਨੂੰ ਵੀ ਨਾ ਲੱਗੇ, ਨਹੀਂ ਤਾਂ ਨਾਮ ਨਿਰਾ ਵਿਖਾਵਾ ਬਣ ਕੇ ਰਹਿ ਜਾਵੇਗਾ। ਭਾਈ ਸਾਹਿਬ ਗੁਰਦਾਸ ਜੀ ਨੇ ਸਿਖ ਰਹੁਰੀਤੀ ਦਾ ਜ਼ਿਕਰ ਕਰਦਿਆਂ ਸਪਸ਼ਟ ਲਿਖ ਦਿੱਤਾ ਹੈ:–

**ਵਾਹਿਗੁਰੂ ਗੁਰੁ ਸਬਦੁ ਲੈ,**

**ਪਿਰਮ ਪਿਆਲਾ ਚੁਪਿ ਚਬੋਲਾ ॥** [ਵਾਰ ੪-੧੭

ਨਾਮ ਦਾ ਨਾ ਵਿਸਰਨਾ ਸਿਮਰਨ ਦੀ ਸਿਖਰ ਹੈ:–

**ਜਿਨਾ ਨ ਵਿਸਰੈ ਨਾਮੁ, ਸੇ ਕਿਨੇਹਿਆ॥**
**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥੧॥** [ਪੰਨਾ ੩੯੭

ਇਸ ਅਵਸਥਾ ਤੇ ਪੁਜ ਕੇ ਨਾਮ-ਅਭਿਆਸੀ ਇਹ ਆਖਦਾ ਹੈ:–

**ਆਪੇ ਨਾਉ ਜਪਾਇਦਾ ਪਿਆਰਾ, ਆਪੇ ਹੀ ਜਪੁ ਜਾਪੈ ॥**
**ਆਪੇ ਅੰਮ੍ਰਿਤੁ ਆਪਿ ਹੈ ਪਿਆਰਾ, ਆਪੇ ਹੀ ਰਸੁ ਆਪੈ ॥**
**ਆਪੇ ਆਪਿ ਸਲਾਹਦਾ ਪਿਆਰਾ,**
**ਜਨ ਨਾਨਕ ਹਰਿ ਰਸੁ ਧ੍ਰਾਪੈ ॥** [ਪੰਨਾ ੬੦੫

---

**ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ,**
**ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥**
**ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ,**
**ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥** [ਪੰਨਾ ੧੧੧੮

੩੬. ਧਰਮ ਅਰਥ ਕਰਮ ਅਤੇ ਮੋਖ, ਇਨ੍ਹਾਂ ਚਾਰ ਪਦਾਰਥਾਂ ਦੀ ਮੰਗ ਹਰ ਜਗਿਆਸੂ ਦੇ ਮਨ ਵਿਚੋਂ ਉਠਦੀ ਹੈ ਅਤੇ ਉਹ ਇਨ੍ਹਾਂ ਦੀ ਪ੍ਰਾਪਤੀ ਲਈ ਯਤਨਸ਼ੀਲ ਹੋਂਦਾ ਹੈ। ਇਸ ਬਾਰੇ ਸੁਖਮਨੀ ਸਾਹਿਬ ਵਿਚ ਬੜੀ ਸੁੰਦਰ ਸੋਧ ਮਿਲਦੀ ਹੈ:–

**ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥**
**ਜੇ ਕੋ ਅਪੁਨਾ ਦੂਖੁ ਮਿਟਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥**
**ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧ ਸੰਗਿ ਇਹ ਹਉਮੈ ਛੋਰੈ ॥**
**ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥**
**ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥**
**ਨਾਨਕ ਤਾ ਕੈ ਬਲਿ ਬਲਿ ਜਾਸਾ ॥** [ਪੰਨਾ ੨੬੬

ਇਨ੍ਹਾਂ ਚੌਹਾਂ ਪਦਾਰਥਾਂ ਦਾ ਮਾਲਕ ਪਰਮੇਸ਼ਰ ਆਪ ਹੈ। ਇਨ੍ਹਾਂ ਨੂੰ ਪ੍ਰਾਪਤ ਕਰਨ ਦੀ ਜੁਗਤੀ ਦਾ ਗੁਰਬਾਣੀ ਵਿਚ ਇਉਂ ਵਰਨਣ ਕੀਤਾ ਗਿਆ ਹੈ:–

**ਨਿਤ ਨਿਤ ਜਾਗਰਣੁ ਕਰਹੁ**
**ਸਦਾ ਸਦਾ ਆਨੰਦੁ, ਜਪਿ ਜਗਦੀਸੁੋਰਾ ॥**
**ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ**
**ਧਰਮੁ ਅਰਥੁ ਕਾਮ ਮੋਖੁ,**
**ਜਨ ਨਾਨਕ ਹਰਿ ਸਿਉ ਮਿਲੇ,**
**ਹਰਿ ਭਗਤ ਤੋਰਾ ॥ ੨ ॥ ੨ ॥ ੯ ॥**

**[ਮਹਲਾ ੪, ਪੰਨਾ ੧੨੦੧**

ਭਾਵ ਨਾਮ ਸਿਮਰਨ ਦੀ ਚੇਤਨਾ ਦੁਆਰਾ ਇਹ ਸਾਰੇ ਫਲ ਅਤੇ ਆਤਮਿਕ ਅਨੰਦ ਮਾਨਣ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ।

ਅੰਤ ਵਿਚ ਪਾਠਕਾਂ ਦੀ ਗਿਆਤ ਲਈ ਇਹ ਦਸਣਾ ਉਚਿਤ ਹੋਵੇਗਾ ਕਿ ਨਾਮ ਇਕ ਮਹਾਨ ਵਿਸ਼ਾਲ ਵਿਸ਼ਾ ਹੈ ਜਿਸ ਦਾ ਪੂਰੀ ਤਰ੍ਹਾਂ ਵਿਸ਼ਲੇਸ਼ਣ ਕਰਨਾ ਮਨੁੱਖੀ ਕਲਮ ਦੇ ਵਸ ਨਹੀਂ। ਪ੍ਰੰਤੂ ਇਕ ਪੁਤਰ ਦੇ ਨਾਤੇ ਆਪਣੇ ਪਿਉ ਦਾਦੇ ਦੇ ਖਜ਼ਾਨੇ ਨੂ ਵੇਖਣਾ ਵਰਤਣਾ ਤੇ ਉਸ ਦੀ ਸਿਫਤਿ-ਸਾਲਾਹ ਬਾਰੇ ਚਾਨਣ ਪਾਉਣਾ, ਉਸ ਦਾ ਫਰਜ਼ ਬਣਦਾ ਹੈ।



# ਨਾਮ ਸਿਮਰਨ - ਮਹਿਮਾ ਤੇ ਬਰਕਤਾਂ

**ਸਿਮਰਿ ਸਿਮਰਿ ਦਾਤਾਰੁ, ਮਨੋਰਥ ਪੂਰਿਆ ॥**
**ਇਛ ਪੁੰਨੀ ਮਨਿ ਆਸ, ਗਏ ਵਿਸੂਰਿਆ ॥ [ਪੰਨਾ ੫੨੪**

**ਨਾਮੁ ਹਮਾਰੈ ਨਿਹਚਲ ਧਨੀ ॥**
**ਨਾਮ ਕੀ ਮਹਿਮਾ ਸਭ ਮਹਿ ਬਨੀ ॥ [ਪੰਨਾ ੧੧੪੪**

ਮਨੁੱਖੀ ਮਨ ਦਾ ਸੁਭਾਅ ਹੈ ਕਿ ਜਿਸ ਕੰਮ ਦੇ ਫਲ ਸਰੂਪ ਇਸ ਨੂੰ ਚੰਗਾ ਮਾਇਕੀ ਲਾਭ ਹੋਵੇ, ਖਾਣ ਪੀਣ ਵਾਲੇ ਪਦਾਰਥਾਂ ਦੀ ਮੌਜ ਬਣੀ ਰਹੇ, ਮਿਤਰਾਂ, ਸਨਬੰਧੀਆਂ, ਸਮਾਜਕ ਤੇ ਸਰਕਾਰੀ ਅਦਾਰਿਆਂ ਵਿਚ ਇਸ ਦੀ ਚੰਗੀ ਆਉ-ਭਗਤਿ ਹੋਂਦੀ ਰਹੇ, ਹੋਰ ਸਾਰੇ ਕੰਮ ਛਡ ਕੇ ਇਹ ਉਸ ਕੰਮ ਨੂੰ ਪਹਿਲ ਦੇਵੇਗਾ। ਇਥੋਂ ਤੱਕ ਕਿ ਉਸ ਕੰਮ ਦੀ ਪੂਰਤੀ ਲਈ ਦਿਨ ਰਾਤ ਭਜ ਦੌੜ ਕਰੇਗਾ ਅਤੇ ਆਪਣੇ ਵਲੋਂ ਕੋਈ ਕਸਰ ਬਾਕੀ ਨਹੀਂ ਰਹਿਣ ਦੇਵੇਗਾ।

ਜਿਥੋਂ ਤੱਕ ਪਰਮਾਰਥ ਮਾਰਗ ਵਿਚ ਆਤਮਿਕ ਲਾਭ ਖੱਟਣ ਦਾ ਸੰਬੰਧ ਹੈ, ਉਸ ਵਲੋਂ ਮਨੁੱਖ ਆਲਸੀ ਤੇ ਅਵੇਸਲਾ ਹੁੰਦਾ ਹੈ। ਨਾ ਇਸ ਨੂੰ ਅੰਮ੍ਰਿਤ ਵੇਲਾ, ਨਾ ਇਸ਼ਨਾਨ, ਨਾ ਗੁਰਦੁਆਰਾ, ਨਾ ਸਤਿਸੰਗਤ, ਨਾ ਨਾਮ, ਕੁਝ ਵੀ ਚੇਤੇ ਨਹੀਂ ਰਹਿੰਦਾ, ਇਕੋ ਅਗਿਆਨਤਾ ਦੀ ਨੀਂਦ ਵਿਚ ਗੜੂੰਦ ਹੋਇਆ ਰਹਿੰਦਾ ਹੈ। ਇਸ ਦਾ *"ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ"* (ਪੰਨਾ ੭੩੮) ਵਾਲਾ ਕਿਰਦਾਰ ਸੰਸਾਰ ਦੇ ਸਾਹਮਣੇ ਆ ਜਾਂਦਾ ਹੈ।

ਗੁਰਮਤਿ ਨਗਰੀ ਵਿਚ ਵਸਣ ਵਾਲੇ ਮਨੁੱਖ ਅੰਦਰ ਭੈ ਭਾਵਨੀ ਹੁੰਦੀ ਹੈ। ਓਹ *"ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਹੁ ਤੁਮ ਕਉ ਹਰਿ ਹਰਿ, ਸਦਾ ਭਜਹੁ ਜਗਦੀਸੁ"* (ਪੰਨਾ ੪੯੬) ਵਾਲੀ ਸਿਖਿਆ ਨੂੰ ਅਖੋਂ ਓਹਲੇ ਨਹੀਂ ਕਰਦਾ। ਪਰਮਾਤਮਾ ਅਗੇ ਪ੍ਰੇਮ-ਭਰੀ ਜੋਦੜੀ ਕਰਦਾ ਹੈ:-

**ਮੇਰੇ ਰਾਮ ਤੋੜਿ ਬੰਧਨ ਮਾਇਆ, ਘਰ ਕੈ ਕੰਮਿ ਲਾਇ ॥**

**ਨਿਤ ਹਰਿ ਗੁਣ ਗਾਵਹ, ਹਰਿ ਨਾਮਿ ਸਮਾਇ॥ [ਪੰਨਾ ੧੬੬**

ਦੁਨਿਆਵੀ ਬ੍ਰਿਤੀ ਵਾਲਾ ਮਨੁੱਖ ਹਮੇਸ਼ਾਂ ਧਨ ਦਾ ਹਿਤਕਾਰੀ ਹੁੰਦਾ ਹੈ। ਉਹ ਮਾਇਆ ਦੀ ਲਾਲਸਾ ਅਤੇ ਮਾਨਸਿਕ ਝੁਕਾਉ ਦੀ ਪੁਸ਼ਟੀ ਖਾਤਰ ਗੁਰਬਾਣੀ ਚੋਂ ਪਰਮਾਣ ਦੇਂਦਾ ਹੈ:-

**ਜਿਉ ਜਨਨੀ ਗਰਭੁ ਪਾਲਤੀ, ਸੁਤ ਕੀ ਕਰਿ ਆਸਾ ॥**
**ਵਡਾ ਹੋਇ ਧਨੁ ਖਾਟਿ ਦੇਇ**
**ਕਰਿ ਭੋਗ ਬਿਲਾਸਾ ॥ [ਪੰਨਾ ੧੬੫**

ਪਰ ਅਗਲੀ ਪੰਕਤੀ "ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ" ਨੂੰ ਆਪਣੇ ਹਿਰਦੇ ਵਿਚ ਨਹੀਂ ਟਿਕਾਂਦਾ। ਅਸਲ ਵਿਚ ਜੀਵ ਸੰਸਾਰ ਵਿਚ ਆਉਣ ਵਾਲੇ ਮਨੋਰਥ ਤੋਂ ਅਗਿਆਤ ਹੈ। ਗੁਰਦੇਵ ਫੁਰਮਾਉਂਦੇ ਹਨ:-

**ਲਾਹੇ ਕਾਰਣਿ ਆਇਆ ਜਗਿ ॥**
**ਹੋਇ ਮਜੂਰੁ ਗਇਆ ਠਗਾਇ ਠਗਿ ॥ [ਪੰਨਾ ੯੩੧**

ਗੁਰਬਾਣੀ ਸਮਝਾਉਂਦੀ ਹੈ ਓਇ ਮੂਰਖਾ! ਤੂੰ ਸੰਸਾਰ ਵਿਚ ਮਾਣਸ ਜਨਮ ਦਾ ਲਾਹਾ ਖਟਣ ਲਈ ਆਇਆ ਸੈਂ, ਪਰ ਤੂੰ 'ਉਰਝਿ ਪਰਿਓ ਕਸੁੰਭਾਇਲੇ'। ਭਾਈ ਸਾਹਿਬ ਗੁਰਦਾਸ ਜੀ ਨੇ ਹੇਠ ਲਿਖੀ ਕਬਤਿ ਨੰਬਰ ੨੩੫ ਰਾਹੀਂ ਮਨੁੱਖ ਦੀ ਕੂਕਰੀ ਆਸਾ ਵਾਲੀ ਬ੍ਰਿਤੀ ਨੂੰ ਇਉਂ ਪ੍ਰਤਿਪਾਦਤ ਕੀਤਾ ਹੈ:-

**੧- ਜੈਸੋ ਮਨੁ ਧਾਵੈ ਪਰ ਤਨ ਧਨ ਦੂਖਨ ਲਉ,**
**ਸ੍ਰੀ ਗੁਰ ਸਰਨਿ ਸਾਧਸੰਗਿ ਲਉ ਨ ਆਵਈ ॥**
**੨- ਜੈਸੋ ਮਨੁ ਲਾਗੈ ਪਰਾਧੀਨ ਹੀਨ ਦੀਨਤਾ ਮੈ,**
**ਸਾਧ ਸੰਗਿ ਸਤਿਗੁਰ ਸੇਵਾ ਨ ਲਗਾਵਈ ॥**
**੩- ਜੈਸੋ ਮਨੁ ਕਿਰਤਿ ਬਿਰਤਿ ਮੈ ਮਗਨ ਹੋਇ,**
**ਸਾਧ ਸੰਗਿ ਕੀਰਤਨ ਮੈ ਨ ਠਹਿਰਾਵਈ ॥**
**੪- ਕੂਕਰ ਜਿਉ ਚਉਂਚ ਕਾਢਿ ਚਾਕੀ ਚਾਟਿਬੇ ਕਉ ਜਾਇ,**
**ਜਾ ਕੈ ਮੀਠੀ ਲਾਗੀ ਦੇਖੈ, ਤਾਹੀ ਪਾਛੇ ਧਾਵਈ ॥**

[ਕਬਿਤ ਨੰਬਰ ੨੩੫

**ਅਰਥ ੧-** ਜਿਸ ਤਰ੍ਹਾਂ ਮਨ ਪਰਾਈ ਇਸਤਰੀ ਤੇ ਪਰਾਏ ਧਨ ਵਲ ਦੌੜਦਾ ਹੈ, ਉਸ ਤਰ੍ਹਾਂ ਸਤਿਗੁਰ ਜੀ ਦੀ ਸ਼ਰਨ ਵਿਚ, ਸਾਧਸੰਗ ਵਲ ਨਹੀਂ ਆਉਂਦਾ।

੨- ਜਿਸ ਤਰ੍ਹਾਂ ਮਨ ਪਰ ਅਧੀਨਤਾ ਅਤੇ ਦੀਨਤਾ ਵਿਚ ਪ੍ਰਸੰਨ ਰਹਿੰਦਾ ਹੈ, ਉਸ ਤਰ੍ਹਾਂ ਆਪਣਾ ਆਪਾ ਸਾਧਸੰਗਤਿ ਵਿਚ ਨਿਮਾਣਾ ਹੋ ਕੇ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਸੇਵਾ ਵਿਚ ਨਹੀਂ ਲਗਾਉਂਦਾ।

੩- ਜਿਸ ਤਰ੍ਹਾਂ ਮਨ ਕਾਰ ਬਿਉਹਾਰ ਵਿਚ ਮਸਤ ਰਹਿੰਦਾ ਹੈ, ਉਸ ਤਰ੍ਹਾਂ ਸਾਧ ਸੰਗ ਅਤੇ ਕੀਰਤਨ ਵਿਚ ਨਹੀਂ ਟਿਕਾਉਂਦਾ। (ਭਾਵ ਮਨ ਦੀ ਅਜਿਹੀ ਦਸ਼ਾ ਬਣੀ ਰਹਿੰਦੀ ਹੈ)।

੪- ਜਿਵੇਂ ਕਿ ਕੁੱਤਾ ਜੀਭ ਕਢ ਕੇ ਚਕੀ ਚਟਣ ਲਈ ਜਾਂਦਾ ਹੈ, ਉਸ ਦੇ ਮਨ ਨੂੰ ਜਿਹੜੀ ਮਿੱਠੀ ਲਗਦੀ ਵੇਖਦਾ ਹੈ, ਉਸੇ ਮਗਰ ਹੀ ਭਜਦਾ ਜਾਂਦਾ ਹੈ।

ਗਲ ਕੀ, ਜਿਸ ਤਰ੍ਹਾਂ ਮਨੁੱਖ ਦੀ ਰੁੱਚੀ ਵਣਜ-ਵਿਹਾਰ ਦੇ ਖਿਲਾਰੇ ਵਿਚ ਲਗਦੀ ਹੈ, ਉਸੇ ਤਰ੍ਹਾਂ ਸ਼ਬਦ-ਸੁਰਤਿ ਦੁਆਰਾ ਨਾਮ-ਸਿਮਰਨ ਵਿਚ ਲੀਨ ਨਹੀਂ ਹੁੰਦੀ। ਜਿਹੜਾ ਮਨ ਕਾਮੀ ਹੈ, ਰੂਪ ਰੰਗ ਤੇ ਵਿਕਾਰਾਂ ਦਾ ਭੁੱਖਾ ਹੈ ਉਸ ਦਾ ਨਾਮ-ਸਿਮਰਨ ਨਾਲ ਸੰਪਰਕ ਕਿਵੇਂ ਬਣ ਸਕਦਾ ਹੈ? ਨਾਮ-ਸਿਮਰਨ ਦੀਵਾਨਿਆਂ ਮਸਤਾਨਿਆਂ ਦਾ ਮਾਰਗ ਹੈ। ਕਾਸ਼ੀ, ਤਾਂਬੇ ਅਤੇ ਲਉਂਗ ਸੁਪਾਰੀ ਆਦਿ ਖ਼ਰੀਦਣ ਵਾਲੇ ਵਾਪਾਰੀਆਂ ਦਾ ਨਾਮ ਨਾਲ ਕੋਈ ਵਾਸਤਾ ਨਹੀਂ ਹੁੰਦਾ। ਮਾਇਆ ਦਾ ਮਾਰਗ ਗਿਣਤੀ-ਮਿਣਤੀ ਵਾਲਾ ਮਾਰਗ ਹੈ; ਇਸ ਵਿਚ ਗਿਆਨ ਦੀ ਭਾਸ਼ਾ ਭਾਵ ਅਖਰੀ ਭੇਦ ਕੰਮ ਆ ਸਕਦਾ ਹੈ ਪਰ ਨਾਮ-ਸਿਮਰਨ ਪ੍ਰੇਮ ਦੀ ਭਾਸ਼ਾ ਹੈ ਜੋ ਸਦਾ ਹੀ ਅਦਿਸ ਤੇ ਅਭੇਦ ਰਹਿੰਦੀ ਹੈ। ਗਿਆਨ ਸ਼ਬਦਾਵਲੀ ਕਿਸੇ ਵਸਤੂ ਨੂੰ ਸਮਝਾਉਣ ਹਿਤ ਉਸ ਦਾ ਵਖ ਵਖ ਵਿਸ਼ਲੇਸ਼ਨ ਕਰਦੀ ਹੈ, ਪਰ ਪ੍ਰੇਮ-ਭਾਸ਼ਾ ਸਿਧਾ ਪਰਮਾਤਮਾ ਨਾਲ ਜੋੜਦੀ ਹੈ।

ਵਿਗਿਆਨ ਦਾ ਕੰਮ ਤੋੜਨਾ ਤੇ ਜੋੜਨਾ ਹੈ ਪਰ ਪ੍ਰੇਮ ਆਰੰਭ ਤੋਂ ਅੰਤ ਤੱਕ ਜੋੜਨ ਵਿਚ ਵਿਸ਼ਵਾਸ਼ ਰਖਦਾ ਹੈ। ਭਾਵੇਂ ਨਾਮ ਸਿਮਰਨ ਮਹਿਮਾ ਦੇ ਸਾਰੇ ਲਾਭ ਦਸੇ ਨਹੀਂ ਜਾ ਸਕਦੇ, ਫਿਰ ਵੀ ਜਗਿਆਸੂਆਂ ਦੀ ਜਾਣਕਾਰੀ ਲਈ ਜੇ ਨਾਮ-

ਸਿਮਰਨ ਦੇ ਲਾਹ ਦਾ ਵੇਰਵਾ ਉਨ੍ਹਾਂ ਸਾਹਮਣੇ ਹੋਵੇ ਤਾਂ ਅਵੱਸ਼ ਹੀ ਉਨ੍ਹਾਂ ਨੂੰ ਨਾਮ-ਸਿਮਰਨ ਦੀ ਖਿੱਚ ਪਏਗੀ ਅਤੇ ਮਨ ਵਿਚ ਸਿਮਰਨ ਦੀ ਲਗਨ ਲਗੇਗੀ।

ਜੀਵਨ ਦੇ ਵਿਸ਼ਾਲ ਘੇਰੇ ਵਿਚ ਅਨੇਕ ਪ੍ਰਕਾਰ ਦੇ ਲਾਭ ਹਨ ਪਰ ਸ਼੍ਰੋਮਣੀ ਲਾਭ ਦੀ ਚੋਣ ਕੌਣ ਕਰੇ ਤੇ ਕਿਵੇਂ ਕੀਤੀ ਜਾਵੇ? ਇਹ ਪ੍ਰਸ਼ਨ ਵਿਗਿਆਨੀਆਂ ਦੇ ਪੱਧਰ ਦਾ ਨਹੀਂ ਅਤੇ ਨਾ ਹੀ ਜੀਵ ਦੀ ਅਲਪ ਬੁਧੀ ਇਸ ਨੂੰ ਨਜਿਠਣ ਵਿਚ ਸਫਲ ਹੋ ਸਕਦੀ ਹੈ। ਤੀਖਣ ਬੁਧੀ ਨਾਲ ਕੋਈ ਨ ਕੋਈ ਵਿਸ਼ੇਸ਼ ਲਾਭ ਚੁਣਿਆ ਜਾ ਸਕਦਾ ਹੈ ਪਰ ਅੰਤਰ-ਆਤਮੇ ਇਉਂ ਅਨੁਭਵ ਹੋਇਆ ਹੈ ਕਿ ਸਤਿਗੁਰੂ ਸਚੇ ਪਾਤਿਸ਼ਾਹ ਸਰਬਗ ਹਨ, ਜੀਵ ਸਦਾ ਹੀ ਅਲਪਗ ਹੈ। ਇਸ ਲਈ ਜਿਸ ਲਾਭ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ' ਬਾਣੀ ਵਿਚ ਪਹਿਲਾ ਅਤੇ ਰਹਾਉ ਮਗਰੋਂ ਦੂਜੇ ਪਦੇ ਵਿਚ ਪ੍ਰਥਮ ਸਥਾਨ ਦਿੱਤਾ ਹੈ, ਓਹ ਸ਼੍ਰੋਮਣੀ ਲਾਭ ਹੈ, ਬਾਕੀ ਦੇ ਲਾਭ ਉਸ ਨਾਲ ਜੋੜੇ ਜਾਣ ਤਾਂ ਅਨੰਦ ਹੀ ਅਨੰਦ ਹੈ।

ਚਉਰਾਸੀ ਲਖ ਜੂਨੀਆਂ ਵਿਚ ਭਰਮਦੇ ਭਟਕਦੇ ਜੀਵ ਨੇ ਜੋ ਦੁਖ ਪਾਏ ਉਨ੍ਹਾਂ ਦਾ ਅੰਸ਼ ਮਾਤਰ ਭੈ ਅਜੇ ਵੀ ਇਸ ਦੇ ਸੰਚਿਤ ਕਰਮਾਂ ਵਿਚ ਮੌਜੂਦ ਹੈ। ਸਭ ਤੋਂ ਵੱਡਾ ਦੁਖ ਹੀ ਜਨਮ ਮਰਨ ਦਾ ਹੈ ਕਿਉਂਕਿ ''ਜੰਮਣੁ ਮਰਣੁ ਵਡਾ ਵੇਛੋੜਾ'' ਹੈ। ਜੇ ਇਸ ਦੁੱਖ ਤੋਂ ਛੁਟਕਾਰਾ ਹੋ ਜਾਏ ਤਾਂ ਬਾਕੀ ਦੁੱਖਾਂ ਲਈ ਕੋਈ ਥਾਂ ਹੀ ਨਹੀਂ ਰਹਿੰਦੀ। ਇਸ ਲਈ ਪੰਚਮ ਗੁਰਦੇਵ ਜੀ ਅਸਮਾਦਕ ਜੀਆਂ ਨੂੰ ਨਾਮ-ਸਿਮਰਨ ਦੇ ਵਖ ਵਖ ਲਾਭਾਂ ਤੋਂ ਗੁਰਬਾਣੀ ਦੁਆਰਾ ਇਉਂ ਜਾਣਕਾਰੀ ਬਖਸ਼ਦੇ ਹਨ:-

**ਪ੍ਰਭ ਕੈ ਸਿਮਰਨਿ, ਗਰਭਿ ਨ ਬਸੈ ॥**
**ਪ੍ਰਭ ਕੈ ਸਿਮਰਨਿ, ਦੂਖੁ ਜਮੁ ਨਸੈ ॥**
**ਪ੍ਰਭ ਕੈ ਸਿਮਰਨਿ, ਕਾਲੁ ਪਰਹਰੈ ॥**
**ਪ੍ਰਭ ਕੈ ਸਿਮਰਨਿ, ਦੁਸਮਨੁ ਟਰੈ ॥**
**ਪ੍ਰਭ ਸਿਮਰਤ, ਕਛੁ ਬਿਘਨੁ ਨ ਲਾਗੈ ॥**
**ਪ੍ਰਭ ਕੈ ਸਿਮਰਨਿ, ਅਨਦਿਨੁ ਜਾਗੈ ॥**
**ਪ੍ਰਭ ਕੈ ਸਿਮਰਨਿ, ਭਉ ਨ ਬਿਆਪੈ ॥**

ਪ੍ਰਭ ਕੈ ਸਿਮਰਨਿ, ਦੂਖੁ ਨ ਸੰਤਾਪੈ ॥
ਪ੍ਰਭ ਕਾ ਸਿਮਰਨ, ਸਾਧ ਕੈ ਸੰਗਿ ॥
ਸਰਬ ਨਿਧਾਨ, ਨਾਨਕ ਹਰਿ ਰੰਗਿ ॥ ੨ ॥

— — —

ਪ੍ਰਭ ਕੈ ਸਿਮਰਨਿ, ਕਾਰਜ ਪੂਰੇ ॥
ਪ੍ਰਭ ਕੈ ਸਿਮਰਨਿ, ਕਬਹੁ ਨ ਝੂਰੇ ॥
ਪ੍ਰਭ ਕੈ ਸਿਮਰਨਿ, ਹਰਿ ਗੁਨ ਬਾਨੀ ॥
ਪ੍ਰਭ ਕੈ ਸਿਮਰਨਿ, ਸਹਜਿ ਸਮਾਨੀ ॥
ਪ੍ਰਭ ਕੈ ਸਿਮਰਨਿ, ਨਿਹਚਲ ਆਸਨੁ ॥
ਪ੍ਰਭ ਕੈ ਸਿਮਰਨਿ, ਕਮਲ ਬਿਗਾਸਨੁ ॥
ਪ੍ਰਭ ਕੈ ਸਿਮਰਨਿ, ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥... [ਪੰਨਾ ੨੬੩

ਇਸ ਅਸਟਪਦੀ ਦੀਆਂ ਬਾਕੀਆਂ ਪੰਕਤੀਆਂ ਵਿਚ ਸਿਮਰਨ ਕਰਨ ਵਾਲੇ ਮਨੁੱਖ ਦੀ ਵਡਿਆਈ ਕੀਤੀ ਗਈ ਹੈ। ਸੁਖਮਨੀ ਬਾਣੀ ਤੋਂ ਇਲਾਵਾ ਹੋਰ ਗੁਰਬਾਣੀ ਵਿਚ ਸਿਮਰਨ ਦੇ ਜੋ ਲਾਭ ਦਸੇ ਹਨ, ਸੰਕੇਤ ਮਾਤਰ ਕੁਝ ਪੰਕਤੀਆਂ ਦੇ ਦਰਸ਼ਨ ਕਰੋ ਜੀ:-

ੳ- ਹਲਤਿ ਸੁਖੁ ਪਲਤਿ ਸੁਖੁ, ਨਿਤ ਸੁਖੁ ਸਿਮਰਨੋ,
ਨਾਮੁ ਗੋਬਿੰਦ ਕਾ ਸਦਾ ਲੀਜੈ ॥
ਮਿਟਹਿ ਕਮਾਣੇ ਪਾਪ ਚਿਰਾਣੇ,
ਸਾਧ ਸੰਗਤਿ ਮਿਲਿ ਮੁਆ ਜੀਜੈ ॥ [ਪੰਨਾ ੬੮੩

ਅ- ਕਬੀਰ ਹਰਿ ਕਾ ਸਿਮਰਨ ਜੋ ਕਰੈ,
ਸੋ ਸੁਖੀਆ ਸੰਸਾਰਿ ॥
ਇਤ ਉਤ ਕਤਹਿ ਨ ਡੋਲਈ,
ਜਿਸੁ ਰਾਖੈ ਸਿਰਜਨਹਾਰ ॥ [ਪੰਨਾ ੧੩੭੫

ੲ- ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥

ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥ [ਪੰਨਾ ੧੧੫੫

ਸ- ਚੀਤਿ ਆਵੈ ਤਾਂ ਮਹਾਂ ਅਨੰਦ ॥
ਚੀਤਿ ਆਵੈ ਤਾਂ ਸਭ ਦੁਖ ਭੰਜ ॥
ਚੀਤਿ ਆਵੈ ਤਾਂ ਸਰਧਾ ਪੂਰੀ ॥
ਚੀਤ ਆਵੈ ਤਾਂ ਕਬਹੂ ਨ ਝੂਰੀ ॥ [ਪੰਨਾ ੧੧੪੧

ਨਾਮ ਸ਼ਿਮਰਨ ਦੀਆਂ ਬਰਕਤਾਂ ਅਤੇ ਨਾਮ ਦੀ ਮਹਿਮਾ ਦਾ ਵਰਨਣ ਕਥਨਾ ਮਨੁੱਖ ਦੀ ਪਾਇਆਂ ਤੋਂ ਬਾਹਰ ਹੈ। ਇਸ ਲਈ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੋਰਠਿ ਰਾਗ ਵਿਚ ਇਸ ਬਾਰੇ ਨਿਰਣਾ ਕਰ ਦਿੱਤਾ ਹੈ:-

ਜਬ ਹੀ ਸਰਨਿ ਗਹੀ ਕਿਰਪਾ ਨਿਧਿ,
ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ,
ਰਾਮ ਕਹਤ ਬੰਧਨ ਤਿਹ ਤੂਟਾ ॥੨॥ [ਪੰਨਾ ੬੩੨



# ਨਾਮ ਸਿਮਰਨ - ਲਾਭ

ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਜੇ ਨਾਮ-ਸਿਮਰਨ ਦੇ ਲਾਭ ਨਿਰੂਪਣ ਕੀਤੇ ਜਾਣ ਤਾਂ ਪੁਸਤਕ ਦਾ ਆਕਾਰ ਬਹੁਤ ਵੱਧ ਜਾਣਾ ਸੀ। ਇਸ ਲਈ ਵਾਰਤਕ ਰੂਪ ਵਿਚ ਹੀ ਨਾਮ ਸਿਮਰਨ ਦੇ ਮੋਟੇ ਮੋਟੇ ਲਾਭ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

੧- ਨਾਮ-ਸਿਮਰਨ ਕਰਕੇ ਸਦਾ ਸਚ ਬੋਲਣ ਦੀ ਵਾਦੀ ਬਣ ਜਾਂਦੀ ਹੈ।

੨- ਨਾਮ-ਸਿਮਰਨ ਮਨ ਨੂੰ ਇਕਾਗਰਤਾ ਬਖਸ਼ਦਾ ਹੈ।

੩- ਨਾਮ-ਸਿਮਰਨ ਸਦਕਾ ਮਨ ਸ਼ਾਂਤ ਹੁੰਦਾ ਹੈ।

੪- ਨਾਮ-ਸਿਮਰਨ ਅਭਿਆਸ ਨਾਲ ਚੇਤਨ ਸ਼ਕਤੀ ਵਿਚ ਵਾਧਾ ਹੁੰਦਾ ਹੈ।

੫- ਨਾਮ-ਸਿਮਰਨ ਨਾਲ ਫੁਰਨੇ, ਸੰਕਲਪ, ਵਿਕਲਪ ਦੂਰ ਹੁੰਦੇ ਹਨ।

੬- ਨਾਮ-ਸਿਮਰਨ ਨਾਲ ਮਨੋ-ਕਾਮਨਾ ਪੂਰੀਆਂ ਹੁੰਦੀਆਂ ਹਨ।

੭- ਨਾਮ-ਸਿਮਰਨ ਕਰਕੇ ਫਿਕਾਪਨ ਤੇ ਹੋਛਾਪਨ ਦੂਰ ਹੋ ਜਾਂਦਾ ਹੈ।

੮- ਨਾਮ-ਸਿਮਰਨ ਕਰਕੇ ਸੁਭਾਅ ਵਿਚ ਤਬਦੀਲੀ ਆ ਜਾਂਦੀ ਹੈ। ਜੀਵ ਸਦਾ ਲਈ ਮਿਠ-ਬੋਲਾ ਬਣ ਜਾਂਦਾ ਹੈ।

੯- ਨਾਮ-ਸਿਮਰਨ ਕਰਕੇ ਜੀਵ ਕਿਸੇ ਦਾ ਬੁਰਾ ਨਹੀਂ ਚਿਤਵਦਾ, ਸਰਬਤ ਦਾ ਭਲਾ ਮੰਗਦਾ ਹੈ।

੧੦- ਨਾਮ-ਸਿਮਰਨ ਕਰਕੇ ਭਰਮ-ਭੁਲੇਖਿਆਂ ਤੋਂ ਰਹਿਤ ਹੋ ਜਾਈਦਾ ਹੈ।

੧੧- ਨਾਮ-ਸਿਮਰਨ ਕਰਕੇ ਚਿੰਤਾ ਤੋਂ ਸੁਤੰਤਰ ਹੋ ਜਾਈਦਾ ਹੈ:-

**ਚਿੰਤ ਅਚਿੰਤਾ ਸਗਲੀ ਗਈ ॥**
**ਪ੍ਰਭ ਨਾਨਕ ਨਾਨਕ ਨਾਨਕ ਮਈ ॥** [ਪੰਨਾ ੧੧੫੭

੧੨- ਸਿਮਰਨ ਨਾਲ ਡਾਵਾਂ ਡੋਲ ਅਵਸਥਾ ਤੋਂ ਬਚ ਜਾਈਦਾ ਹੈ।

੧੩- ਸਿਮਰਨ ਨਾਲ ਵਿਸ਼ਵਾਸ਼ ਵਿਚ ਦ੍ਰਿੜਤਾ ਤੇ ਵਾਧਾ ਹੁੰਦਾ ਹੈ।

੧੪- ਸਿਮਰਨ ਨਾਲ ਘਰ ਬਾਹਰ ਭਰਵਾਸਾ ਤੇ ਹਜ਼ੂਰੀ ਬਣੀ ਰਹਿੰਦੀ ਹੈ।

੧੫- ਸਿਮਰਨ ਦੀ ਬਰਕਤ ਨਾਲ ਸਾਕਤਾਂ, ਕੂੜਿਆਰਾਂ, ਬਦਨੀਤਾਂ, ਬਦਕਾਰਾਂ ਦੀ ਸੰਗਤ ਤੋਂ ਛੁਟਕਾਰਾ ਪਾ ਲਈਦਾ ਹੈ।

੧੬- ਸਿਮਰਨ ਸਦਕਾ ਸਚਿਆਰਾਂ ਦੀ ਸੰਗਤ ਵਿਚ ਵਾਸਾ ਹੁੰਦਾ ਹੈ।

੧੭- ਨਾਮ-ਸਿਮਰਨ ਕਰਕੇ ਸੰਜਮੀ ਤੇ ਸੰਤੋਖੀ ਜੀਵਨ ਪ੍ਰਾਪਤ ਹੁੰਦਾ ਹੈ।

੧੮- ਸਿਮਰਨ ਦੀ ਬਰਕਤ ਨਾਲ ਮਾਣਸ ਜਨਮ ਦੀਆਂ ਕਦਰਾਂ ਕੀਮਤਾਂ ਤੋਂ ਜਾਣੂੰ ਹੋ ਜਾਈਦਾ ਹੈ।

੧੯- ਸਿਮਰਨ ਕਰਨ ਵਾਲਾ ਮਨੁੱਖ ਆਪਣਾ ਕੀਮਤੀ ਸਮਾਂ ਵਿਹਲੀਆਂ ਗੱਪਾਂ ਵਿਚ ਨਹੀਂ ਗੁਜ਼ਾਰਦਾ।

੨੦- ਸਿਮਰਨ ਕੀਤਿਆਂ ਜੀਵਨ ਤੇ ਮਰਨ ਦੀ ਸੋਝੀ ਆ ਜਾਂਦੀ ਹੈ, ਜਿਸ ਕਰਕੇ ਮਨੁੱਖ ਦੁਖ ਸੁਖ ਵਿਚ ਘਬਰਾਉਂਦਾ ਨਹੀਂ।

੨੧- ਸਿਮਰਨ ਵਾਲਾ ਗੁਰਮੁਖਿ ਜਾਤ ਪਾਤ ਦੇ ਝੰਝਟ ਵਿਚ ਨਹੀਂ ਪੈਂਦਾ। ਉਸ ਦਾ ਆਦਰਸ਼ ਇਕੋ ਹੁੰਦਾ ਹੈ:-

**ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ**
**ਹਮ ਵੇਚਿਓ ਸਿਰੁ ਗੁਰ ਕੈ ॥**
**ਜਨ ਨਾਨਕ ਨਾਮੁ ਪਰਿਓ ਗੁਰ ਚੇਲਾ,**
**ਗੁਰ ਰਾਖਹੁ ਲਾਜ ਜਨ ਕੈ ॥** [ਪੰਨਾ ੭੩੧

੨੨- ਨਾਮ-ਸਿਮਰਨ ਦੇ ਫਲ ਸਰੂਪ ਜਗਿਆਸੂ ਨੂੰ ਕੇਵਲ ਸਾਈਂ ਦੀ ਸਿਫ਼ਤਿ ਸਾਲਾਹ ਸੁਖਾਂਦੀ ਹੈ।

੨੩- ਸਿਮਰਨ ਕਰਕੇ ਮਨੁੱਖ ਮਾਇਆ ਧਾਰੀਆਂ ਦੀ ਖੁਸ਼ਾਮਦ ਨਹੀਂ ਕਰਦਾ, ਓਹ ਬੇ-ਪਰਵਾਹ ਹੋ ਜਾਂਦਾ ਹੈ।

੨੪- ਸਿਮਰਨ ਨਾਲ ਬ੍ਰਿਤੀ ਅੰਤਰਮੁਖੀ ਹੋ ਜਾਂਦੀ ਹੈ, ਬਾਹਰਲੀ ਭਟਕਣਾ ਦਾ ਭੋਗ ਪੈ ਜਾਂਦਾ ਹੈ:-

**ਬਾਹਰਿ ਢੂੰਢਨ ਤੇ ਛੂਟ ਪਰੇ,**
**ਗੁਰ ਘਰ ਹੀ ਮਾਹਿ ਦਿਖਾਇਆ ਥਾ ॥** [ਪੰਨਾ ੧੦੦੨

੨੫- ਸਿਮਰਨ ਕਰਕੇ ਪ੍ਰੀਤਮ ਦੇ ਦੇਸ਼ ਵਿਚ ਜਾਣ ਦੀ ਅਕਾਂਖਿਆ ਬਣੀ ਰਹਿੰਦੀ ਹੈ:–

**ਪ੍ਰਭ ਕੀਜੈ ਕਿਰਪਾ ਨਿਧਾਨ, ਹਮ ਹਰਿ ਗੁਨ ਗਾਵਹਗੇ ॥**
**ਹਉ ਤੁਮਰੀ ਕਰਉ ਨਿਤ ਆਸ ਪ੍ਰਭ,**
**ਮੋਹਿ ਕਬ ਗਲਿ ਲਾਵਹਗੇ ॥** [ਪੰਨਾ ੧੩੨੧

੨੬- ਸਿਮਰਨ ਦੀ ਲਾਗ ਲਗਣ ਨਾਲ ਜੀਵ ''*ਗੁਰੂ ਦੁਆਰੈ ਹੋਇ ਕੈ ਸਾਹਿਬੁ ਸਮਾਲਿਓਹਿ*'' ਵਾਲੇ ਉਪਦੇਸ਼ ਦਾ ਪੱਕਾ ਧਾਰਨੀ ਬਣ ਜਾਂਦਾ ਹੈ।

੨੭- ਸਿਮਰਨ ਨਾਲ ਨਿਰਾਸਤਾ ਨੇੜੇ ਨਹੀਂ ਆਉਂਦੀ, ਜੀਵ ਸਦਾ ਆਸ਼ਾਵਾਦੀ ਅਤੇ ਚੜ੍ਹਦੀਕਲਾ ਦਾ ਮੁਦਈ ਬਣਿਆ ਰਹਿੰਦਾ ਹੈ।

੨੮- ਸਿਮਰਨ ਦਾ ਸਦਕਾ ਨਿਤਨੇਮ ਨਾਲ ਸਨੇਹ ਬਣਿਆ ਰਹਿੰਦਾ ਹੈ।

੨੯- ਸਿਮਰਨ ਕਰਕੇ ਗੁਰਬਾਣੀ ਨਾਲ ਪੱਕੀ ਸਾਂਝ ਬਣੀ ਰਹਿੰਦੀ ਹੈ।

੩੦- ਸਿਮਰਨ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਹਲਤ ਪਲਤ (ਲੋਕ-ਪਰਲੋਕ) ਦੋਵੇਂ ਸੁਹੇਲੇ ਹੋ ਜਾਂਦੇ ਹਨ।

੩੧- ਸਿਮਰਨ ਨਾਲ ਮਨ ਵਿਚ ਧਰਮ ਦੀ ਕਿਰਤ ਵਿਰਤ ਕਰਨ ਵਾਲੀ ਰੁੱਚੀ ਕਾਇਮ ਰਹਿੰਦੀ ਹੈ, ਅਤੇ ਜੀਵ ਹਥੋਂ ਦੇ ਕੇ ਭਲਾ ਮੰਨਾਉਂਦਾ ਹੋਇਆ ਪ੍ਰਸੰਨ ਰਹਿੰਦਾ ਹੈ।

੩੨- ਸਿਮਰਨ ਕਰਦਿਆਂ ਸਭ ਭੁੱਖਾਂ ਦੂਰ ਹੋ ਜਾਂਦੀਆਂ ਹਨ। ਫਿਰ ਤਾ '*ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪ੍ਰਕਾਰ, ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ*' (ਪੰਨਾ ੫੯੩) ਵਾਲੀ ਸ਼ਾਂਤਮਈ ਅਵਸਥਾ ਬਣ ਜਾਂਦੀ ਹੈ।

੩੩- ਨਾਮ-ਸਿਮਰਨ ਕਰਕੇ ਅਉਖੀ ਘੜੀ ਨਹੀਂ ਵੇਖਣੀ ਪੈਂਦੀ। ਹਾਂ, ਜੇ ਕੋਈ ਅਚਨਚੇਤ ਬਿਪਤਾ ਵਾਪਰ ਜਾਵੇ ਤਾਂ ਨਾਮ-ਰਸੀਆ '*ਦੁਖ ਵਿਚਿ ਸੂਖ ਮੰਨਾਈ*' ਦਾ ਧਾਰਨੀ ਬਣ ਜਾਂਦਾ ਹੈ।

੩੪- ਸੰਸਾਰ ਦੇ ਸਾਰੇ ਸਨਬੰਧੀ ਮਾਤਾ ਪਿਤਾ, ਭੈਣ ਭਰਾ, ਸੰਗ ਸਾਥ ਛੱਡ ਜਾਂਦੇ ਹਨ ਪਰ ਨਾਮ-ਸਿਮਰਨ ਹਮੇਸ਼ਾਂ ਅੰਗ-ਸੰਗ ਹੁੰਦਾ ਹੈ- '*ਜਹ ਜਾਈਐ, ਤਹ ਨਾਲਿ ਮੇਰਾ ਸੁਆਮੀ...*' *(ਪੰਨਾ ੮੯੦)*'।

੩੫- ਨਾਮ ਸਿਮਰਦਿਆਂ ਇਹ ਸੋਝੀ ਆਉਂਦੀ ਹੈ ਕਿ ਅਖਉਤੀ ਪਰਵਾਰ ਤੇ ਮੇਲੀ ਸਭ ਮਤਲਬੀ ਹਨ। ਅਸਲ ਸੰਗਤਿ ਤੇ ਪਰਵਾਰ ਤਾਂ ਨਾਮ ਹੀ ਹੈ:-

**ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ,**
**ਹਰਿ ਨਾਮੁ ਕੁਲੁ ਹਰਿਨਾਮੁ ਪਰਵਾਰਾ ॥** [ਪੰਨਾ ੫੯੨

੩੬- ਨਾਮ ਸਿਮਰਨ ਹੀ ਜੀਵਨ ਦੀ ਸਚੀ ਰਾਸਿ ਹੈ।

੩੭- ਨਾਮ ਸਿਮਰਨ ਅਮਰ ਪਦਾਰਥ ਹੈ ਜੋ ਸਦਾ ਕ੍ਰਿਤਾਰਥ ਕਰਨ ਵਾਲਾ ਹੈ।

੩੮- ਗੁਰ-ਮੰਤਰ ਦਾ ਸਿਮਰਨ ਅਤਿ ਸ਼ਕਤੀਸ਼ਾਲੀ ਹੈ।

੩੯- ਨਾਮ ਐਸੀ ਰਸਾਇਣ ਹੈ ਜਿਸ ਨੂੰ ਛੱਡ ਕੇ ਸੇਵਕ ਕਿਤੇ ਨਹੀਂ ਜਾ ਸਕਦਾ:-

**ਤੇਰਾ ਜਨੁ ਰਾਮ ਰਸਾਇਣ ਮਾਤਾ ॥**
**ਪ੍ਰੇਮ ਰਸਾ ਨਿਧਿ ਜਾ ਕਉ ਉਪਜੀ,**
**ਛੋਡਿ ਨ ਕਤਹੂ ਜਾਤਾ ॥** [ਪੰਨਾ ੫੩੨

੪੦- ਸਿਮਰਨ ਨਾਲ ਹਿਰਦੇ ਵਿਚ ਜੀਆਂ ਉਤੇ ਦਇਆ ਕਰਨ ਵਾਲੀ ਭਾਵਨਾ ਵਿਚ ਵਾਧਾ ਹੁੰਦਾ ਹੈ।

੪੧- ਨਾਮ ਸਿਮਰਨ ਨਾਲ ਜੀਵਨ ਦਾ ਵਰਤਣ ਵਲੇਵਾਂ ਬਦਲ ਜਾਂਦਾ ਹੈ।

੪੨- ਨਾਮ ਸਿਮਰਨ ਨਾਲ ਜਨਮ ਜਨਮਾਤਰਾਂ ਦੇ ਪਾਪ ਕੱਟੇ ਜਾਂਦੇ ਹਨ।

੪੩- ਨਾਂਮ ਸਿਮਰਨ ਕਰਕੇ ਮਨੁੱਖ ਚਹੁਕੁੰਟੀ ਵਿਚ ਮੰਨਿਆ ਜਾਂਦਾ ਹੈ:-

**ਜਿਸੁ ਨੀਚ ਕਉ ਕੋਈ ਜਾਨੈ ॥**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥** [ਪੰਨਾ ੩੮੬

੪੪- ਨਾਮ ਸਿਮਰਨ ਕਰਕੇ ਮਨੁੱਖ ਦੀ ਬ੍ਰਿਤੀ ਸਮਦ੍ਰਿਸ਼ਟਾ ਹੋ ਜਾਂਦੀ ਹੈ ਜਿਵੇਂ ਕਿ ਭਾਈ ਕਨ੍ਹਈਆ ਜੀ ਦੀ ਸੇਵਾ ਕਰਦਿਆਂ ਹੋ ਗਈ ਸੀ।

੪੫- ਨਾਮ ਸਿਮਰਨ ਕਰਕੇ ਕਈ ਗੁਪਤ ਭੇਦ ਹਿਰਦੇ ਵਿਚ ਖੁਲ੍ਹ ਜਾਂਦੇ ਹਨ।

੪੬- ਨਾਮ ਸਿਮਰਨ ਦੀ ਬਰਕਤ ਨਾਲ ਰਿਧੀਆਂ ਸਿਧੀਆਂ ਸਭ ਦਾਸੀਆਂ ਬਣ ਜਾਂਦੀਆਂ ਹਨ:-

**ਰਿਧਿ ਸਿਧਿ ਨਾਵੈ ਕੀ ਦਾਸੀ ॥** [ਭਾ. ਗੁ. ੧੦-੫

੪੭- ਹਰਿ ਨਾਮ ਵਿਚ ਸਭ ਵਡਿਆਈਆਂ ਹਨ *'ਜੋ ਮੰਗੀਐ ਸੋਈ ਪਾਈਐ'*

ਵਾਲੀ ਹਾਲਤ ਹੋ ਜਾਂਦੀ ਹੈ।

੪੮- ਨਾਮ ਸਿਮਰਨ ਨਾਲ ਸਹਿਨਸ਼ੀਲਤਾ ਵਾਲਾ ਗੁਣ ਜੀਵਨ ਵਿਚ ਪਰਵੇਸ਼ ਕਰ ਜਾਂਦਾ ਹੈ। ਫਿਰ *'ਨਾ ਤਿਸੁ ਨੀਂਦ ਨ ਭੁਖ ਨ ਖਾਣਾ ਸੋਵਣਾ'* (ਭਾ. ਗੁ. ਵਾਰ ੩-੧੮) ਵਾਲੀ ਹਾਲਤ ਬਣ ਜਾਂਦੀ ਹੈ।

੪੯- ਨਾਮ ਸਿਮਰਨ ਕਰਕੇ ਮਨ ਇਤਨਾ ਬਲਵਾਨ ਹੋ ਜਾਂਦਾ ਹੈ ਕਿ ਵੱਡੇ ਤੋਂ ਵੱਡੇ ਜ਼ੁਲਮ ਨੂੰ ਮਿਟਾਉਣ ਹਿਤ ਕੁਰਬਾਨੀ ਲਈ ਤੱਤਪਰ ਹੋ ਜਾਂਦਾ ਹੈ।

੫੦- ਨਾਮ ਸਿਮਰਨ ਨਾਲ ਮਨੁੱਖ ਦੇ ਮਨ ਵਿਚ 'ਹਲੇਮੀ ਰਾਜ' ਦੀ ਇਛਾ ਉਤਪੰਨ ਹੁੰਦੀ ਹੈ।

੫੧- ਨਾਮ ਸਿਮਰਨ ਨਾਲ ਮਹਾਨ ਸ਼ਕਤੀ ਆ ਜਾਂਦੀ ਹੈ ਜਿਸ ਨਾਲ ਕਾਮ ਕ੍ਰੋਧ ਆਦਿ ਵੈਰੀਆਂ ਦਾ ਵਿਨਾਸ਼ ਹੋ ਜਾਂਦਾ ਹੈ:-

**ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ,**
**ਬਿਨਸਿ ਜਾਇ ਹਰਿ ਨਾਮੁ ਉਚਾਰੀ ॥** [ਪੰਨਾ ੧੩੮੯

੫੨- ਨਾਮ ਸਿਮਰਨ ਦਾ ਅੰਮ੍ਰਿਤ ਫਲ ਉਨ੍ਹਾਂ ਗੁਰਸਿਖਾਂ ਨੂੰ ਪ੍ਰਾਪਤ ਹੁੰਦਾ ਹੈ ਜੋ ਨਾਮ ਬੀਜਦੇ ਹਨ:-

**ਗੁਰਸਿਖੀ ਅੰਮ੍ਰਿਤੁ ਬੀਜਿਆ, ਤਿਨ ਅੰਮ੍ਰਿਤ ਫਲੁ ਹਰਿ ਪਾਏ॥**
**ਓਨਾ ਹਲਤਿ ਪਲਤਿ ਮੁਖ ਉਜਲੇ,**
**ਓਇ ਹਰਿ ਦਰਗਹ ਸਚੀ ਪੈਨਾਏ ॥** [ਪੰਨਾ ੩੦੨

੫੩- ਸਿਮਰਨ ਸੰਜੀਵਨੀ ਬੂਟੀ ਹੈ ਜੋ ਮੁਰਦਿਆਂ ਨੂੰ ਜ਼ਿੰਦਾ ਕਰ ਦਿੰਦੀ ਹੈ।

ਨਾਮ ਸਿਮਰਨ ਦੀ ਮਹਿਮਾ ਤੇ ਲਾਭਾਂ ਦੀ ਪੂਰੀ ਸੂਚੀ ਦੇਣੀ ਜੀਵ ਦੀ ਸਮਰਥਾ ਤੋਂ ਬਾਹਰ ਹੈ। ਇਸ ਲਈ ਨਾਮ ਨੂੰ, ਦਿਨ ਰਾਤ ਨਮਸਕਾਰ ਕਰਨੀ ਹੀ ਯੋਗ ਹੈ ਕਿਉਂਕਿ ਇਸ ਨਾਲ ਮੋਹ ਮਾਇਆ ਦੇ ਬੰਧਨ ਤੁੱਟ ਜਾਂਦੇ ਹਨ ਅਤੇ ਪਾਪ ਸੰਤਾਪ ਦੂਰ ਹੋ ਜਾਂਦੇ ਹਨ।

ਗੁਰਬਾਣੀ ਦੇ ਸ਼ਬਦ ਇਤਨੇ ਸਰਲ ਹਨ ਕਿ ਨਾਮ ਦੀ ਵਿਆਖਿਆ ਕਰਨ ਦੀ ਲੋੜ ਹੀ ਨਹੀਂ ਪੈਂਦੀ ਮਨੁੱਖ ਦੀ ਜੀਵਨ-ਯਾਤਰਾ ਤਾਂ ਨਾਮ ਸਿਮਰਨ ਨਾਲ ਹੀ ਸਫਲ ਹੋਣੀ ਹੈ। ਇਸ ਲਈ ਸੰਸਾਰ ਦੇ ਸਾਰੇ ਕਾਰ

ਵਿਹਾਰ ਕਰਦਿਆਂ ਨਾਮ-ਸਿਮਰਨ ਦੀ ਕਮਾਈ ਵਲ ਬ੍ਰਿਤੀ ਜੁਟਾਉਣੀ ਹੀ ਲਾਭਦਾਇਕ ਹੈ। ਅੰਤ ਵਿਚ ਐਸੇ ਨਾਮ ਨੂੰ ਜੋ ਸਭ ਦਾ ਜੀਵਨ ਆਧਾਰ ਹੈ, ਬਾਰੰਬਾਰ ਨਮਸਕਾਰ ਹੈ:-

**ਰਾਮਨਾਮ ਕਉ ਨਮਸਕਾਰ ॥**

**ਜਾਸੁ ਜਪਤੁ ਹੋਵਤ ਉਧਾਰ ॥੧॥ਰਹਾਉ॥** [ਪੰਨਾ ੯੮੬

੫੪- ਜਿਹੜਾ ਸਿਖ ਸਤਿਗੁਰੂ ਦੀ ਚਰਨ-ਸ਼ਰਨ ਵਿਚ ਜਾਂਦਾ ਹੈ, ਉਸ ਦੇ ਹਿਰਦੇ ਵਿਚ ਹੀ ਗੁਰ-ਦੀਖਿਆ ਪਰਵੇਸ਼ ਕਰਦੀ ਹੈ ਜਿਸ ਦੇ ਫਲਸਰੂਪ ਉਹ ਪਰਮਪਦ ਪ੍ਰਾਪਤਿ ਕਰ ਲੈਂਦਾ ਹੈ। ਭਾ.ਸ. ਗੁਰਦਾਸ ਜੀ ਨੇ ਅਜਿਹੇ ਗੁਰਸਿਖ ਦੀ ਬਹੁਤ ਵਡਿਆਈ ਕੀਤੀ ਹੈ:-

**ਸਤਿਗੁਰੂ ਚਰਨ ਸ਼ਰਨਿ ਚਲਿ ਜਾਇ ਸਿਖ,**
**ਤਾਂ ਕੀ ਚਰਨ ਸਰਨਿ ਜਗਤੁ ਚਲਿ ਆਵਈ ॥**
**ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,**
**ਆਗਯ ਤਾਂਹਿ ਸਕਲ ਸੰਸਾਰਹਿ ਹਿਤਾਵਈ ॥**
**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ,**
**ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ ॥**
**ਸਤਿਗੁਰ ਸੀਖਯਾ ਦੀਖਯਾ ਹਿਰਦੈ ਪ੍ਰਵੇਸ਼ ਜਾਹਿੰ,**
**ਤਾ ਕੀ ਸੀਖ ਸੁਨਤ ਪਰਮਪਦ ਪਾਵਈ ॥**

[ਕਬਿੱਤ ਨੰ: ੮੭



# ਸਚਿਆਰ ਸਿਖ

ਦੁਨਿਆਵੀ ਪਦਾਰਥਾਂ, ਸਾਧਾਰਨ ਅਤੇ ਸੁਘੜ ਮਨੁੱਖਾਂ ਨੂੰ ਪਛਾਨਣ ਵਾਲੀ ਅਕਲ ਤੇ ਐਨਕ ਅਨਗਿਣਤ ਲੋਕਾਂ ਪਾਸ ਹੈ ਪਰ ਨਾਮ ਪਦਾਰਥ ਆਤਮਿਕ ਅਨੰਦ ਮਾਣਨ ਵਾਲੇ ਨਾਮ-ਰਸੀਏ ਨੂੰ ਪਰਖਣ ਵਾਲੀ ਅਕਲ ਅਤੇ ਦਰਸ਼ਨ ਕਰਨ ਵਾਲੀ ਐਨਕ ਕ੍ਰੋੜਾਂ ਵਿਚੋਂ ਕਿਸੇ ਵਿਰਲੇ ਮਨੁੱਖ ਨੂੰ ਪ੍ਰਾਪਤ ਹੋਈ ਹੋਵੇਗੀ। ਨਾਮੀ ਪੁਰਖ ਪਹਿਰਾਵੇ ਤੋਂ ਨਹੀਂ ਪਛਾਣਿਆ ਜਾ ਸਕਦਾ ਕਿਉਂਕਿ:—

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ, ਦੇਖਨ੍ਹੇ ਵੀਚਾਰਿ ॥**
**ਰੰਗਿ ਹਸਹਿ ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ ॥**
**ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ ॥** [ਪੰਨਾ ੪੭੩

ਉਹ ਮਨੁੱਖ ਗੁਣਾਂ ਕਰਕੇ ਉਚਾ, ਸੀਤਲ ਸੁਭਾਉ ਵਾਲਾ ਪਾਵਨ ਆਤਮਿਕ ਬੋਲਾਂ ਕਰਕੇ ਸੁੱਚਾ ਸਚਿਆਰ ਸਿੱਖ ਹੈ। ਉਹ ਨਾ ਆਪ ਦੁਬਿਧਾ ਵਿਚ ਪੈਂਦਾ ਹੈ ਤੇ ਨਾ ਆਪਣੇ ਪਾਸ ਬੈਠਣ ਵਾਲਿਆਂ ਭਾਵ ਸੰਗਤਿ ਕਰਨ ਵਾਲਿਆਂ ਨੂੰ ਈਰਖਾ ਤੇ ਦ੍ਵੈਤ ਦੀ ਕਾਲਖ ਵਿਚ ਪੈਣ ਦੀ ਆਗਿਆ ਦਿੰਦਾ ਹੈ। ਉਹ ਨਾ ਪ੍ਰਸਿਧ ਗਿਆਨੀ ਹੁੰਦਾ ਹੈ, ਨਾ ਹੀ ਬਗਲ-ਧਿਆਨੀ ਹੁੰਦਾ ਹੈ, ਉਹ ਸਚੀ ਰੀਤਿ ਵਾਲਾ ਸਚਿਆਰ ਸਿਖ ਨਿਤ ਨਵੇਂ ਸੂਰਜ ਅਰਦਾਸਿ ਰਾਹੀਂ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ" ਮੰਗਦਾ ਹੈ। ਨਾਮੀ ਸਿਖ ਸਚਿਆਰ ਪਦਵੀ ਦਾ ਅਧਿਕਾਰੀ ਇਸ ਲਈ ਹੁੰਦਾ ਹੈ ਕਿ ਉਹ ਆਪ ਸਚ ਬੋਲਦਾ ਹੈ ਤੇ ਹੋਰਨਾਂ ਨੂੰ ਸਚ ਬੋਲਣ ਦਾ ਉਪਦੇਸ਼ ਦਿੰਦਾ ਹੈ:—

**ਗੁਰਮੁਖਿ ਸਚੁ ਬੈਣੀ, ਗੁਰਮੁਖਿ ਸਚੁ ਨੈਣੀ ॥**
**ਗੁਰਮੁਖਿ ਸਚੁ ਕਮਾਵੈ ਕਰਣੀ ॥**
**ਸਦ ਹੀ ਸਚੁ ਕਹੈ ਦਿਨੁ ਰਾਤੀ,**
**ਅਵਰਾ ਸਚੁ ਕਹਾਇਦਾ ॥** [ਪੰਨਾ ੧੦੫੮

ਉਹ ਸਚ ਦੀ ਰਟ ਲਾਈ ਰਖਦਾ ਹੈ। ਜਿਸ ਸਰੀਰ ਵਿਚ ਸਤਿ ਹੋਵੇ ਉਸ ਦਾ ਚਿਤ ਵੀ ਸਤਿਵਾਦੀ ਹੋ ਜਾਂਦਾ ਹੈ। ਉਸ ਦੇ ਚਿਹਰੇ ਤੋਂ ਸਤਿ ਦੇ ਦਰਸ਼ਨ ਹੁੰਦੇ ਹਨ। ਉਸ ਦੇ ਮਨ ਚੋਂ ਸਦਾ ਚਾਉ ਦੇਣ ਵਾਲੇ 'ਸਤਿ ਬਚਨ' ਹੀ ਨਿਕਲਦੇ ਹਨ। ਉਸ ਦੀ ਕਥਨੀ-

**ਸਰਬ ਸੀਲੰ ਮਮੰ ਸੀਲੰ, ਸਰਬ ਪਾਵਨ ਮਮ ਪਾਵਨਹ ॥**
**ਸਰਬ ਕਰਤਬ ਮਮੰ ਕਰਤਾ,**
**ਨਾਨਕ, ਲੇਪ ਛੇਪ ਨ ਲਿਪ੍ਰਤੇ ॥੩੮॥** [ਪੰਨਾ ੧੩੫੭

ਗੂਹੜ ਭਾਵਾਂ ਦਾ ਗਿਆਤਾ ਹੀ ਸਮਝ ਸਕਦਾ ਹੈ। ਉਹ ਨਾਮ ਸਿਮਰਨ ਦੁਆਰਾ ਅਨੰਤ ਕਿਰਣਾ ਦੇ ਕੇਂਦਰ ਨਾਲ ਆਪਣੀ ਪੱਕੀ ਸਾਂਝ ਕਾਇਮ ਰਖਦਾ ਹੈ।

**ਗੁਰਮੁਖ ਜਨਮ ਸਕਾਰਥਾ,**
**ਗੁਰਸਿਖ ਗੁਰ ਮਿਲ ਸਰਣੀ ਆਇਆ ॥**
**ਸਤਿਗੁਰ ਪੁਰਖ ਦਇਆਲ ਹੋਇ,**
**ਵਾਹਿਗੁਰੂ ਸਚੁ ਮੰਤ੍ਰ ਸੁਣਾਇਆ ॥** [ਭਾ. ਗੁ. ੧੧-੩

ਅਜਿਹੇ ਜੀਵਨ ਵਾਲੇ ਗੁਰਮਤੀਏ ਪੁਰਖ ਨੂੰ ਸਚਿਆਰ ਸਿਖ ਆਖਣਾ ਫਬਦਾ ਹੈ। ਗੁਰਬਾਣੀ ਵਿਚ ਨਾਮ ਜਪਣ ਵਾਲੇ 'ਸਚਿਆਰ' ਅਤੇ ਕਠੋਰ ਚਿਤ ਵਾਲੇ ਕੂੜਿਆਰਾਂ ਦੀ ਰਹਿਣੀ ਨੂੰ ਇਉਂ ਨਿਰੂਪਣ ਕੀਤਾ ਹੈ:-

**ਜਿਨ ਕੇ ਚਿਤ ਕਠੋਰ ਹਹਿ, ਸੇ ਬਹਹਿ ਨ ਸਤਿਗੁਰ ਪਾਸਿ ॥**
**ਓਥੈ ਸਚੁ ਵਰਤਦਾ, ਕੂੜਿਆਰਾ ਚਿਤ ਉਦਾਸ ॥**
**ਓਇ ਵਲੁ ਛਲੁ ਕਰਿ ਝਤਿ ਕਢਦੇ**
**ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥**
**ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥**
**ਕੂੜਿਆਰ ਕੂੜਿਆਰੀ ਜਾਇ ਰਲੇ,**
**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥** [ਪੰਨਾ ੩੧੪



# ਨਾਮ - ਪੂਜਾ

**ਜਾਪ ਤਾਪ ਕੋਟਿ ਲਖ ਪੂਜਾ,**
**ਹਰਿ ਸਿਮਰਣ ਤੁਲਿ ਨ ਲਾਇਣ ॥** [ਪੰਨਾ ੯੭੯

ਸਿੱਖ ਧਰਮ ਵਿਚ ਕਿਸੇ ਮੂਰਤੀ ਜਾਂ ਵਿਅਕਤੀ ਨੂੰ ਨਾ ਮੂਰਤੀਮਾਨ ਕੀਤਾ ਜਾਂਦਾ ਹੈ ਅਤੇ ਨਾ ਉਸ ਦੀ ਪੂਜਾ ਹੁੰਦੀ ਹੈ। ਕਿਸੇ ਖਾਸ ਅਸਥਾਨ ਤੇ ਵਿਸ਼ੇਸ਼ ਸਮਗ੍ਰੀ ਦਾ ਜਾਲ ਜਾਂ ਕਰਮ ਕਾਂਡਾਂ ਦੀ ਵਲਗਣ ਵਿਚ ਪੈ ਕੇ ਪਰਮਾਤਮਾ ਦੀ ਪੂਜਾ ਕਰਨ ਦਾ ਵੀ ਕੋਈ ਵਿਧਾਨ ਨਹੀਂ ਹੈ ਜਿਵੇਂ ਕਿ ਹਿੰਦੂ ਧਰਮ ਵਿਚ ਦੇਵੀ ਦੇਵਤਿਆਂ ਦੀਆਂ ਮਨੋਕਲਪਿਤ ਤਸਵੀਰਾਂ ਜਾਂ ਬੁਤਾਂ ਦੀ ਪੂਜਾ ਕੀਤੀ ਜਾਂਦੀ ਹੈ।

ਨਾਮ ਜਪਣ ਲਈ ਕਿਸੇ ਫੋਟੋ ਜਾਂ ਕਿਸੇ ਪ੍ਰਕਾਰ ਦੇ ਕੁੰਗੂੰ, ਚੰਦਨ, ਫੁਲ, ਧੂਪ, ਜਾਂ ਦੀਵਿਆਂ ਦੀ ਲੋੜ ਨਹੀਂ ਹੈ ਕਿਉਂਕਿ ਗੁਰੂ ਘਰ ਵਿਚ ਪੂਜਾ ਦੀ ਵਿਧੀ ਹੀ ਨਿਰਾਲੀ ਹੈ:-

**੧- ਪੂਜਾ ਕੀਚੈ ਨਾਮੁ ਧਿਆਈਐ,**
**ਬਿਨੁ ਨਾਵੈ ਪੂਜ ਨ ਹੋਇ ॥** [ਪੰਨਾ ੪੮੯

**੨- ਨਾਉ ਪੂਜੀਐ ਨਾਉ ਮੰਨੀਐ,**
**ਨਾਇ ਕਿਲਵਿਖ ਸਭ ਹਿਰਿਆ ॥**
**ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ,**
**ਸੇ ਅਸਥਿਰੁ ਜਗਿ ਰਹਿਆ ॥** [ਪੰਨਾ ੮੭

ਸਤਿਗੁਰੂ ਜੀ ਨੇ ਜਿਨ੍ਹਾਂ ਨੂੰ ਥਾਪਿਆ ਭਾਵ ਕਿਸੇ ਪਦਵੀ ਤੇ ਅਸਥਾਪਨ ਕੀਤਾ ਹੈ, ਕੋਈ ਵਿਸ਼ੇਸ਼ ਅਧਿਕਾਰ ਦਿੱਤਾ ਹੈ, ਉਨ੍ਹਾਂ ਦੀ ਮਾਨਤਾ, ਮਹੱਤਤਾ ਸਦਾ ਕਾਇਮ ਰਹਿੰਦੀ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਖਜ਼ਾਨਾ ਹੁੰਦਾ ਹੈ ਅਤੇ ਉਨ੍ਹਾਂ ਦੀ ਨਾਮ ਨਾਲ ਅਤੁਟ ਸਾਂਝ ਬਣੀ ਰਹਿੰਦੀ ਹੈ। ਓਹ ਜਦੋਂ ਵੀ ਕੋਈ ਬਚਨ ਕਰਨਗੇ, ਉਨ੍ਹਾਂ ਦੀ ਰਸਨਾ ਤੋਂ ਨਾਮ ਹੀ ਪ੍ਰਗਟ ਹੋਵੇਗਾ। ਉਹ ਨਿਰੰਤਰ

ਨਾਮ ਜਪਦੇ ਰਹਿੰਦੇ ਹਨ, ਇਹ ਪੂਜਾ ਕਰਦੇ ਹਨ। ਉਹ ਨਾਮ ਨੂੰ ਮੰਨਦੇ ਹਨ ਅਤੇ ਸਚ ਰੂਪ ਪ੍ਰਭੂ ਨਾਲ ਸਦਾ ਇਕਮਿਕ ਹੋਏ ਰਹਿੰਦੇ ਹਨ। ਗੁਰਵਾਕ ਹਨ:-

**ਜਿਨ ਕਉ ਸਤਿਗੁਰਿ ਥਾਪਿਆ,**
**ਤਿਨ ਮੇਟਿ ਨ ਸਕੈ ਕੋਇ ॥**
**ਓਨਾ ਅੰਦਰਿ ਨਾਮੁ ਨਿਧਾਨੁ ਹੈ,**
**ਨਾਮੋ ਪਰਗਟੁ ਹੋਇ ॥**
**ਨਾਉ ਪੂਜੀਐ ਨਾਉ ਮੰਨੀਐ,**
**ਅਖੰਡੁ ਸਦਾ ਸਚੁ ਸੋਇ ॥** [ਪੰਨਾ ੧੭

ਗਲ ਤਾਂ ਸਾਰੀ ਦ੍ਰਿੜਤਾ ਦੀ ਹੈ। ਜਿਸ ਨੂੰ ਇਹ ਦ੍ਰਿੜ ਹੋ ਗਿਆ ਹੈ ਕਿ ਏਕੰਕਾਰ ਇਕ ਹੈ, ਦੂਜਾ ਕੋਈ ਨਹੀਂ ਹੈ, ਉਹ ਇਕ ਪ੍ਰਭੂ ਨੂੰ ਛੋਡ ਕੇ ਹੋਰ ਕਿਸੇ ਦੀ ਪੂਜਾ ਕਦੇ ਵੀ ਨਹੀਂ ਕਰੇਗਾ। ਗੁਰਬਾਣੀ ਨੇ ਸਿਧਾ ਮਾਰਗ ਦਿਖਾ ਦਿੱਤਾ ਹੈ:-

੧- **ਗੁਰਿ ਕਹਿਆ ਅਵਰੁ ਨਹੀ ਦੂਜਾ ॥**
**ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥** [ਪੰਨਾ ੨੨੪

੨- **ਅੰਤਰਿ ਬਾਹਰਿ ਤੇਰੀ ਬਾਣੀ ॥**
**ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥**
**ਗੁਰਿ ਕਹਿਆ ਸਭੁ ਏਕੋ ਏਕੋ,**
**ਅਵਰੁ ਨ ਕੋਈ ਹੋਇਗਾ ਜੀਉ ॥** [ਪੰਨਾ ੯੬

ਭਗਤ ਰਵਿਦਾਸ ਜੀ ਨੇ ਤਾਂ ਪੂਜਾ ਵਾਲੀ ਗਲ ਸਿਰੋਂ ਹੀ ਮੁਕਾ ਛੱਡੀ ਹੈ:-

**ਪੂਜਾ ਅਰਚਾ ਆਹਿ ਨਾ ਤੋਰੀ ॥**
**ਕਹਿ ਰਵਿਦਾਸ ਕਵਨ ਗਤਿ ਮੋਰੀ ॥** [ਪੰਨਾ ੫੨੫

ਹੇ ਪ੍ਰਭੂ! ਜਲ, ਦੁਧ, ਫੁੱਲ, ਆਦਿ ਸਾਰੀਆਂ ਵਸਤਾਂ ਹੀ ਜੂਠੀਆਂ ਹਨ। ਤੇਰੇ ਨਾਮ ਤੋਂ ਬਿਨਾਂ ਹੋਰ ਕੋਈ ਸੁਚੀ ਚੀਜ਼ ਨਜ਼ਰ ਹੀ ਨਹੀਂ ਆਉਂਦੀ ਅਤੇ ਨਾ ਹੀ ਕਿਸੇ ਪਾਸੋਂ ਪਵਿੱਤਰ ਵਸਤਾਂ ਮਿਲ ਸਕਦੀਆਂ ਹਨ, ਇਸ ਲਈ ਤੇਰੀ ਪੂਜਾ ਸਾਥੋਂ ਨਹੀਂ ਹੋ ਸਕਦੀ ਕਿਉਂਕਿ ਤੂੰ ਸੁਚਾ ਹੈ ਅਸੀਂ ਜੂਠੇ ਹਾਂ:-

**ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ,**

**ਹਮ ਕਿਉ ਕਰਿ ਮਿਲਹ ਜੂਠਾਰੀ ॥**
**ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ,**
**ਹਮ ਕਰਮਹੀਣ ਕੂੜਿਆਰੀ ॥** [ਪੰਨਾ ੫੨੮

ਪਰਮੇਸ਼ਰ ਨੂੰ ਕਿਹੜੀ ਪੁਸ਼ਪਾਂਜਲੀ ਚੜ੍ਹਾਈਏ ਜਿਸ ਨਾਲ ਉਸ ਦੀ ਪ੍ਰਸੰਨਤਾ ਦੇ ਪਾਤਰ ਬਣ ਸਕੀਏ? ਉਹ ਪ੍ਰਭੂ ਫੁਲਾਂ ਦੀ ਮਾਲਾ ਅਰਪਣ ਤੇ ਪ੍ਰਸੰਨ ਨਹੀਂ ਹੁੰਦਾ। ਤਨ ਤੇ ਪ੍ਰਾਣ ਸਭ ਕੁਝ ਪ੍ਰਭੂ ਦਾ ਹੈ, ਆਪਣੀ ਚੀਜ਼ ਤਾਂ ਕਿਸੇ ਪਾਸ ਨਹੀਂ, ਫਿਰ 'ਕਿਆ ਕੋ ਪੂਜ ਚੜਾਵਏ'?। ਪ੍ਰਭੂ ਨਿਰ-ਅਕਾਰ ਹੈ ਉਸ ਨੂੰ ਜਿਹੜੀ ਪੂਜਾ ਭਾਉਂਦੀ ਹੈ, ਉਸ ਦਾ ਵਰਨਣ ਗੁਰਬਾਣੀ ਵਿਚ ਇਉਂ ਕੀਤਾ ਗਿਆ ਹੈ:-

੧- **ਜੋ ਗੁਰ ਕਉ ਜਨ ਪੂਜੇ ਸੇਵੇ,**
**ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥**
**ਹਰਿ ਕੀ ਸੇਵਾ ਸਤਿਗੁਰੁ ਪੂਜਹੁ,**
**ਕਰਿ ਕਿਰਪਾ ਆਪਿ ਤਰਾਵੈ ॥੨॥** [ਪੰਨਾ ੧੨੬੪

੨- **ਸਤਿਗੁਰ ਪੂਜਉ ਸਦਾ ਸਦਾ ਮਨਾਵਉ ॥**
**ਐਸੀ ਸੇਵ ਦਰਗਹ ਸੁਖੁ ਪਾਵਉ ॥** [ਪੰਨਾ ੧੧੫੮

੩- **ਮਨ ਸੰਪਟ ਜਿਤੁ ਸਤਸਰਿ ਨਾਵਣੁ,**
**ਭਾਵਨ ਪਾਤੀ ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੈ,**
**ਇਨ ਬਿਧਿ ਸਾਹਿਬੁ ਰਵਤੁ ਰਹੈ ॥** [ਪੰਨਾ ੭੨੮

੪- **ਅਨਿਕ ਪੂਜਾ ਮੈ ਬਹੁ ਬਿਧਿ ਖੋਜੀ,**
**ਸਾ ਪੂਜਾ ਜਿ ਹਰਿ ਭਾਵਾਸਿ ॥** [ਪੰਨਾ ੧੩੦੪

ਸ੍ਰੀ ਗੁਰੂ ਅਮਰਦਾਸ ਜੀ ਨੇ ਪੂਜਾ ਬਾਰੇ ਜੋ ਵਿਸਥਾਰ ਸਹਿਤ ਗਿਆਨ ਬਖਸ਼ਿਸ਼ ਕੀਤਾ ਹੈ, ਉਸ ਤੇ ਅਮਲ ਕਰਨ ਦੀ ਲੋੜ ਹੈ:-

**ਹਰਿ ਕੀ ਪੂਜਾ ਦੁਲੰਭ ਹੈ ਸੰਤਹੁ,**
**ਕਹਣਾ ਕਛੂ ਨ ਜਾਈ ॥ ੧ ॥**
**ਸੰਤਹੁ! ਗੁਰਮੁਖਿ ਪੂਰਾ ਪਾਈ ॥**

**ਨਾਮੇ ਪੂਜ ਕਰਾਈ ॥੧॥ ਰਹਾਉ॥**
**ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ,**
**ਕਿਆ ਹਉ ਪੂਜ ਚੜਾਈ ॥ ੨ ॥**
**ਹਰਿ ਸਾਚੇ ਭਾਵੈ ਸਾ ਪੂਜਾ ਹੋਵੈ, ਭਾਣਾ ਮਨਿ ਵਸਾਈ ॥ ੩ ॥**
**ਪੂਜਾ ਕਰੈ ਸਭੁ ਲੋਕੁ ਸੰਤਹੁ, ਮਨਮੁਖਿ ਥਾਇ ਨ ਪਾਈ ॥ ੪ ॥**
**ਸਬਦਿ ਮਰੈ ਮਨੁ ਨਿਰਮਲ ਸੰਤਹੁ,**
**ਏਹ ਪੂਜਾ ਥਾਇ ਪਾਈ ॥ ੫ ॥**
**ਪਵਿਤ ਪਾਵਨ ਸੇ ਜਨ ਸਾਚੇ,**
**ਏਕ ਸਬਦਿ ਲਿਵ ਲਾਈ ॥ ੬ ॥**
**ਬਿਨੁ ਨਾਵੈ ਹੋਰ ਪੂਜ ਨ ਹੋਵੀ,**
**ਭਰਮਿ ਭੁਲੀ ਲੋਕਾਈ ॥ ੭ ॥**
**ਪੂਜਾ ਕਰਹਿ ਪਰ ਬਿਧਿ ਨਹੀ ਜਾਣਹਿ,**
**ਦੂਜੈ ਭਾਇ ਮਲੁ ਲਾਈ ॥ ੧੦ ॥**
**ਗੁਰਮੁਖਿ ਹੋਵੈ ਪੂਜਾ ਜਾਣੈ, ਭਾਣਾ ਮਨਿ ਵਸਾਈ ॥੧੧॥---**

[ਪੰਨਾ ੯੧੦

ਹਿਰਦੇ ਨਾਲ ਪੂਜਾ ਕਰਨਾ ਇਕ ਭਗਤੀ ਹੈ ਪਰ ਇਸ ਤੋਂ ਪਹਿਲਾਂ ਜਗਿਆਸੂ ਆਪਣੇ ਅੰਦਰ ਝਾਤ ਮਾਰੇ ਕੀ ਉਹ ਗੁਰੂ ਦਾ ਬਣ ਚੁਕਾ ਹੈ? ਗੁਰੂ ਵਾਲਾ ਹੈ? ਫਿਰ ਹੀ ਉਸ ਨੂੰ ਨਾਮ-ਪੂਜਾ ਦੀ ਸੋਝੀ ਆ ਸਕਦੀ ਹੈ। ਜਿਹੜੇ ਲੋਕ ਦੇਵੀ ਦੇਵਤਿਆਂ, ਮੜੀਆਂ ਮਸਾਣਾਂ, ਦਰਖਤਾਂ, ਗੁਗੇ ਪੀਰ ਦੀ ਕਬਰ ਤੇ ਜਾ ਕੇ ਸੁਖਣਾ ਸੁਖਦੇ ਹਨ, ਸੂਰਜ ਤੇ ਚੰਨ ਦੀ ਪੂਜਾ ਕਰਦੇ ਹਨ, ਸਪਾਂ ਨੂੰ ਪੂਜਦੇ ਹਨ, ਛਨਿਛਰ ਦੀ ਪੂਜਾ ਕਰਦੇ ਹਨ, ਉਹ ਗੁਰਮਤਿ ਦੇ ਨੇੜੇ ਹੀ ਨਹੀਂ ਲਗੇ, ਪੈਰਾਂ ਤੋਂ ਲੈ ਕੇ ਸਿਰ ਤੱਕ ਮਨਮਤਿ ਵਿਚ ਫਸੇ ਹੋਏ ਹਨ। ਗੁਰਬਾਣੀ ਦੇ ਪਾਵਨ ਵਾਕ ਹਨ:-

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ,**
**ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥** [ਪੰਨਾ ੭੬੮

ਭਗਤ ਨਾਮ ਦੇਵ ਜੀ ਨੇ ਦੋ ਸਤਰਾਂ-ਵਿਚ ਹੀ ਪੂਜਾ-ਪਖੰਡ ਦਾ ਸਾਰਾ ਪਾਜ ਖੋਲ੍ਹ ਦਿੱਤਾ ਹੈ:-

**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੈ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤਿ ॥ [ਪੰਨਾ ੮੭੫**

ਸਿਧਾਂਤ ਇਹ ਹੈ ਕਿ ਹਿਰਦੇ ਅੰਦਰ ਪ੍ਰਭੂ ਦੀ ਪੂਜਾ ਦਾ ਸਥਾਨ ਹੈ। ਉਸ ਨੂੰ ਅਨੁਭਵ ਕਰਕੇ ਸਿਮਰਨਾ ਹੈ:-

**ਅੰਤਰਿ ਪੂਜਾ ਮਨ ਤੇ ਹੋਇ ॥**
**ਏਕੋ ਵੇਖੈ ਅਉਰੁ ਨ ਕੋਇ ॥**
**ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥**
**ਸਤਿਗੁਰਿ ਮੈਨੋ ਏਕੁ ਦਿਖਾਇਆ ॥ [ਪੰਨਾ ੧੧੭੩**

ਪਰਮਾਤਮਾ ਦਾ ਨਾਉ ਨਿਰਅਕਾਰ ਹੈ ਅਤੇ ਉਸਦੀ ਪੂਜਾ ਦਾ ਰੂਪ ਭੀ ਅੰਤਰ-ਆਤਮੇ ਅਦ੍ਰਿਸ਼ਟ ਰੂਪ ਵਿਚ ਹੈ। ਸੋ, 'ਸੁਣਿਆ ਮੰਨਿਆ ਮਨਿ ਕੀਤਾ ਭਾਉ' ਹੀ ਸਹੀ ਅਰਥਾਂ ਵਿਚ ਨਾਮ-ਪੂਜਾ ਦਾ ਪ੍ਰਤੀਕ ਹੈ।



# ਨਾਮੁ - ਅਉਖਧੁ

ਸੰਸਾਰ ਵਿਚ ਅਜਿਹੇ ਵਿਰਲੇ ਵਿਅਕਤੀ ਹੋਣਗੇ ਜੋ ਦੁਖਾਂ ਸੁਖਾਂ ਤੋਂ ਨਿਰਲੇਪ ਹੋਣਗੇ ਪ੍ਰੰਤੂ ਕਿਸੇ ਨ ਕਿਸੇ ਸਰੀਰਕ ਜਾਂ ਮਾਨਸਿਕ ਰੋਗਾਂ ਦੀ ਵਲਗਣ ਵਿਚ ਓਹ ਵੀ ਆ ਜਾਂਦੇ ਹਨ। ਇਸ ਲਈ ਗੁਰਬਾਣੀ ਦਾ ਫੁਰਮਾਨ ਹੈ:-

**ਜੋ ਜੋ ਦੀਸੈ ਸੋ ਸੋ ਰੋਗੀ ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥** [ਪੰਨਾ ੧੧੪੦

ਕੁਝ ਸਰੀਰਕ ਬੀਮਾਰੀਆਂ ਦਵਾਈ ਖਾਣ ਨਾਲ ਦੂਰ ਹੋ ਜਾਂਦੀਆਂ ਹਨ ਪਰ ਕੁਝ ਅਸਾਧ ਰੋਗਾਂ ਦਾ ਦੁਖ ਜੀਵਨ ਭਰ ਭੋਗਣਾ ਪੈਂਦਾ ਹੈ। ਆਮ ਤੌਰ ਤੇ ਅਜਿਹੇ ਰੋਗਾਂ ਨੂੰ ਪੂਰਬਲੇ ਜਨਮਾਂ ਦੇ ਕਰਮ ਰੋਗਾਂ ਦਾ ਨਾਉ ਵੀ ਦਿੱਤਾ ਜਾਂਦਾ ਹੈ। ਅਸਲ ਵਿਚ ਮਨੁੱਖੀ ਮਨ ਨੂੰ ਜੋ ਜਨਮਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਲੱਗੀ ਹੋਈ ਹੈ, ਉਸ ਕਾਰਨ ਇਸ ਦਾ ਅੰਤਸ਼ ਕਰਨ ਮਲੀਨ ਹੋ ਜਾਂਦਾ ਹੈ। ਇਹ ਮਲੀਨਤਾ ਕਿਸੇ ਵੈਦ ਜਾਂ ਡਾਕਟਰ ਦੀ ਦਵਾਈ ਨਾਲ ਦੂਰ ਨਹੀਂ ਹੁੰਦੀ। ਆਪਣੇ ਵਲੋਂ ਲੋਕੀ ਜਤਨ ਕਰਦੇ ਹਨ ਕਿ ਤੀਰਥਾਂ ਤੇ ਜਾ ਕੇ ਇਸ਼ਨਾਨ ਤੇ ਦਾਨ ਕਰੀਏ ਤਾਂ ਜੁ ਅਗੋਂ ਆਉਣ ਵਾਲੇ ਦੁਖ ਟਲ ਜਾਣ ਪਰ ਅਜਿਹੇ ਕਰਮਕਾਂਡਾਂ ਨਾਲ ਕੋਈ ਸਫਲਤਾ ਪ੍ਰਾਪਤ ਨਹੀਂ ਹੁੰਦੀ।

ਆਧੁਨਿਕ ਐਲੋਪੈਥੀ, ਆਯੁਰਵੈਦਕ ਅਤੇ ਹੋਮੀਓ ਪੈਥੀ ਦੇ ਡਾਕਟਰਾਂ, ਵੈਦਾਂ ਨੇ ਵੱਡੀਆਂ ਵੱਡੀਆਂ ਨਾ-ਮੁਰਾਦ ਬੀਮਾਰੀਆਂ ਨੂੰ ਦੂਰ ਕਰਨ ਵਿਚ ਪ੍ਰਸੰਸਾ ਯੋਗ ਭੂਮਿਕਾ ਨਿਭ੍ਹਾਹੀ ਹੈ ਪਰ ਉਹ ਹੁਣ ਤਕ ਸਾਰੇ ਰੋਗਾਂ ਦੀ ਇਕ ਦਵਾਈ ਨਹੀਂ ਬਣਾ ਸਕੇ ਅਤੇ ਨਾ ਹੀ ਇਹ ਵਿਗਿਆਨੀਆਂ ਦੇ ਵਸ ਦੀ ਗਲ ਹੈ।

ਜੋਗ ਅਭਿਆਸ ਦੇ ਵਿਕਾਸ ਨਾਲ ਕਈ ਪ੍ਰਕਾਰ ਦੀਆਂ ਬੀਮਾਰੀਆਂ ਦਾ ਇਲਾਜ ਵਿਸ਼ੇਸ਼ ਤੌਰ ਤੇ ਆਸਣ-ਸਾਧਨਾ ਦੁਆਰਾ ਕੀਤਾ ਜਾਂਦਾ ਹੈ ਪਰ ਇਨ੍ਹਾਂ ਦਾ ਪ੍ਰਣਾਮ ਵੀ ਨਾਕਾਮ ਹੀ ਰਿਹਾ ਹੈ ਕਿਉਂਕਿ ਹਠ-ਮਾਰਗ ਨਾਲ ਕਈ ਵਾਰੀ ਮਨ ਅਤੇ ਸਰੀਰ ਉਤੇ ਉਲਟਾ ਅਸਰ ਵੀ ਹੋ ਜਾਂਦਾ ਹੈ।

ਮੰਨ ਲਉ ਸਰੀਰਕ ਰੋਗ ਕਿਸੇ ਦਵਾਈ ਜਾਂ ਟੀਕੇ ਨਾਲ ਕੁਝ ਸਮੇਂ ਲਈ ਚਲਾ ਜਾਂਦਾ ਹੈ ਪਰ ਓਹ ਵੀ ਸਦਾ ਲਈ ਦੂਰ ਨਹੀਂ ਹੁੰਦਾ। ਸਰੀਰਕ ਰੋਗਾਂ ਨੂੰ ਛਡੋ ਸਭ ਤੋਂ ਵੱਡਾ ਰੋਗ ਤਾਂ ਮਨੁੱਖ ਨੂੰ 'ਹਉਮੈ' ਦਾ ਲਗਾ ਹੋਇਆ ਹੈ:-

**ਨਾਨਕ, ਹਉਮੈ ਰੋਗ ਬੁਰੇ ॥**
**ਜਹ ਦੇਖਾਂ ਤਹ ਏਕਾ ਬੇਦਨ,**
**ਆਪੇ ਬਖਸੈ ਸਬਦਿ ਧੁਰੇ ॥ [ਪੰਨਾ ੧੧੫੩**

ਗੁਰੂ ਪਾਤਿਸ਼ਾਹ ਜੀ ਨੇ ਜਿਥੇ ਵਖ ਵਖ ਰੋਗਾਂ ਦੀ ਸੂਚੀ ਤਿਆਰ ਕੀਤੀ ਹੈ ਉਥੇ 'ਹਉਮੈ ਰੋਗੁ ਮਾਨੁਖ ਕਉ ਦੀਨਾ' ਪਹਿਲੇ ਨੰਬਰ ਤੇ ਰਖਿਆ ਹੈ। ਸਤਿਗੁਰੂ ਜੀ ਐਸੇ ਅਦੁੱਤੀ ਵੈਦ ਹਨ ਜੋ ਤਨ ਤੇ ਮਨ ਦੇ ਸਮੂਹ ਰੋਗਾਂ ਦੀ ਨਵਿਰਤੀ ਲਈ ਇਕੋ ਦਵਾਈ ਦਿੰਦੇ ਹਨ, ਉਹ ਹੈ:-

**ਸਰਬ ਰੋਗ ਕਾ ਅਉਖਦੁ ਨਾਮੁ ॥**
**ਕਲਿਆਣ ਰੂਪ ਮੰਗਲ ਗੁਣ ਗਾਮ ॥ [ਪੰਨਾ ੨੭੪**

ਮਨ ਤੇ ਆਤਮਾ ਦੀ ਸ਼ੁੱਧੀ ਲਈ ਸਤਿਸੰਗਤ ਤੇ ਨਾਮ-ਸਿਮਰਨ ਦੀ ਲੋੜ ਹੈ। ਸਿਮਰਨ ਕਰਦੇ ਕਰਦੇ ਜਿਉਂ ਜਿਉਂ ਮਨ ਦੀ ਸ਼ੁੱਧੀ ਹੁੰਦੀ ਹੈ, ਮਨ ਨਿਰਮਲ ਹੋ ਜਾਂਦਾ ਹੈ, ਆਤਮਿਕ ਵਿਗਾਸ ਵਿਚ ਵਾਧਾ ਹੁੰਦਾ ਹੈ ਜੋ 'ਸਭਿ ਰੋਗ ਗਵਾਤੇ ਦੁਖਾ ਘਾਣਿ' ਦਾ ਰੂਪ ਹੋ ਨਿਬੜਦਾ ਹੈ। ਲੋੜ ਹੈ ਹਰੀ ਨੂੰ ਮਨ ਵਿਚ ਵਸਾਉਣ ਦੀ:-

**ਜਾ ਕੈ ਹਰਿ ਵਸਿਆ ਮਨ ਮਾਹੀ ॥**
**ਤਾ ਕਉ ਦੁਖੁ ਸੁਪਨੈ ਭੀ ਨਾਹੀ ॥ [ਪੰਨਾ ੧੯੩**

ਇਹ ਕਿਤਨੀ ਉਤਮ ਤੇ ਨਿਰਮਲ ਦਵਾਈ ਹੈ ਜੋ ਕਥਾ, ਕੀਰਤਨ ਦੇ ਸ਼ਬਦ-ਵੀਚਾਰ ਦੇ ਰੂਪ ਵਿਚ ਖਾਧੀ ਜਾਂਦੀ ਹੈ।

ਮਨੁੱਖ ਦਾ ਸੁਭਾਅ ਹੈ ਕਿ ਉਹ ਗਰਮੀ ਤੇ ਸਰਦੀ ਨਾਲ ਘਬਰਾ ਜਾਂਦਾ ਹੈ ਪਰ ਨਾਮ ਵਿਚ ਨਿਘ ਵੀ ਹੈ ਤੇ ਠੰਡਕ ਵੀ ਹੈ। ਨਾਮ ਜਪਣ ਦੀ ਰੁਚੀ ਅਤੇ ਗੁਰੂ ਦੀ ਕਿਰਪਾ ਨੇ ਸਾਰਾ ਰੰਗ ਲਾਉਣਾ ਹੈ। ਜਿਵੇਂ ਦਵਾਈ ਖਾਣ ਨਾਲ ਭੋਜਨ ਤੇ ਹੋਰ ਸੰਜਮ ਆਦਿ ਦੀ ਲੋੜ ਹੈ ਤਿਵੇਂ ਭਜਨ ਨਾਲ, ਨਿੰਦ੍ਰਾ, ਆਲਸ, ਕਾਮ, ਕ੍ਰੋਧ,

ਲੋਭ, ਮੋਹ ਈਰਖਾ ਆਦਿ ਤੋਂ ਬਚਣ ਦੀ ਲੋੜ ਹੈ। ਫਿਰ ਜਿਉਂ ਜਿਉਂ ਸਤ, ਸੰਤੋਖ, ਦਇਆ, ਧਰਮ ਆਦਿ ਦੈਵੀ ਗੁਣਾਂ ਦੁਆਰਾ ਪ੍ਰਭੂ ਨਾਲ ਪ੍ਰੀਤਿ ਦ੍ਰਿੜ ਹੁੰਦੀ ਜਾਵੇਗੀ ਤਿਉਂ ਤਿਉਂ ਦੁਖ ਕਲੇਸ਼ ਦੂਰ ਹੁੰਦੇ ਜਾਣਗੇ। ਗੁਰਵਾਕ ਹਨ:-

**੧- ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥**
**ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥** [ਪੰਨਾ ੧੯੬

**੨- ਰੋਗ ਸੋਗ ਦੂਖ ਜਰਾ ਮਰਾ,**
**ਹਰਿ ਜਨਹਿ ਨਹੀ ਨਿਕਟਾਨੀ ॥** [ਪੰਨਾ ੭੧੧

ਨਾਮ ਸਰਬ ਵਿਆਪਕ ਹੈ, ਦਾਰੂ ਹੈ, ਨਾਮ ਇਕ ਮਹਾਨ ਸ਼ਕਤੀ ਹੈ ਜੋ ਹਰੇਕ ਬੀਮਾਰੀ ਨੂੰ ਨਾਸ਼ ਕਰਨ ਦੇ ਸਮਰਥ ਹੈ ਪਰ ਸਾਧਕ ਅੰਦਰ ਸ਼ਬਦ-ਸਾਧਨਾ, ਅਰਾਧਨਾ, ਭੈ-ਭਾਵਨੀ ਤੇ ਭਰੋਸੇ ਦੀ ਲੋੜ ਹੈ। ਪੁਰਾਤਨ ਗੁਰਸਿਖ ਆਪਣੇ ਜੀਵਨ ਵਿਚ ਵਿਸ਼ਵਾਸ਼ ਤੇ ਗੁਰੂ-ਦਰਸ਼ਨ ਦੀ ਨਿਤ-ਆਸ ਰਖਦੇ ਸਨ ਜਿਸ ਕਰਕੇ 'ਤਾ ਕੀ ਦੂਰਿ ਬਲਾਈ' ਦਾ ਵਰਤਾਰਾ ਵਰਤ ਜਾਂਦਾ ਸੀ। ਉਨ੍ਹਾਂ ਦਾ ਗੁਰਬਾਣੀ ਤੇ ਦ੍ਰਿੜ ਵਿਸ਼ਵਾਸ਼ ਸੀ:-

**ਅਉਖਧੁ ਹਰਿ ਕਾ ਨਾਮੁ ਹੈ, ਜਿਤੁ ਰੋਗੁ ਨ ਵਿਆਪੈ ॥**
**ਸਾਧ ਸੰਗਿ ਮਨਿ ਤਨਿ ਹਿਤੈ, ਫਿਰਿ ਦੂਖੁ ਨ ਜਾਪੈ॥**[ਪੰਨਾ੮੧੪

ਜਦੋਂ ਜੀਵ ਦੇ ਅੰਦਰ ਗੁਰੂ ਗਿਆਨ ਦੀ ਸਮਾਈ ਹੋ ਜਾਂਦੀ ਹੈ ਤਾਂ ਉਸ ਨੂੰ ਇਹ ਸੋਝੀ ਆ ਜਾਂਦੀ ਹੈ ਕਿ *ਉਹ ਸਰੀਰ ਨਹੀਂ, ਜੋਤਿ ਹੈ। ਜੋਤਿ ਨੂੰ ਨਾਂ ਗਰਮੀ ਨਾ ਸਰਦੀ ਅਤੇ ਨਾ ਕੋਈ ਬੀਮਾਰੀ ਲਗਦੀ ਹੈ।* ਕਰਤਾਰੀ ਨਾਮ ਦੀ ਕਲਾ ਵੇਖ ਕੇ ਜਗਿਆਸੂ ਅਸਚਰਜ ਹੋ ਜਾਂਦਾ ਹੈ। ਛੋਟੇ ਛੋਟੇ ਰੋਗਾਂ ਦੀ ਗਲ ਛਡੋ ਕੈਂਸਰ ਦੇ ਰੋਗੀ ਵੀ ਨਾਮ-ਸਿਮਰਨ ਦੀ ਸ਼ਕਤੀ ਨਾਲ ਠੀਕ ਠਾਕ ਹੋਏ ਹਨ। ਭੂਤ, ਪ੍ਰੇਤ, ਡਾਕਣੀਆਂ ਅਤੇ ਹੋਰ ਬਲਾਵਾਂ ਦੀ ਨਵਿਰਤੀ ਵੀ ਨਾਮ-ਦਾਰੂ ਨਾਲ ਹੋਂਦੀ ਹੈ। ਤਾਂਤ੍ਰਕ ਵਿਦਿਆ ਵਾਲੇ ਲੋਕਾਂ ਨੂੰ ਲੁੱਟ ਲੁੱਟ ਕੇ ਖਾ ਰਹੇ ਹਨ, ਕਈ ਮਾਸੂਮ ਬਚਿਆਂ ਦੀ ਹਤਿਆ ਕਰਵਾਉਣ ਦਾ ਪਾਪ-ਕਰਮ ਕਰਾਉਣ ਤੋਂ ਵੀ ਰਤਾ-ਭਰ ਭੈ ਮਹਿਸੂਸ ਨਹੀਂ ਕਰਦੇ। ਸਿਖਾਂ ਨੂੰ ਨਹੀਂ, ਸਾਰੇ ਸੰਸਾਰ ਨੂੰ ਗੁਰੂ ਨਾਨਕ ਦੇਵ ਜੀ ਨੇ ਨਾਮ ਦਾ ਅਤੁੱਟ ਭੰਡਾਰ ਬਖ਼ਸ਼ਿਆ ਹੈ ਪਰ ਸੰਸਾਰੀਆਂ ਨੇ ਨਾਮ ਨਾਲ ਪਿਆਰ

ਨਹੀਂ ਕੀਤਾ, ਪਰਿਵਾਰ ਵਿਚ ਹੀ ਫਸੇ ਪਏ ਹਨ। ਬਸ, ਮਾਇਆ ਖ਼ਾਤਰ ਦਿਨ ਰਾਤ 'ਹਾਇ ਹਾਇ' ਦੀ ਦੁਹਾਈ ਦੇ ਰਹੇ ਹਨ 'ਵਾਹੁ ਵਾਹੁ' ਭੁਲ ਗਏ ਹਨ। ਨਾਮ ਅਉਖਧੁ (ਦਾਰੂ) ਦੇ ਵਿਸ਼ੇ ਤੇ ਗੁਰਬਾਣੀ ਵਿਚੋਂ ਕੁਝ ਕੁ ਪਰਮਾਣ ਪਾਠਕਾਂ ਦੀ ਭੇਟ ਕੀਤੇ ਜਾਂਦੇ ਹਨ:-

੧- ਲਲਾ ਲਾਵਉ ਅਉਖਧੁ ਜਾਹੂ ॥
ਦੂਖ ਦਰਦ ਤਿਹ ਮਿਟਹਿ ਖਿਨਾਹੂ ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥
ਤਾਹਿ ਰੋਗੁ ਸੁਪਨੈ ਨਹੀ ਆਵੈ ॥
ਹਰਿ ਅਉਖਧੁ ਸਭ ਘਟ ਹੈ ਭਾਈ ॥
ਗੁਰ ਪੂਰੈ ਬਿਨੁ ਬਿਧਿ ਨ ਬਨਾਈ ॥
ਗੁਰਿ ਪੂਰੈ ਸੰਜਮੁ ਕਰਿ ਦੀਆ ॥
ਨਾਨਕ, ਤਉ ਫਿਰਿ ਦੂਖ ਨ ਥੀਆ ॥੪੫॥ [ਪੰਨਾ ੨੫੯

੨- ਅਨਿਕ ਉਪਾਵੀ ਰੋਗੁ ਨ ਜਾਇ ॥
ਰੋਗੁ ਮਿਟੈ ਹਰਿ ਅਵਖਧੁ ਲਾਇ ॥ [ਪੰਨਾ ੨੮੮

੩- ਅਉਖਧੁ ਖਾਇਓ ਹਰਿ ਕੋ ਨਾਉ ॥
ਸੁਖ ਪਾਏ ਦੂਖ ਬਿਨਸਿਆ ਥਾਉ ॥ [ਪੰਨਾ ੩੭੮

੪- ਹਰਿ ਹਰਿ ਨਾਮੁ ਦੀਓ ਦਾਰੂ ॥
ਤਿਨਿ ਸਗਲਾ ਰੋਗੁ ਬਿਦਾਰੂ ॥ [ਪੰਨਾ ੬੨੨

੫- ਹਰਿ ਜਪਿ ਜਪਿ ਅਉਖਧ ਖਾਧਿਆ,
ਸਭਿ ਰੋਗ ਗਵਾਤੇ ਦੁਖਾ ਘਾਣਿ ॥ [ਪੰਨਾ ੬੫੧

੬- ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ,
ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ
ਪਾਵਉ ਮੋਖਦੁਆਰਾ ॥੩॥੧॥ [ਪੰਨਾ ੬੫੯

੭- ਅਉਖਧ ਮੰਤ੍ਰ ਮੂਲ ਮਨ ਏਕੈ,

ਮਨਿ ਬਿਸ੍ਵਾਸ ਪ੍ਰਭ ਧਾਰਿਆ ॥
ਚਰਨ ਰੇਨ ਬਾਂਛੈ ਨਿਤ ਨਾਨਕੁ,
ਪੁਨਹ ਪੁਨਹ ਬਲਿਹਾਰਿਆ ॥ [ਪੰਨਾ ੬੭੫

੮- ਅਵਰਿ ਉਪਾਵ ਸਭਿ ਤਿਆਗਿਆ, ਦਾਰੂ ਨਾਮੁ ਲਇਆ ॥
ਤਾਪ ਪਾਪ ਸਭਿ ਮਿਟੇ ਰੋਗ
ਸੀਤਲ ਮਨੁ ਭਇਆ ॥੧॥ [ਪੰਨਾ ੮੧੭

੯- ਅਉਖਧ ਕੋਟਿ, ਸਿਮਰਿ ਗੋਬਿੰਦ
ਤੰਤੁ ਮੰਤੁ, ਭਜੀਐ ਭਗਵੰਤ ॥
ਰੋਗ ਸੋਗ ਮਿਟੇ ਪ੍ਰਭ ਧਿਆਏ ॥
ਮਨ ਬਾਂਛਤ ਪੂਰਨ ਫਲ ਪਾਏ ॥੩॥ [ਪੰਨਾ ੮੬੬

੧੦-ਹਰਿ ਹਰਿ ਅਉਖਧੁ ਜੋ ਜਨੁ ਖਾਇ ॥
ਤਾ ਕਾ ਰੋਗੁ ਸਗਲ ਮਿਟਿ ਜਾਇ॥੩॥ [ਪੰਨਾ ੮੯੩

੧੧-ਅੰਗੀਕਾਰੁ ਕੀਓ ਪ੍ਰਭਿ ਅਪੁਨੈ,
ਕਾਢਿ ਲੀਆ ਬਿਖੁ ਘੇਰੈ ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ,
ਜਾਇ ਪਇਆ ਗੁਰ ਪੈਰੈ ॥ [ਪੰਨਾ ੧੨੧੪

੧੨-ਵੈਦਾ ਸੰਦਾ ਸੰਗ ਇਕਠਾ ਹੋਇਆ ॥
ਅਉਖਦ ਆਏ ਰਾਸਿ,ਵਿਚਿ ਆਪਿ ਖਲੋਇਆ॥
[ਪੰਨਾ ੧੩੬੩

ਨਾਮ-ਅਉਖਧ ਖਾਂਦਿਆਂ ਮਨ ਦੀ ਅਵਸਥਾ ਬਦਲ ਜਾਂਦੀ ਹੈ। ਜਿਸ ਨੂੰ 'ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ' (ਪੰਨਾ ੬੧੯) ਵਾਲੇ ਪਾਵਨ ਵਾਕ ਤੇ ਪੂਰਨ ਨਿਸਚਾ ਹੈ, ਉਸ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ। ਡਾਕਟਰਾਂ ਦੀ ਦਵਾਈ ਨਾਲ ਸਰੀਰਕ ਰੋਗ ਨੂੰ ਠਲ ਪੈ ਸਕਦੀ ਹੈ ਪਰ ਰਾਮ ਨਾਮ ਸਿਮਰਨ ਵਿਚ ਲਿਵ ਨਹੀਂ ਲਗ ਸਕਦੀ ਅਤੇ ਨਾ ਹੀ ਆਤਮਿਕ ਕਾਰਜ ਰਾਸ ਹੋ ਸਕਦੇ ਹਨ।

ਜ਼ਰਾ ਸੋਚੀਏ ਮਾਤਾ ਦੇ ਗਰਭ ਵਿਚ ਬਚੇ ਨੂੰ ਕਿਤਨੇ ਦੁਖ ਤੇ ਬਿਪਤਾ ਸਹਾਰਨੀ ਪੈਂਦੀ ਹੈ, ਉਥੇ ਵਾਹਿਗੁਰੂ ਜੀ ਤੋਂ ਬਿਨਾ ਕਿਹੜਾ ਵੈਦ ਜਾਂ ਡਾਕਟਰ ਬਹੁੜੀ ਕਰਦਾ ਹੈ? ਗ਼ੈਬੀ ਸ਼ਕਤੀ ਨਾਮ ਹੀ ਸਾਰੇ ਰੋਗਾਂ ਨੂੰ ਦੂਰ ਕਰਦੀ ਹੈ।

ਗੁਰੂ ਸਾਹਿਬ ਨੇ ਜੋ ਤੱਤ ਕਢਿਆ ਹੈ ਉਹ ਬੜਾ ਸਪਸ਼ਟ ਹੈ:-

**ਦੂਖੁ ਤਦੇ ਜਾ ਵਿਸਰ ਜਾਵੈ ॥**
**ਭੁਖ ਵਿਆਪੈ, ਬਹੁਬਿਧਿ ਧਾਵੈ ॥**
**ਸਿਮਰਤ ਨਾਮੁ ਸਦਾ ਸੁਹੇਲਾ,**
**ਜਿਸੁ ਦੇਵੈ ਦੀਨ ਦਇਆਲਾ ਜੀਉ ॥** [ਪੰਨਾ ੯੮

ਗੁਰੂ ਨਾਨਕ ਦੇਵ ਜੀ ਨੇ ਨਾਮ-ਬਾਣੀ ਦੀ ਬਰਕਤ ਨਾਲ ਇਕ ਨਹੀਂ ਅਨੇਕਾਂ ਰੋਗੀਆਂ, ਦੁਖੀਆਂ ਦੇ ਦੁਖ ਦੂਰ ਕੀਤੇ। ਬਸ! ਜੇ ਜਗਿਆਸੂ ਪਰਮੇਸ਼ਰ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਕ ਮਨ ਇਕ ਚਿਤ ਹੋ ਕੇ ਸੁਆਸ ਸੁਆਸ 'ਵਾਹਿਗੁਰੂ ਵਾਹਿਗੁਰੂ' ਸਿਮਰਦਾ ਰਹੇ। ਸਿਵਾਏ ਵਾਹਿਗੁਰੂ ਜੀ ਦੇ ਹੋਰ ਕਿਸੇ ਕੋਲ ਆਪਣੀ ਫ਼ਰਿਆਦ ਨਾ ਕਰੇ। ਦਿਲ ਦੀ ਗੁਹਝ ਗਲ ਕੇਵਲ ਸਤਿਗੁਰੂ ਜੀ ਨਾਲ ਕਰੇ। ਗੁਰਦੇਵ ਪਿਤਾ ਜੀ ਐਸਾ ਦਿਲਾਸਾ ਦੇਣਗੇ ਜਿਸ ਨਾਲ ਜੀਵਨ ਵਿਚ ਪਰਿਵਰਤਨ ਆ ਜਾਵੇਗਾ। ਫਿਰ ਗੁਰਬਾਣੀ ਦਾ ਪਾਠ ਕਰਦਿਆਂ, ਸੁਣਦਿਆਂ ਸਾਰੇ ਦੂਖ ਰੋਗ ਸੰਤਾਪ ਸੁਤੇ ਉਤਰ ਜਾਣਗੇ।

**ਨੋਟ**- ਨਾਮ ਅਉਖਧ ਰਾਹੀਂ ਬੇਅੰਤ ਰੋਗੀਆਂ ਦੇ ਦੂਖ ਕਟੇ ਗਏ ਹਨ। ਜੇ ਨਾਮ-ਸਿਮਰਨ ਚਮਤਕਾਰ ਦੁਆਰਾ ਹੱਡ-ਬੀਤੀਆਂ ਦਾ ਵਰਨਣ ਕੀਤਾ ਜਾਵੇ ਤਾਂ ਉਹ ਮੁਕਣ ਵਿਚ ਹੀ ਨਹੀਂ ਆਉਣਗੀਆਂ।



# ਨਾਮ ਸਿਮਰਨ - ਰੁਕਾਵਟਾਂ

ਸੰਸਾਰ ਵਿਚ ਅਜਿਹਾ ਕੋਈ ਕੰਮ ਨਹੀਂ ਜਿਸ ਨੂੰ ਨੇਪਰੇ ਚਾੜ੍ਹਨ ਲਈ ਮਿਹਨਤ ਜਾਂ ਰਸਤੇ ਵਿਚ ਆਈਆਂ ਔਕੜਾਂ ਦਾ ਮੁਕਾਬਲਾ ਕਰਨ ਲਈ ਕੋਈ ਉਪਰਾਲਾ ਨਾ ਕਰਨਾ ਪਵੇ। ਪਹਿਲਾਂ ਤਾਂ ਨਾਮ-ਸਿਮਰਨ ਵਿਚ ਰੁਚੀ ਦਾ ਲਗਣਾ ਹੀ ਕਠਿਨ ਹੈ, ਜੇ ਇਸ ਪਾਸੇ ਅਚਣਚੇਤ ਹੀ ਮਨ ਦਾ ਝੁਕਾਉ ਬਣ ਜਾਵੇ ਤਾਂ ਮਾਇਆ ਮੋਹਣੀ ਆਪਣੇ ਵੇਸਾਂ ਅਤੇ ਨਾਟਕ ਚੇਟਕਾਂ ਵਿਚ ਫਸਾਈ ਰਖਦੀ ਹੈ। ਇਸ ਮਾਇਆ ਨੇ ਅਨੇਕਾਂ ਘਰ ਗਾਲ ਦਿੱਤੇ ਹਨ। ਇਹ ਜੀਵ ਨੂੰ ਘਰ ਵਿਚ ਟਿਕ ਕੇ ਬੈਠਣ ਹੀ ਨਹੀਂ ਦਿੰਦੀ, ਕਿਸੇ ਨਾ ਕਿਸੇ ਵਾਸ਼ਨਾ ਵਿਚ ਭਰਮਾਈ ਰਖਦੀ ਹੈ। ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਹਨ:-

**ਮਤਾ ਕਰਉ ਸੋ ਪਕਨਿ ਨ ਦੇਈ ॥**
**ਸੀਲ ਸੰਜਮ ਕੈ ਨਿਕਟਿ ਖਲੋਈ ॥**
**ਵੇਸ ਕਰੇ ਬਹੁ ਰੂਪ ਦਿਖਾਵੈ ॥**
**ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥** [ਪੰਨਾ ੩੭੧

ਸਮੇਂ ਦਾ ਪ੍ਰਭਾਵ ਵੀ ਮਨੁੱਖੀ ਰੁੱਚੀਆਂ ਨੂੰ ਖੇਰੂੰ ਖੇਰੂੰ ਕਰਨ ਵਿਚ ਆਪਣਾ ਹਿੱਸਾ ਪਾਉਂਦਾ ਹੈ। ਕਲਜੁਗ ਦੇ ਲਖਣ ਜੋ ਗੁਰਬਾਣੀ ਵਿਚ ਅੰਕਿਤ ਹਨ ਉਨ੍ਹਾਂ ਤੋਂ ਵੀ ਪਤਾ ਚਲਦਾ ਹੈ ਕਿ ਜਿਹੜਾ ਕੋਈ ਸਤ-ਧਰਮ ਕਰੇ ਉਹ ਖਜਲ ਖੁਆਰ ਹੁੰਦਾ ਹੈ। ਜਿਹੜਾ ਪਰਮੇਸ਼ਰ ਦਾ ਨਾਮ ਜਪਦਾ ਹੋਵੇ ਉਸ ਦੀ ਬਦਨਾਮੀ ਹੁੰਦੀ ਹੈ:

**ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥**
**ਜੇ ਕੋ ਨਾਉ ਲਏ ਬਦਨਾਵੀ,**
**ਕਲਿ ਕੇ ਲਖਣ ਏਈ ॥੩॥** [ਪੰਨਾ ੯੦੨

ਨੇਕਨਾਮੀ ਜਿਥੇ ਮਨੁੱਖੀ ਮਨ ਵਿਚ ਉਤਸ਼ਾਹ ਪੈਦਾ ਕਰਦੀ ਹੈ ਉਥੇ ਬਦਨਾਮੀ ਦਾ ਕਲੰਕ ਮਨ ਨੂੰ ਸੋਚਾਂ ਦੇ ਘੇਰੇ ਵਿਚ ਪਾ ਕੇ ਨਾਮ-ਸਿਮਰਨ ਨਾਲੋਂ ਉਖੇੜ ਦਿੰਦਾ ਹੈ। ਇਸੇ ਤਰ੍ਹਾਂ ਗ੍ਰਿਹਸਤੀ ਜੀਵਨ ਵਿਚ ਸੁੱਖਾਂ ਦੇ ਸੰਕਲਪਾਂ ਦੀ

ਅਪ੍ਰੂਰਤੀ ਵੀ ਮਨ ਨੂੰ ਪ੍ਰੇਸ਼ਾਨ ਕਰਕੇ ਕਈ ਮੁਸ਼ਕਲਾਂ ਵਿਚ ਪਾਉਣ ਦਾ ਕਾਰਨ ਬਣਦੀ ਹੈ। ਜਿਹੜਾ ਮਨ ਜਨਮਾਂ ਜਨਮਾਂ ਦੇ ਪਾਪਾਂ ਦੀ ਮੈਲ ਨਾਲ ਕਾਲਾ ਸਿਆਹ ਹੋਇਆ ਪਿਆ ਹੈ ਉਹ ਅਗਿਆਨਤਾ ਕਰਕੇ ਇਕਾਗਰ ਨਹੀਂ ਹੁੰਦਾ। ਪਾਰੇ ਵਾਂਗ ਚੰਚਲ ਲੋਭੀ ਅਤੇ ਬੇ-ਮੁਹਾਰੇ ਮਨ ਨੂੰ ਸ਼ਬਦ ਸੁਰਤਿ ਨਾਲ ਜੋੜਨਾ ਬਹੁਤ ਹੀ ਔਖਾ ਕੰਮ ਹੈ, ਕਿਉਂਕਿ:-

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ,**
**ਚਾਰੇ ਕੁੰਡਾ ਭਾਲੇ ॥ ੨ ॥** [ਪੰਨਾ ੮੭੬

ਜੇ ਜਗਿਆਸੂ ਸੁਖਮਨੀ ਬਾਣੀ ਦਾ ਸੁੰਦਰ ਸੰਦੇਸ਼ "ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ॥ ਹਰਿ ਹਰਿ ਨਾਮੁ ਕਮਾਵਨਾ, ਨਾਨਕ, ਇਹੁ ਧਨੁ ਸਾਰੁ ॥" (ਪੰਨਾ ੨੮੮) ਅਤੇ "ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥ ਰਸਕਿ ਰਸਕਿ ਹਰਿ ਕੇ ਗੁਣ ਗਾਉ ॥" (ਪੰਨਾ ੧੧੫੦) ਵਾਲਾ ਉਪਦੇਸ਼ ਦ੍ਰਿੜ ਕਰ ਲਵੇ ਤਾਂ ਇਸ ਤੋਂ ਵੱਡਾ ਹੋਰ ਕੋਈ ਮਾਰਗ ਦਰਸ਼ਨ ਨਹੀਂ ਹੋ ਸਕਦਾ। ਸੰਸਾਰ ਦਾ ਕਾਰ-ਵਿਹਾਰ ਕਰਦਿਆਂ ਇਹਨਾਂ ਵਿਚ ਨਿਰਲੇਪ ਰਹਿਣ ਦਾ ਸਬਕ ਸਿਖਣ ਦੀ ਲੋੜ ਹੈ। ਸਿਮਰਨ ਮਾਰਗ ਵਿਚ ਵਿਘਨ ਪਾਉਣ ਵਾਲੇ ਵੈਰੀਆਂ ਤੋਂ ਚੌਕੰਨਾ ਹੋਣ ਦੀ ਲੋੜ ਹੈ। ਆਮ ਤੌਰ ਤੇ ਜਗਿਆਸੂ ਆਖਦਾ ਹੈ ਕਿ ਅੰਮ੍ਰਿਤ ਵੇਲੇ ਜਾਗ ਨਹੀਂ ਖੁਲ੍ਹਦੀ। ਜੇ ਨੀਂਦ ਖੁਲ੍ਹਦੀ ਹੈ ਤਾਂ ਉਬਾਸੀਆਂ ਤੇ ਆਲਸ ਬਿਸਤਰੇ ਤੋਂ ਉਠਣ ਵਿਚ ਵੱਡੀ ਰੁਕਾਵਟ ਪਾਉਂਦੇ ਹਨ। ਸਿਮਰਨ ਵਾਲੇ ਜਗਿਆਸੂ ਨੂੰ ਸ਼ਾਤ ਚਿਤ ਰਹਿਣ ਦੀ ਬਜਾਏ ਕ੍ਰੋਧ ਕਿਉਂ ਆਉਂਦਾ ਹੈ? ਇਸ ਤਰ੍ਹਾਂ ਦੇ ਹੋਰ ਕਈ ਪ੍ਰਸ਼ਨ ਜੋ ਨਾਮ ਜਪਣ ਵਾਲਿਆਂ ਦੇ ਮਨ ਵਿਚ ਖਟਕਦੇ ਰਹਿੰਦੇ ਹਨ। ਕਲੇ ਕਲੇ ਪ੍ਰਸ਼ਨ ਬਾਰੇ ਵਿਆਖਿਆ ਸਹਿਤ ਉਤਰ ਦੇਣਾ ਪੂਰੀ ਪੁਸਤਕ ਦਾ ਵਿਸ਼ਾ ਹੈ। ਇਥੇ ਓਹ ਮੋਟੇ ਮੋਟੇ ਅਉਗਣ ਜੋ ਸਿਮਰਨ ਵਿਚ ਰੋੜਾ ਬਣਦੇ ਹਨ, ਦਾ ਸੰਕੇਤ ਮਾਤਰ ਜ਼ਿਕਰ ਕਰਨਾ ਜ਼ਰੂਰੀ ਹੈ:-

੧- ਬਹੁਤਾ ਖਾਣਾ ਅਤੇ ਤਾਮਸੀ ਭੋਜਨ
੨- ਬਹੁਤਾ ਬੋਲਣਾ ੩- ਬਹੁਤਾ ਸੌਣਾ

੪- ਨਿਗੁਰਾ ਹੋਣਾ

੫- ਅੰਮ੍ਰਿਤ ਵੇਲਾ ਨਾ ਸੰਭਾਲਣਾ।

੬- ਸਤਿਸੰਗਤ ਵਿਚ ਨਾ ਜਾਣਾ, ਸਿਮਰਨ ਨਾ ਕਰਨਾ।

੭- ਨਿਤਨੇਮ ਬਾਣੀਆਂ ਦਾ ਪਾਠ ਨਾ ਕਰਨਾ

੮- ਸਾਕਤਾਂ ਤੇ ਮਨਮੁਖਾਂ ਦੀ ਕੁਸੰਗਤ ਕਰਨੀ

੯- ਭਰਮ ਤੇ ਦੁਬਿਧਾ ਵਿਚ ਪੈਣਾ

੧੦- ਵਿਸ਼ੇ ਵਿਕਾਰ ਆਦਿ ਕਾਮੀ ਰੁਚੀਆਂ ਵਿਚ ਪਰਵਿਰਤੀ

੧੧- ਮੋਹ-ਮਮਤਾ, ਮਾਨ-ਅਭਿਮਾਨ

੧੨- ਗੁਰ-ਪਰਮੇਸ਼ਰ ਦੀ ਜੀ ਦੀ ਦਸੀ ਹੋਈ ਰਹਿਤ ਤੋਂ ਬੇ-ਮੁਖ ਹੋਣਾ,
ਆਦਿ ਆਦਿ

ਨਾਮ-ਸਿਮਰਨ ਆਸ਼ਕਾਂ ਦਾ ਮਾਰਗ ਹੈ। ਇਸ ਮਾਰਗ ਤੇ ਚਲਣ ਵਾਲੇ ਜਗਿਆਸੂਆਂ ਵਿਚ ਲਗਨ, ਸ਼ੌਕ ਤੇ ਚੜ੍ਹਦੀਕਲਾ ਵਾਲੇ ਜੀਵਨ ਦਾ ਸਾਹਸ ਹੁੰਦਾ ਹੈ। ਓਹ ਆਪਣੇ ਮਨ ਨੂੰ ਸਫਲ ਜੀਵਨ ਲਈ ਸਦਾ ਪ੍ਰੇਰਨਾ ਦਿੰਦੇ ਰਹਿੰਦੇ ਹਨ:-

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**
**ਨਾਨਕ, ਸਿਝਿ ਇਵੇਹਾ ਵਾਰ,**
**ਬਹੁੜਿ ਨ ਹੋਵੀ ਜਨਮੜਾ ॥ ੧ ॥** [ਪੰਨਾ ੧੦੯੬

ਥੋੜਾ ਖਾਣਾ, ਥੋੜਾ ਸੌਣਾ, ਥੋੜਾ ਬੋਲਣਾ ਇਹਨਾਂ ਗੁਣਾਂ ਦਾ ਧਾਰਨੀ ਬਣਨਾ ਅਤਿ ਜਰੂਰੀ ਹੈ। ਤਾਮਸੀ ਭੋਜਨ ਛੱਕਣ ਤੋਂ ਸਦਾ ਬਚ ਕੇ ਰਹਿਣਾ ਹੈ। ਸਿਮਰਨ ਦੇਖਾ-ਦੇਖੀ ਵਾਲਾ ਮਾਰਗ ਨਹੀਂ। ਗੁਰਬਾਣੀ ਵਿਚ "ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ" (ਪੰਨਾ ੪੩੫) ਵਾਲੀ ਚਿਤਾਵਨੀ ਹਰੇਕ ਜਗਿਆਸੂ ਨੂੰ ਚੇਤੇ ਰਖਣੀ ਚਾਹੀਦੀ ਹੈ। ਅੰਮ੍ਰਿਤ ਵੇਲੇ ਜਾਗਣਾ ਮਾਨੋ ਸ਼ੇਰ ਦਾ ਸ਼ਿਕਾਰ ਕਰਨ ਦੇ ਬਰਾਬਰ ਹੈ। ਗੁਰੂ ਦਾ ਦਰਸ਼ਨ ਕਰਨ ਹਿਤ ਸਤਿਸੰਗਤ ਵਿਚ ਜਾਣਾ, ਨਿਤਨੇਮ ਬਾਣੀਆਂ ਦਾ ਪ੍ਰਾਠ ਕਰਨਾ ਸਿਮਰਨ ਮਾਰਗ ਵਿਚ ਔਣ ਵਾਲੀਆਂ ਰੁਕਾਵਟਾਂ ਨੂੰ ਪੂਰੀ ਤਰ੍ਹਾਂ ਠੱਲ ਪਾ ਦੇਂਦਾ ਹੈ।

ਆਮ ਤੌਰ ਤੇ ਜਗਿਆਸੂ ਇਹ ਆਖਦੇ ਹਨ ਕਿ ਉਨ੍ਹਾਂ ਨੂੰ ਸਿਮਰਨ ਕਰਨ ਸਮੇਂ ਬਹੁਤ ਅਕੜੇਵਾਂ ਤੇ ਉਬਾਸੀਆਂ ਆਉਂਦੀਆਂ ਹਨ ਜਿਵੇਂ ਕਈ ਮਹੀਨਿਆਂ ਦਾ ਉਨੀਂਦਰਾ ਤੇ ਥਕਾਵਟ ਹੋਵੇ। ਨੀਂਦ ਪੂਰੀ ਕਰਨੀ ਚਾਹੀਦੀ ਹੈ। ਜਿਹੜੇ ਲੋਕ ਰਾਤ ਨੂੰ ੧੨ ਵਜੇ ਤਕ ਟੀ.ਵੀ. ਤੇ ਅਨੇਕ ਪ੍ਰਕਾਰ ਦੇ ਰੰਗ ਮੰਚ ਦੇਖਦੇ ਰਹਿੰਦੇ ਹਨ, ਓਹ ਅੰਮ੍ਰਿਤ ਵੇਲਾ ਕਿਵੇਂ ਸੰਭਾਲ ਸਕਦੇ ਹਨ? ਉਨ੍ਹਾਂ ਨੂੰ ਅੰਮ੍ਰਿਤ ਵੇਲੇ ਉਠਣ ਦਾ ਚਾਉ ਹੀ ਨਹੀਂ ਹੁੰਦਾ, ਉਨ੍ਹਾਂ ਦੀ ਸਰੀਰਕ ਥਕਾਵਟ ਦਾ ਸਬੰਧ ਉਨੀਂਦਰੇ ਨਾਲ ਹੈ, ਬਹੁਤ ਅਹਾਰ ਨਾਲ ਹੈ। ਲੋੜ ਤੋਂ ਵੱਧ ਭੋਜਨ ਖਾਧਾ ਜਾਵੇ ਤਾਂ ਨੀਂਦ ਨੇ ਆਪਣਾ ਪੂਰਾ ਦਬ-ਦਬਾ ਪਾਣਾ ਹੀ ਹੁੰਦਾ ਹੈ। ਨੀਂਦ ਵੀ ਇਕ ਨਸ਼ਾ ਹੈ। ਜੰਗਲੀ ਸ਼ੇਰ ਜਦੋਂ ਕਿਸੇ ਜਾਨਵਰ ਦਾ ਸ਼ਿਕਾਰ ਕਰਦਾ ਹੈ, ਉਹ ਘਟੋ ਘੱਟ ੧੪ ਘੰਟੇ ਸੁਤਾ ਰਹਿੰਦਾ ਹੈ। ਇਸੇ ਤਰ੍ਹਾਂ ਗਰਧਪ ਵਾਂਗੂ ਲਾਹੇ ਪੇਟ ਵਾਲਾ ਮਨੁੱਖ ਵੀ ਜਾਗਣ ਦਾ ਨਾ ਨਹੀਂ ਲੈਂਦਾ। ਸੋ, ਸਿਮਰਨ ਲਈ 'ਅਲਪ ਅਹਾਰ ਸੁਲਪ ਸੀ ਨਿੰਦ੍ਰਾ' ਦੀ ਲੋੜ ਹੈ। ਸਰੀਰਕ ਅਰੋਗਤਾ ਲਈ ਇਸ ਉਤੇ ਅਮਲ ਕਰਨਾ ਜਰੂਰੀ ਹੈ। ਆਲਸ ਦੂਰ ਕਰਨ ਹਿਤ ਅਖਾਂ ਵਿਚ ਠੰਡੇ ਪਾਣੀ ਦੇ ਛਿਟੇ ਮਾਰਨੇ ਚਾਹੀਦੇ ਹਨ । ਟੀ.ਵੀ. ਰਾਹੀਂ ਕਾਮ-ਕਲੋਲ ਦੀਆਂ ਲਹਿਰਾਂ ਤੋਂ ਬਚਣ ਹਿਤ ਸੁਚੇਤ ਰਹਿਣਾ ਹੈ। ਗੁਰਬਾਣੀ ਦਾ ਫੁਰਮਾਨ ਚੇਤੇ ਰਹੇ:-

**ਸਾਸ ਸਾਸ ਸਾਸ ਹੈ ਜੇਤੇ, ਮੈ ਗੁਰਮਤਿ ਨਾਮੁ ਸਮ੍ਹਾਰੇ ॥**

**ਸਾਸੁ ਸਾਸੁ ਜਾਇ ਨਾਮੈ ਬਿਨੁ,**
**ਸੋ ਬਿਰਥਾ ਸਾਸੁ ਬਿਕਾਰੇ ॥ ੭ ॥** [ਪੰਨਾ ੯੮੦

ਸੋਚਿਆ ਜਾਏ ਤਾਂ ਵਿਕਾਰਾਂ ਦੀ ਚਿਤਵਨੀ ਅਤੇ ਮਨ ਦੀ ਚਤੁਰਾਈ ਹੀ ਸਿਮਰਨ ਦੇ ਮਾਰਗ ਵਿਚ ਵਿਘਨਕਾਰੀ ਹੈ। ਭਗਤ ਕਬੀਰ ਜੀ ਆਖਦੇ ਹਨ ਕਿ ਜਿਹੜੇ ਮਨੁੱਖ ਵਿਕਾਰਾਂ ਨੂੰ ਚਿਤਵਦੇ ਰਹਿੰਦੇ ਹਨ, ਮਾੜੀਆਂ ਗੱਲਾਂ ਵਲ ਧਿਆਨ ਦਿੰਦੇ ਹਨ ਅਤੇ ਝੂਠੀਆਂ ਆਸਾਂ ਦੇ ਸਹਾਰੇ ਜੀਉਂਦੇ ਹਨ, ਉਨ੍ਹਾਂ ਦਾ ਕੋਈ ਜੀਵਨ ਮਨੋਰਥ ਪੂਰਾ ਨਹੀਂ ਹੁੰਦਾ। ਓਹ ਨਿਰਾਸ਼ ਹੋ ਕੇ ਹੀ ਇਸ ਸੰਸਾਰ ਤੋਂ ਚਲੇ ਜਾਂਦੇ ਹਨ।

ਜਿਸ ਖੇਤੀ ਦਾ ਕੋਈ ਰਖਵਾਲਾ ਨਾ ਹੋਵੇ, ਉਸ ਨੂੰ ਪਸ਼ੂ ਖਾ ਜਾਂਦੇ ਹਨ, ਉਜਾੜ ਜਾਂਦੇ ਹਨ। ਜਿਸ ਬਾਗ਼ ਵਿਚ ਸੁੰਦਰ ਫੂਲ ਫਲ ਹੋਣ ਪਰ ਰਾਖੀ ਕਰਨ ਵਾਲਾ ਕੋਈ ਮਾਲੀ ਨਾ ਹੋਵੇ, ਉਹ ਵੀ ਸੜ ਜਾਂਦੇ ਹਨ ਜਾਂ ਖਰਾਬ ਹੋ ਜਾਂਦੇ ਹਨ ਬਾਗ਼ ਉਜੜ ਜਾਂਦਾ ਹੈ। ਇਸੇ ਤਰ੍ਹਾਂ ਸੁੰਦਰ ਮਕਾਨ ਨੂੰ ਜੇ ਵਰ੍ਹਿਆਂ ਬਧੀ ਤਾਲਾ ਲਗਾ ਰਹੇ, ਉਸ ਵਿਚ ਕੋਈ ਵਸੇ ਹੀ ਨਾਹ, ਤਾਂ ਉਸ ਨੂੰ ਮੀਂਹ ਝਖੜ ਹਨੇਰੀ ਆਦਿ ਵੈਰਾਨ ਕਰ ਦਿੰਦੇ ਹਨ। ਤਿਵੇਂ ਜਿਸ ਸਰੀਰ ਵਿਚ ਮਨ ਰੂਪੀ ਰਾਜਾ ਵਸਦਾ ਨਾ ਹੋਵੇ, ਭੌਰੇ ਵਾਂਗ ਵਾਸ਼ਨਾ ਲੈਣ ਹਿਤ ਘਰੋਂ ਬਾਹਰ ਵਿਚਰਦਾ ਰਹੇ, ਉਸ ਨੇ ਸੁਆਮੀ ਦਾ ਕੀ ਸਿਮਰਨ ਕਰਨਾ ਹੈ?। ਗੁਰਵਾਕ ਹਨ:-

**ਮਨਿ ਬਾਸਨਾ ਰਚਿ ਬਿਖੈ ਬਿਆਧਿ ॥**
**ਪੰਚ ਦੂਤ ਸੰਗਿ ਮਹਾ ਅਸਾਧ ॥** [ਪੰਨਾ ੬੭੫

ਨਾਮ ਸਿਮਰਨ ਵਿਚ ਰੁੱਖਾਪਨ, ਫਿਕਾ ਬੋਲ ਅਤੇ ਪਰਾਈ ਨਿੰਦਾ ਆਦਿ ਅਉਗਣ ਰੁਕਾਵਟ ਪਾਉਣ ਵਾਲੇ ਹਨ। ਗੁਰਦੁਆਰਿਆਂ ਵਿਚ ਨਾਮ ਸਿਮਰਨ ਸਮੇਂ ਲਾਈਟ ਬੰਦ ਕਰਕੇ ਹਨੇਰਾ ਕਰਨਾ ਵੀ ਠੀਕ ਨਹੀਂ ਕਿਉਂਕਿ ਕਈ ਵਾਰੀ ਨੌਜਵਾਨ ਲੜਕੇ ਲੜਕੀਆਂ ਵਾਤਾਵਰਨ ਨੂੰ ਗੰਧਲਾ ਕਰ ਦਿੰਦੇ ਹਨ। ਸਾਫ਼ ਸੁਥਰੇ ਸੁੰਦਰ ਬਸਤਰ ਪਹਿਰਨੇ ਚੰਗੀ ਗੱਲ ਹੈ ਪਰ ਚਮਕੀਲਾ ਤੇ ਭੜਕੀਲਾ ਫੈਸ਼ਨ ਪ੍ਰਸਤੀ ਵਾਲਾ ਪਹਿਰਾਵਾ ਵੀ ਮਨ-ਬ੍ਰਿਤੀਆਂ ਨੂੰ ਖਿੰਡਾਉਣ ਦਾ ਕਾਰਨ ਬਣਦਾ ਹੈ। ਦੁਸ਼ਟ ਵਾਸ਼ਨਾ, ਵਿਸ਼ੇ ਵਿਕਾਰਾਂ ਦੀ ਖੁਮਾਰੀ, ਪਰਵਾਰਕ-ਮੋਹ ਅਤੇ ਰੰਗ-ਮੰਚ ਆਦਿ ਵੀ ਸਿਮਰਨ ਵਿਚ ਵਿਘਨ ਪਾਉਣ ਵਾਲੇ ਅੰਸ਼ ਹਨ ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਸੁਚੇਤ ਹੋਣ ਦੀ ਲੋੜ ਹੈ।

ਜੇ ਨਾਮ ਸਿਮਰਨ ਵਿਚ ਕੋਈ ਅੜਿਚਣ ਜਾਂ ਰੁਕਾਵਟਾਂ ਪੈਂਦੀਆਂ ਹਨ ਤਾਂ ਆਪਣੇ ਅੰਦਰ ਝਾਤ ਮਾਰੋ:-

੧- ਕੀ ਤੁਹਾਡੇ ਘਰ ਵਿਚ ਬੇਈਮਾਨੀ ਜਾਂ ਰਿਸ਼ਵਤ ਦੀ ਕਮਾਈ ਤਾਂ ਨਹੀਂ ਆਉਂਦੀ ਜਿਸ ਨਾਲ ਤੁਸੀਂ ਆਹਾਰ ਕਰਦੇ ਹੋ?

੨- ਕੀ ਕਿਸੇ ਸਾਕਤ ਜਾਂ ਬੇ-ਅੰਮ੍ਰਿਤੇ ਪੁਰਸ਼ ਨਾਲ ਬੈਠ ਕੇ ਇਕ ਥਾਲੀ ਵਿਚ ਖਾਣਾ ਤਾਂ ਨਹੀਂ ਖਾਂਦੇ?

੩- ਕੀ ਅੰਮ੍ਰਿਤ ਛਕਣ ਤੋਂ ਬਾਅਦ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰਿ' ਵਾਲੇ ਉਪਦੇਸ਼ ਤੇ ਚਲ ਰਹੇ ਹੋ? ਕੀ ਕੋਈ ਬਜਰ ਕੁਰਹਿਤ ਤਾਂ ਨਹੀਂ ਕਰ ਬੈਠੇ ਜਿਸ ਨੂੰ ਪੰਜਾਂ ਪਿਆਰਿਆਂ ਤੋਂ ਲੁਕਾ ਰਹੇ ਹੋ। ਆਪਣੇ ਆਪ ਅਤੇ ਗੁਰੂ-ਪੰਥ ਨੂੰ ਧੋਖਾ ਦੇ ਰਹੇ ਹੋ?

੪- ਕੀ ਨਿਤਨੇਮ ਬਾਣੀਆਂ ਦੇ ਪਾਠ ਵਿਚ ਨਾਗ਼ੇ ਤਾਂ ਨਹੀਂ ਪੈ ਰਹੇ?

੫- ਕੀ ਤੁਸੀਂ ਆਪਣੀ ਨੇਕ ਕਮਾਈ ਚੋਂ ਧਰਮ ਅਰਥ ਦਸਵੰਧ ਕਢਦੇ ਹੋ ਜਾਂ ਨਹੀਂ?

ਜੇ ਤੁਹਾਡੀ ਰਹਿਣੀ ਰਹਿਤ ਵਿਚ ਊਣਤਾਈਆਂ ਜਾਂ ਤਰੁੱਟੀਆਂ ਆ ਗਈਆਂ ਹੋਣ ਤਾਂ ਉਨ੍ਹਾਂ ਨੂੰ ਦੂਰ ਕਰਨ ਹਿਤ ਗੁਰੂ ਦਰਬਾਰ ਵਿਚ ਪੰਜ ਪਿਆਰਿਆਂ ਅਗੇ ਪੇਸ਼ ਹੋ ਕੇ 'ਪਿਛਲੇ ਅਉਗਣਾ' ਦੀ ਖਿਮਾ ਮੰਗੋ ਅਗੋਂ ਲਈ ਪੰਜ ਕਕਾਰੀ ਰਹਿਤ ਅਤੇ ਗੁਰ-ਉਪਦੇਸ਼ਾਂ ਦੇ ਅਮਲ ਕਰਕੇ ਆਪਣਾ ਲੋਕ ਪਰਲੋਕ ਸੁਹੇਲਾ ਕਰੋ ਜੀ।

ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਨਿਤ ਬੇਨਤੀ ਕਰੋ:-

ੳ- ਕਾਮ ਕ੍ਰੋਧ ਮਦ ਲੋਭ ਮੋਹ, ਦੁਸਟ ਬਾਸਨਾ ਨਿਵਾਰਿ ॥
ਰਾਖਿ ਲੇਹੁ ਪ੍ਰਭ ਆਪਨੇ, ਨਾਨਕ ਸਦ ਬਲਿਹਾਰਿ॥੧॥ [ਪੰ. ੫੨੩

ਅ- ਸਾਦ ਬਿਕਾਰ ਬਿਖੈ ਰਸ ਮਾਤੇ, ਅਸੰਖ ਖਤੇ ਕਰਿ ਫੇਰੇ ॥
ਨਾਨਕ ਕੀ ਪ੍ਰਭ ਪਾਹਿ ਬਿਨੰਤੀ,
ਕਾਟਹੁ ਅਵਗੁਣ ਮੇਰੇ ॥ [ਪੰਨਾ ੬੧੫

ਉਪਰੋਕਤ ਗੱਲਾਂ ਕਰਨ ਦਾ ਤਾਤਪਰਜ ਇਹ ਹੈ ਕਿ ਗੁਰੂ ਘਰ ਦੇ ਕੁਝ ਵਿਸ਼ੇਸ਼ ਨਿਯਮ ਹਨ, ਰਹੁਰੀਤਾਂ ਹਨ, ਜਿਨ੍ਹਾਂ ਨੂੰ ਜੀਵਨ ਵਿਚ ਢਾਲਿਆ ਅਮੋਲਕ ਸੁਖ ਮਿਲਦੇ ਹਨ। ਹੇਠ ਲਿਖੇ ਅਸੂਲਾਂ ਨੂੰ ਅਪਨਾਉਣ ਦੀ ਲੋੜ ਹੈ:-

੧- ਸਤਿਗੁਰੂ ਦਾ ਸਿਖ ਬਣਨਾ ਹੈ ਅਤੇ ਅੰਮ੍ਰਿਤ ਛਕਣਾ ਹੈ।

੨- ਗੁਰ-ਪਰਮੇਸ਼ਰ ਜੀ ਦੀ ਸ਼ਰਨ ਵਿਚ ਨਿਤ ਹਾਜ਼ਰ ਹੋਣਾ ਹੈ।

੩- ਸਿਆਣਪਾਂ, ਚਤੁਰਾਈਆਂ ਤੇ ਹਉਮੈ ਦਾ ਤਿਆਗ ਕਰਨਾ ਹੈ।

੪- ਗੁਰ-ਪਰਮੇਸਰ ਜੀ ਅਗੇ ਹੱਥ ਜੋੜ ਕੇ ਭੈ, ਭਾਵਨੀ, ਭਰੋਸੇ ਅਤੇ ਨਿਮਰਤਾ

ਸਹਿਤ ਮਥਾ ਟੇਕਣਾ ਹੈ।

੫- ਕੁਸੰਗਤ ਤੋਂ ਬਚਣਾ ਹੈ। *'ਗੁਰੁ ਮੇਰੇ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ'* ਵਾਲੇ ਵਾਕ ਤੇ ਪਹਿਰਾ ਦੇਣਾ ਹੈ।

ਇਸ ਤਰ੍ਹਾਂ ਨਾਮ-ਸਿਮਰਨ ਲਈ ਅਰਦਾਸਿ ਕੀਤਿਆਂ ਕਿਸੇ ਪ੍ਰਕਾਰ ਦੀ ਕੋਈ ਅੜਿਚਣ ਜਾਂ ਰੁਕਾਵਟ ਨਹੀਂ ਆਵੇਗੀ:-

**ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ ॥**
**ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ ॥ [ਪੰਨਾ ੪੦੦**

ਨਾਮ-ਸਿਮਰਨ ਵਿਚ ਆਉਣ ਵਾਲੀਆਂ ਰੁਕਾਵਟਾਂ ਤੋਂ ਸੁਚੇਤ ਹੋਣ ਲਈ ਗੁਰੂ ਚਰਨਾਂ ਵਿਚ 'ਸਾਵਧਾਨ ਏਕਾਗਰ ਚੀਤ ਹੋ ਕੇ ਅਰਦਾਸਿ ਕਰਨ ਤੋਂ ਸਿਵਾਏ ਹੋਰ ਕੋਈ ਸਾਧਨ ਫਲੀਭੂਤ ਨਹੀਂ ਹੋ ਸਕਦਾ:-

**ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥**
**ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ ॥ [ਪੰਨਾ ੮੧੭**



# ਨਾਮ ਵਿਹੂਣੇ ਊਣੇ ਝੂਣੇ...

**ਨਾਮ ਵਿਹੂਣੇ ਊਣੇ ਝੂਣੇ, ਨਾ ਗੁਰਿ ਸਬਦੁ ਸੁਣਾਇਆ ॥**
**[ਪੰਨਾ ੭੬੭**

ਗੁਰਬਾਣੀ ਦੇ ਸਫਲ ਦਰਸ਼ਨ ਕਰਦਿਆਂ ਜੀਵਨ ਦੇ ਅਜਿਹੇ ਤੱਥ ਸਾਹਮਣੇ ਆਉਂਦੇ ਹਨ ਜਿਨ੍ਹਾਂ ਉੱਤੇ ਅਮਲ ਕੀਤਿਆਂ ਪੂਰਨ ਦ੍ਰਿੜਤਾ ਆ ਜਾਂਦੀ ਹੈ। ਨਾਮ ਵਿਹੂਣੇ ਜੀਵਨ ਨੂੰ ਫਿਟਕਾਰ ਤੇ ਧ੍ਰਿਗਾਕਾਰ ਹੈ ਕਿਉਂਕਿ ਇਸ ਉਤਮ ਮਨੁਖਾ ਜਨਮ ਵਿਚ ਨਾ ਸਤਿਗੁਰੂ ਨਾਲ ਪ੍ਰੀਤਿ ਬਣੀ ਨਾ ਪ੍ਰਭੂ ਦੀ ਭਗਤੀ ਚੰਗੀ ਲਗੀ।

ਨਾਮ ਵਿਹੂਣੇ ਮਨੁੱਖ ਰੋਗ ਸੋਗ ਵਿਚ ਹੀ ਗ੍ਰਸੇ ਰਹਿੰਦੇ ਹਨ। ਉਨ੍ਹਾਂ ਦੇ ਮੁਖ ਸਦਾ ਮੁਰਝਾਏ ਰਹਿੰਦੇ ਹਨ। ਜੇ ਕੋਈ ਮਨੁੱਖ ਇਹ ਡੀਂਗ ਮਾਰਦਾ ਹੈ ਕਿ ਉਸ ਦਾ ਆਚਰਨ ਬੜਾ ਉਚਾ ਹੈ, ਪਰ ਉਹ ਨਾਮ ਨਹੀਂ ਜਪਦਾ, ਜਾਣੋ ਉਹ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈ। ਗੁਰੂ ਬਾਬਾ ਜੀ ਦੇ ਪਾਵਨ ਬਚਨ ਹਨ:-

**ਨਾਮ ਬਿਨਾ ਕੈਸੇ ਆਚਾਰ ॥ [ਪੰਨਾ ੧੩੩੦**

ਨਾਮ ਤੋਂ ਹੀਣਾ ਮਨੁੱਖ ਖੋਟਾ ਹੈ, ਉਸ ਨੂੰ ਕਿਤੇ ਠਾਹਰ ਨਹੀਂ ਮਿਲਦੀ। ਨਾਮ ਤੋਂ ਬਿਨਾ ਲੋਕ ਪਰਲੋਕ ਵਿਚ ਨਾ ਪਤਿ ਹੈ, ਨਾ ਗਤਿ। ਨਾਮ ਤੋਂ ਬਿਨਾ ਮਨੁੱਖ ਕੋਹੜੀ ਹੈ, ਉਸ ਦਾ ਸਭ ਕੁਝ ਕੀਤਾ ਕਰਾਇਆ ਨਿਸਫਲ ਹੀ ਜਾਂਦਾ ਹੈ। ਗੁਰਵਾਕ ਹਨ:-

**ਨਾਮ ਬਿਨਾ ਕੁਸਟੀ ਮੋਹੁ ਅੰਧਾ ॥**
**ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥ [ਪੰਨਾ ੩੬੭**

ਇਸ ਵਿਸ਼ੇ ਦੀ ਵਿਆਖਿਆ ਬਹੁਤ ਵਿਸ਼ਾਲ ਹੈ। ਪਾਠਕਾਂ ਦੀ ਗਿਆਤ ਲਈ ਵਿਸ਼ੇਸ਼ ਪ੍ਰਮਾਣ ਦਰਜ ਹਨ, ਜਿਨ੍ਹਾਂ ਤੋਂ ਨਾਮ ਵਿਹੂਣੇ ਮਨੁੱਖ ਦੀ ਹਾਲਤ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ:-

੧. **ਨਾਮ ਵਿਹੂਣ ਗਰਭ ਗਲਿ ਜਾਇ ॥**

ਬਿਰਥਾ ਜਨਮੁ ਦੂਜੈ ਲੋਭਾਇ ॥ [ਪੰਨਾ ੩੬੨

੨. ਨਾਮ ਬਿਹੂਨੜਿਆ ਸੇ ਮਰਨਿ ਵਿਸੂਰਿ ਵਿਸੂਰਿ॥ [ਪੰਨਾ ੩੯੭

੩. ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥
ਨਾਮ ਬਿਹੂਨ ਜੀਵਨ ਕਉਨ ਕਾਮ ॥ [ਪੰਨਾ ੧੮੮

੪. ਹਰਿ ਕੇ ਨਾਮ ਹੀਨ ਬੇਤਾਲ ॥
ਜੇਤਾ ਕਰਨ ਕਰਾਵਨ ਤੇਤਾ,
ਸਭਿ ਬੰਧਨ ਜੰਜਾਲ ॥ [ਪੰਨਾ ੧੨੨੨

੫. ਧਰਤਿ ਸੁਹਾਵੜੀ ਆਕਾਸੁ ਸੁਹੰਦਾ,
ਜਪੰਦਿਆ ਹਰਿ ਨਾਉ ॥
ਨਾਨਕ ਨਾਮ ਵਿਹੂਣਿਆ,
ਤਿਨ੍ ਤਨ ਖਾਵਹਿ ਕਾਉ ॥ [ਪੰਨਾ ੧੨੪੭

੬. ਨਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥
ਵਿਣੁ ਨਾਵੈ ਕਿਉ ਛੂਟੀਐ,
ਜਾਇ ਰਸਾਤਲਿ ਅੰਤਿ ॥ [ਪੰਨਾ ੯੩੪

੭. ਨਾਨਕ, ਨਾਵਹੁ ਘੁਥਿਆ, ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ,
ਮੁਠੀ ਦੂਜੈ ਭਾਇ ॥ [ਪੰਨਾ ੬੪੮

੮. ਨਾਮ ਵਿਹੂਣੇ ਭਰਮਸਹਿ, ਆਵਹਿ ਜਾਵਹਿ ਨੀਤ ॥
ਇਕਿ ਬਾਧੇ ਇਕਿ ਢੀਲਿਆ,
ਇਕਿ ਸੁਖੀਏ ਹਰਿ ਪ੍ਰੀਤਿ ॥ [ਪੰਨਾ ੧੦੦੭

੯. ਪਸੂ ਮਿਲਹਿ ਚੰਗਿਆਈਆ,
ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ,
ਧ੍ਰਿਗੁ ਜੀਵਣ ਕਰਮ ਕਰੇਹਿ ॥ [ਪੰਨਾ ੪੮੯

੧੦. ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ॥
ਸੁਖ ਜੀਵਣੁ ਤਿਸੁ ਆਖੀਐ,
ਜਿਸੁ ਗੁਰਮੁਖਿ ਵਸਿਆ ਸੋਇ ॥
ਨਾਮ ਵਿਹੂਣੇ ਕਿਆ ਗਣੀ,
ਜਿਸੁ ਹਰਿ ਗੁਰ ਦਰਸੁ ਨ ਹੋਇ ॥ [ਪੰਨਾ ੬੩

੧੧. ਨਾਮ ਵਿਹੂਣੇ ਪਚਿ ਮੁਏ ਭਾਈ,
ਗਣਤ ਨ ਜਾਇ ਗਣੀ ॥
ਵਿਣੁ ਸਚ ਸੋਚ ਨ ਪਾਈਐ ਭਾਈ,
ਸਾਚਾ ਅਗਮ ਧਣੀ ॥ [ਪੰਨਾ ੬੦੮

੧੨. ਗੁਰ ਤੇ ਬੂਝੈ ਤਾ ਦਰੁ ਸੂਝੈ ॥
ਨਾਮ ਵਿਹੂਣਾ ਕਥਿ ਕਥਿ ਲੂਝੈ ॥
ਸਤਿਗੁਰ ਸੇਵੇ ਕੀ ਵਡਿਆਈ,
ਤ੍ਰਿਸਨਾ ਭੂਖ ਗਵਾਈ ਹੇ ॥ [ਪੰਨਾ ੧੦੪੪

੧੩. ਨਾਮ ਹੀਣ ਫਿਰਹਿ ਸੇ ਨਕਟੇ,
ਤਿਨ ਘਸਿ ਘਸਿ ਨਕ ਵਢਾਇਆ ॥ [ਪੰਨਾ ੮੮੨

੧੪. ਬਿਨੁ ਹਰਿ ਭਜਨ ਰੰਗ ਰਸ ਜੇਤੇ,
ਸੰਤ ਦਇਆਲ ਜਾਨੇ ਸਭਿ ਝੂਠੇ॥
ਨਾਮ ਰਤਨੁ ਪਾਇਓ ਜਨ ਨਾਨਕ,
ਨਾਮ ਬਿਹੂਨ ਚਲੇ ਸਭਿ ਮੂਠੇ ॥ [ਪੰਨਾ ੭੧੭

ਗੁਰਬਾਣੀ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਨਾਮ ਤੋਂ ਬਿਨਾ ਜੀਵਨ ਫਿਟਕਾਰ ਜੋਗ ਹੈ। ਹਰੀ ਦੇ ਨਾਮ ਤੋਂ ਬਿਨਾ ਸੁੰਦਰ ਮਨੁਖ ਵੀ 'ਨਕਟੀ' ਹੈ ਅਤੇ ਵੇਸ਼ਵਾ ਦੇ ਪੁਤਰ ਵਾਂਗੂ ਉਸ ਦਾ ਨਾਮ 'ਧ੍ਰਕਟੀ' ਪੈ ਜਾਂਦਾ ਹੈ। ਇਸ ਵਿਸ਼ੇ ਤੇ ਬੇਅੰਤ ਪਰਮਾਣ ਹਨ, ਪਰ ਸਿਧਾਂਤ ਇਕੋ ਹੈ:-

ਬਿਨੁ ਨਾਵੈ ਕਿਆ ਜੀਵਣਾ,
ਫਿਟੁ ਧ੍ਰਿਗੁ ਚਤੁਰਾਈ ॥

**ਸਤਿਗੁਰ ਸਾਧੁ ਨ ਸੇਵਿਆ,**
**ਹਰਿ ਭਗਤਿ ਨ ਭਾਈ ॥** [ਪੰਨਾ ੪੨੨

ਮਨੁੱਖ ਭਾਵੇਂ ਕਿਤਨਾ ਹੀ ਵਿਦਵਾਨ ਕਿਉਂ ਨਾ ਹੋਵੇ ਪਰ ਨਾਮ ਤੋਂ ਬਿਨਾ ਉਸਦਾ ਗਿਆਨ ਕਿਸੇ ਅਰਥ ਨਹੀਂ। ਇਸੇ ਤਰ੍ਹਾਂ 'ਨਾਮ ਬਿਨਾ ਕੈਸੇ ਆਚਾਰ' (ਪੰਨਾ ੧੩੩੦) ਅਤੇ 'ਨਾਮ ਬਿਨਾ ਕੁਸਟੀ ਮੋਹ ਅੰਧਾ' (ਪੰਨਾ ੩੬੭) ਆਦਿ ਕਈ ਅਜਿਹੇ ਬਚਨ ਮਨੁੱਖ ਨੂੰ ਤਾੜਨਾ ਕਰਦੇ ਹਨ। ਨਾਮ ਤੋਂ ਬਿਨਾ ਸੰਸਾਰ ਵਿਚ ਕਿਸੇ ਨੇ ਸੁਖ ਨਹੀਂ ਪਾਇਆ ਅਤੇ ਨਾ ਹੀ ਸਹੀ ਅਰਥ ਵਿਚ ਨਾਮ ਤੋਂ ਬਿਨਾ ਕੋਈ ਬੇਲੀ ਹੈ:-

**ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥**
**ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ ॥**
[ਪੰਨਾ ੫੪੬



# ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਜੀਵ ਹਨ। ਆਪਣੇ ਵਲੋਂ ਗਿਆਨਵਾਨ ਪੁਰਸ਼ ਪਾਠਾਂ ਅਤੇ ਵਖਿਆਨਾ ਦੁਆਰਾ ਪਰਮੇਸ਼ਰ ਦਾ ਰਾਜ਼ ਲਭਣਾ ਚਾਹੁੰਦੇ ਹਨ ਪਰ ਉਸ ਦਾ ਗੁੱਝਾ ਭੇਦ ਗੱਲਾਂ-ਬਾਤਾਂ ਨਾਲ ਕੋਈ ਨਹੀਂ ਪਾ ਸਕਿਆ। ਉਸ ਲਖਤਾ ਤੋਂ ਰਹਿਤ ਪ੍ਰਭੂ ਦੀ ਨੇੜਤਾ ਕੇਵਲ 'ਪ੍ਰੇਮ' ਕੀਤਿਆਂ ਹੀ ਪ੍ਰਾਪਤ ਹੋ ਸਕਦੀ ਹੈ।

ਬੁਝਣਾ ਤੇ ਅਬੁਝਣਾ ਭਾਵ ਗਿਆਨ ਤੇ ਅਗਿਆਨਤਾ ਵਾਲੀਆਂ ਹਾਲਤਾਂ ਵੀ ਉਸ ਪਰਮੇਸ਼ਰ ਦੀਆਂ ਬਣਾਈਆਂ ਹੋਈਆਂ ਹਨ, ਕਈ ਧੁਰ ਤੋਂ ਪਵਿਤਰ ਪਾਵਨ ਬਣਾ ਕੇ ਨਾਮ ਵਿਚ ਲੀਨ ਕਰ ਦਿੱਤੇ ਗਏ ਹਨ, ਕਈ ਖੋਟੇ, ਦੁਰਾਚਾਰੀ ਬਣਾ ਕੇ ਨਾਮ ਤੋਂ ਖੁੰਝਾਏ ਗਏ ਹਨ। ਇਸ ਵਿਸ਼ੇ ਤੇ ਜੋ ਪ੍ਰਸ਼ਨੋਤਰੀ ਗੁਰੂ ਬਾਬਾ ਜੀ ਤੇ ਹਾਜੀਆਂ ਵਿਚਕਾਰ ਹੋਈ, ਉਸ ਦਾ ਵੇਰਵਾ 'ਗਿਆਨ ਰਤਨਾਵਲੀ' ਰਚਿਤ ਭਾ. ਮਨੀ ਸਿੰਘ ਜੀ ਦੇ ਪੰਨਾ ੫੯੫-੯੬ ਉਤੇ ਇਸ ਤਰ੍ਹਾਂ ਅੰਕਿਤ ਹੈ:-

"ਮਦੀਨੇ ਦੀ ਸਾਖੀ ਵਿਚ ਹਾਜੀਆਂ ਦੇ ਪ੍ਰਸ਼ਨ ਤੇ ਗੁਰੂ ਬਾਬਾ ਜੀ ਦਾ ਉਤਰ ਗਿਆਨ ਮਾਰਗ ਦੇ ਅਨੁਆਈਆਂ ਲਈ ਬੜੇ ਲਾਹੇਵੰਦ ਹਨ। ਹਾਜੀਆਂ ਕਹਿਆ ਕਿ ਕਿਤਾਬਾਂ ਨੂੰ ਨਿਤ ਪੜ੍ਹਦੇ ਸੁਣਦੇ ਹਾਂ ਪਰ ਉਸ ਦਾ ਮਗ਼ਜ਼ ਦਿਲ ਵਿਚ ਕਯੋ ਨਹੀਂ ਠਹਿਰਦਾ। ਤਾਂ ਬਾਬੇ ਕਹਿਆ ॥ ਫ਼ਰਦ ॥ ਕਿਤਾਬੇ ਮਾਰਫ਼ਤ ਅਜ਼ ਆਲਮੇ ਦਾਨਸ਼ ਬਵਦ ਬੇਰੂੰ॥ ਪਏ ਇਦਹਾਕਿ ਆ ਦਰ ਸੀਨਤ ਫਰਹੰਗੇ ਦਿਗਰ ਬਾਯਕ॥ ਤਿਸਦਾ ਵੀਚਾਰ।

ਪਰਮੇਸ਼ਰ ਦੀ ਪਛਾਣ ਸੰਤਾਂ ਨੂੰ ਮਿਲ ਕੇ ਪ੍ਰਾਪਤ ਹੋਂਦੀ ਹੈ ਅਰ ਕਿਤਾਬਾਂ ਤੇ ਉਲਮਾਵਾਂ ਥੀ ਨਹੀਂ ਪ੍ਰਾਪਤ ਹੋਂਦੀ ਕਯੋਂਕਿ ਕੀਮੀਆ ਦੀਆਂ ਕਿਤਾਬਾਂ ਪੜ੍ਹਿਆਂ ਸੁਵਰਨ ਨਹੀਂ ਬਣਦਾ ਪਰ ਜੇ ਬਣਾਵਣ ਵਾਲਾ ਮਿਲੇ ਤਾਂ ਬਣਦਾ ਹੈ, ਤਾਂ

ਹਾਜੀਆਂ ਕਹਿਆ ਜੇ ਕਿਤਾਬਾਂ ਦਾ ਮਤਨ ਭੀ ਤੇ ਮਾਇਨੇ ਭੀ ਪੜੀਅਨ ਤਾਂ ਖੁਦਾਇ ਕਿਉਂ ਨਹੀਂ ਮਿਲਦਾ, ਤਾਂ ਬਾਬੇ ਕਹਿਆ।

ਪੜ੍ਹੇ ਹੋਏ ਮਨੁੱਖ ਦੀ ਪਰਖ ਲਈ ਗੁਰਬਾਣੀ ਵਿਚ ਜਿਸ ਕਸਵੱਟੀ ਦਾ ਵਰਨਣ ਹੈ, ਉਹ ਵਿਲੱਖਣ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:-

***ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥**
**ਨਾਉ ਪੜੀਐ ਨਾਉ ਬੁਝੀਐ, ਗੁਰਮਤੀ ਵੀਚਾਰਾ॥[ਪੰਨਾ ੧੪੦**

ਗੁਰੂ ਘਰ ਵਿੱਚ 'ਹਰਿ ਪੜੁ ਹਰਿ ਲਿਖੁ ਹਰਿ ਜਪਿ, ਹਰਿ ਗਾਉ, ਹਰਿ ਭਉਜਲੁ ਪਾਰਿ ਉਤਾਰੀ' (ਪੰਨਾ ੬੬੯) ਅਥਵਾ 'ਸੋ ਪੜਿਆ ਸੋ ਪੰਡਿਤੁ ਬੀਨਾ, ਗੁਰ ਸਬਦਿ ਕਰੇ ਵੀਚਾਰੁ ॥ ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ ॥' (ਪੰਨਾ ੬੫੦) ਦਾ ਉਲੇਖ ਜਗਿਆਸੂ ਦੀ ਅਗਵਾਈ ਕਰਦਾ ਹੈ। ਦੁਨਿਆਵੀ ਵਿਦਿਆ ਪੜ੍ਹਨ ਨਾਲ ਆਤਮਿਕ-ਜੀਵਨ ਪੂਰਾ ਨਹੀਂ ਹੁੰਦਾ, ਅਧੂਰਾ ਹੀ ਰਹਿੰਦਾ ਹੈ। ਭੇਦ ਤੋਂ ਭਾਵ ਰਬੀ-ਭੇਦ ਨਹੀਂ, ਜੀਵਨ-ਭੇਦ ਹੈ। ਜਿਹੜਾ ਜਗਿਆਸੂ ਗੁਰੂ ਪਾਸੋਂ ਆਤਮ-ਗਿਆਨ ਦੀ ਸਿਖਿਆ ਪ੍ਰਾਪਤ ਕਰਦਾ ਹੈ, ਉਹੀ ਜੀਵਨ ਵਿਚ ਸਫਲ ਹੁੰਦਾ ਹੈ। ਜਿਨ੍ਹਾਂ ਮਨੁੱਖਾਂ ਨੇ ਨਾ ਸਤਿਗੁਰੂ ਜੀ ਦਾ ਉਪਦੇਸ਼ ਬੁਝਿਆ ਤੇ ਨਾ ਕਮਾਇਆ ਹੈ, ਉਨ੍ਹਾਂ ਦੀ ਹਾਲਤ ਪਸ਼ੂਆਂ ਵਰਗੀ ਹੈ। ਗੁਰੂ ਸਾਹਿਬ ਨੇ ਬਿਨਾ ਕਿਸੇ ਵਿਤਕਰੇ ਦੇ ਇਸ ਵਿਸ਼ੇ ਤੇ ਸਪਸ਼ਟ ਕਰ ਦਿੱਤਾ ਹੈ:-

**ਬਿਨੁ ਬੂਝੇ ਪਸੂ ਕੀ ਨਿਆਈ,**
**ਭ੍ਰਮਿ ਮੋਹਿ ਬਿਆਪਿਓ ਮਾਇਆ ॥ [ਪੰਨਾ ੧੩੦੦**



*'ਪੜ੍ਹਨ' ਦੇ ਵਿਸ਼ੇ ਤੇ ਵਿਸਥਾਰ ਸਹਿਤ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਪੋਥੀ ਚਉਥੀ'।

# ਨਾਮ ਜੀਵਨ ਮੁਕਤੀ

**ਗੁਰਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ,**
**ਗੁਰੂ ਬਿਨੁ ਮੁਕਤਿ ਨ ਪਾਵੈ ॥** [ਪੰਨਾ ੧੩੯੯

ਦ੍ਰਿਸ਼ਟਮਾਨ ਸੰਸਾਰ ਵਿਚ ਧਰਤੀ ਤੇ ਅਧਰਮੀ, ਕਾਮੀ ਤੇ ਨਿਹਕਾਮੀ, ਗਿਆਨੀ ਤੇ ਅਗਿਆਨੀ ਅਰਥਾਤ ਕਈ ਪ੍ਰਕਾਰ ਦੇ ਜੀਵ ਆਪੋ ਆਪਣੀ ਸਾਧਨਾ ਵਿੱਚ ਲਗੇ ਹੋਏ ਹਨ। ਪਰਮੇਸ਼ਰ ਨੇ ਮੋਹ ਮਾਇਆ ਦਾ ਐਸਾ ਜਾਲ ਵਿਛਾਇਆ ਹੋਇਆ ਹੈ, ਜਿਸ ਵਿੱਚ ਫਸਣ ਤੋਂ ਕੇਵਲ ਉਹ ਜੀਵ ਹੀ ਬਚ ਸਕਦਾ ਹੈ ਜਿਸ ਦੇ ਸਿਰ ਉਤੇ ਸਤਿਗੁਰੂ ਦੀ ਕਿਰਪਾ ਦਾ ਹੱਥ ਹੋਵੇ। ਗੁਰਬਾਣੀ ਮਨੁੱਖ ਨੂੰ ਚੇਤੰਨ ਕਰਦੀ ਹੈ ਕਿ ਸੰਸਾਰ ਵਿੱਚ ਮਾਤਾ-ਪਿਤਾ, ਇਸਤਰੀ-ਪੁੱਤਰ, ਭੈਣ-ਭਾਈ, ਮਿੱਤਰ ਤੇ ਸਨਬੰਧੀ, ਸਾਰੇ ਹੀ ਬੰਧਨ ਰੂਪ ਹਨ (ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾਂ ਪੰਨਾ ੪੧੬- 'ਬੰਧਨ ਮਾਤ ਪਿਤਾ...')। ਇਥੋਂ ਹੀ ਬਸ ਨਹੀਂ ਹੰਕਾਰ ਵਿੱਚ ਕੀਤੇ ਸਾਰੇ ਕਰਮ ਧਰਮ ਵੀ ਬੰਧਨ ਰੂਪ ਹਨ। ਜੇਕਰ ਮਨ ਵਿਚ ਦੂਜਾ ਭਾਉ ਹੈ ਤਾਂ ਬੇਸ਼ਕ ਕੋਈ ਧਾਰਮਿਕ ਗ੍ਰੰਥਾਂ ਦਾ ਪਾਠ ਬੜੀ ਸੁਰੀਲੀ ਸੁਰ ਨਾਲ ਅਤੇ ਹੋਰ ਕਥਨੀ ਬਦਨੀ ਕਰਦਾ ਰਹੇ, ਸਾਰੇ ਹੀ ਬੰਧਨ ਰੂਪ ਹੋ ਨਿਬੜਦੇ ਹਨ। ਇਹਨਾਂ ਬੰਧਨਾ ਦੇ ਚਕਰ ਕਾਰਨ ਹੀ ਜੀਵ ਨੂੰ ਕਈ ਜੂਨੀਆਂ ਦਾ ਸ਼ਿਕਾਰ ਹੋਣਾ ਪੈਂਦਾ ਹੈ। ਹਾਂ, ਜੇ ਕੋਈ ਜੀਵ ਬੰਧਨਾਂ ਤੋਂ ਨਿਰਲੇਪ ਹੋ ਕੇ ਪਰਮੇਸ਼ਰ ਦਾ ਜਾਪ ਕਰੇ, ਫਿਰ ਉਹ ਨਾਮ ਆਪਣੇ ਹਿਰਦੇ ਵਿਚ ਵਸਾਏ ਤਾਂ ਉਸਦੇ ਸਾਰੇ ਬੰਧਨ ਤੁੱਟ ਜਾਣਗੇ ਜਿਵੇਂ ਕਿ ਗੁਰਵਾਕ ਹਨ:-

**ਮਨਮੁਖਿ ਜੋਨੀ ਦੂਖ ਸਹਾਮੈ ॥**
**ਬੰਧਨ ਤੂਟੇ ਇਕੁ ਨਾਮੁ ਵਸਾਮੈ ॥** [ਪੰਨਾ ੮੩੧

ਭਰਮ ਮੋਹ ਦੇ ਬੰਧਨਾ ਨਾਲ ਜਕੜਿਆ ਜੀਵ ਜਨਮ ਮਰਨ ਦੇ ਗੇੜ ਵਿਚ

ਪੈਂਦਾ ਹੈ। ਜੇ ਇਸ ਪੱਖੋਂ ਜਗਤ ਦੀ ਨਿਰੀਖਣਾ ਕਰੀਏ ਤਾਂ ਪਤਾ ਚਲਦਾ ਹੈ ਕਿ ਭਾਵੇਂ ਕੋਈ ਗ੍ਰਿਹਸਤੀ ਜੀਵਨ ਵਿੱਚ ਵਿਚਰ ਰਿਹਾ ਹੈ, ਭਾਵੇਂ ਤਿਆਗੀ ਬ੍ਰਿਤੀ ਵਾਲਾ ਬਿਰੱਕਤ ਪੁਰਸ਼ ਹੈ, ਨਾਮ ਤੋਂ ਬਿਨਾ ਸਭ ਕੋਈ ਅਵਿਦਿਆ ਦੀ ਗੂੜ੍ਹੀ ਨੀਂਦ ਵਿੱਚ ਸੁਤਾ ਪਿਆ ਹੈ, ਜੀਵਨ ਮੁਕਤੀ ਲਈ ਕੋਈ ਚਿੰਤਤ ਨਹੀਂ ਹੈ ਅਤੇ ਨਾ ਹੀ ਸਚਾ ਨਾਮ ਸਮ੍ਹਾਲਣ ਵੱਲ ਕਿਸੇ ਦਾ ਧਿਆਨ ਹੈ। ਗੁਰੂ ਨਾਨਕ ਦੇਵ ਜੀ ਦੇ ਮਾਰੂ ਰਾਗ ਵਿੱਚ ਪਾਵਨ ਬਚਨ ਹਨ:-

**ਬਾਬਾ ਜਗੁ ਫਾਥਾ ਮਹਾ ਜਾਲਿ ॥**

**ਗੁਰਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥** [ਪੰਨਾ ੧੦੦੯

ਹਾਂ, ਜੀਵ ਗੁਰੂ ਦੇ ਰਾਹੀਂ ਸ਼ਬਦ ਦਾ ਵੀਚਾਰ ਸ੍ਰਵਣ ਕਰੇ, ਉਸ ਅਨੁਸਾਰ ਆਪਣਾ ਜੀਵਨ ਢਾਲੇ, ਤਾਂ ਕਿਤੇ ਇਸ ਦਾ ਬੰਧਨਾਂ ਤੋਂ ਬਚਾਉ ਹੋ ਸਕਦਾ ਹੈ।

ਭਗਤ ਤ੍ਰਿਲੋਚਨ ਜੀ ਨੇ ਹਿੰਦੂ ਧਰਮ ਦੀ ਪ੍ਰਚਲਤ ਧਾਰਨਾ 'ਅੰਤਿ ਮਤਾ ਸੋਈ ਗਤਾ' ਨੂੰ ਮੁਖ ਰਖ ਕੇ ਗੂਜਰੀ ਰਾਗ ਵਿੱਚ 'ਅੰਤ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ॥' (ਪੰਨਾ ੫੨੬) ਵਾਲਾ ਸ਼ਬਦ ਉਚਾਰਨ ਕੀਤਾ ਹੈ, ਉਸ ਬਾਰੇ ਅਜੋਕੇ ਵਿਗਿਆਨੀ ਇਹ ਕਹਿੰਦੇ ਹਨ ਕਿ ਇਕ ਮਨੁੱਖ ਜੀਵਨ ਭਰ ਝੂਠ ਬੋਲਦਾ ਰਿਹਾ ਹੋਵੇ, ਵਿਸ਼ੇ ਵਿਕਾਰਾਂ ਵਿੱਚ ਫਸਿਆ ਹਾਏ ਹਾਏ ਕਰ ਰਿਹਾ ਹੋਵੇ, ਜੇ ਉਹ ਕਿਸੇ ਦੇ ਕਹੇ ਤੇ ਮਰਨ ਸਮੇਂ ਰਾਮ ਰਾਮ, ਅੱਲਾ ਜਾਂ ਸਤਿਨਾਮ ਕਹਿ ਦੇਵੇ, ਤਾਂ ਕੀ ਉਹ ਮਨੁੱਖ ਮੁਕਤੀ ਦਾ ਅਧਿਕਾਰੀ ਹੋ ਜਾਵੇਗਾ? ਜੇ ਕੇਵਲ ਇਕ ਅੱਖਰ ਬੋਲਣ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ ਤਾਂ ਪਾਠ-ਪੂਜਾ, ਜਪ-ਤਪ ਆਦਿ ਸ੍ਰੇਸ਼ਟ ਕਰਮ ਧਰਮ ਕਰਨ ਦੀ ਕੀ ਲੋੜ ਪਈ ਹੈ?

ਇਸ ਵਿੱਚ ਸ਼ੱਕ ਨਹੀਂ ਕਿ ਪਰਮੇਸ਼ਰ ਦਾ ਨਾਮ ਕ੍ਰੋੜਾਂ ਜਨਮਾਂ ਦੇ ਪਾਪ ਕੱਟਣ ਨੂੰ ਸਮਰਥ ਹੈ ਪਰ ਉਦੋਂ ਜਦੋਂ ਇਹ ਜੀਵ ਹਿਰਦੇ ਵਿਚ ਵੱਸ ਜਾਵੇ:-

**ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ,**

**ਤਿਨ ਕੇ ਸਭਿ ਰੋਗ ਗਵਾਏ ॥**

**ਤੇ ਮੁਕਤ ਭਏ ਜਿਨ ਹਰਿਨਾਮੁ ਧਿਆਇਆ,**

**ਤਿਨ ਪਵਿਤੁ ਪਰਮਪਦੁ ਪਾਏ ॥** [ਪੰਨਾ ੭੩੫

ਜੇ ਜੀਵਨ ਮੁਕਤੀ ਪ੍ਰਾਪਤ ਕਰਨੀ ਇਤਨੀ ਸੌਖੀ ਹੋਵੇ ਤਾਂ ਵਰ੍ਹਿਆਂ ਬੱਧ ਤਪੱਸਿਆ ਅਤੇ ਨਾਮ ਜਪਣ ਦੀ ਕਿਸੇ ਨੂੰ ਕੀ ਲੋੜ ਪਈ ਹੈ? ਨਾਮ ਦਾ ਚਿੰਤਨ ਕਰਨਾ ਕੋਈ ਸੌਖੀ ਕਾਰ ਨਹੀਂ। ਮਨੁੱਖ ਤਾਂ ਸਾਰੀ ਉਮਰ ਮਾਇਆ ਧੰਧਾ ਧਾਵਣੀ ਅਥਵਾ ਸਰੀਰਕ ਸੁੱਖਾਂ ਦਾ ਲੋੜਕੂ ਰਹਿੰਦਾ ਹੈ, ਅਤੇ ਇਹ ਸਭ ਕੁਝ ''ਜੇਹੀ ਸੁਰਤਿ ਤੇਹੈ ਰਾਹਿ ਜਾਇ ॥'' (ਪੰਨਾ ੬੬੨) ਵਾਲੇ ਨੇਮ ਦੇ ਅਧੀਨ ਹੁੰਦਾ ਹੈ। ਜੇ ਪਹਿਲਾਂ ਮਨ ਵਿਚ ਨਾਮ-ਸਿਮਰਨ ਦਾ ਚਾਉ ਹੋਵੇ, ਗੁਰਮੁਖਾਂ ਵਾਂਗ ਨਾਮ-ਅਭਿਆਸ ਕਮਾਈ ਕੀਤੀ ਜਾਵੇ ਤਾਂ ਹੀ ਜੀਵਨ-ਮੁਕਤੀ ਦਾ ਅਧਿਕਾਰੀ ਬਣ ਸਕੀਦਾ ਹੈ। ਅਸਲ ਵਿੱਚ ਪਰਮੇਸ਼ਰ ਦਾ ਮਨ ਵਿੱਚ ਵਸਣਾ ਹੀ ਜੀਵਨ-ਮੁਕਤੀ ਦਾ ਪ੍ਰਤੀਕ ਹੈ।

ਭਗਤ ਨਾਮ ਦੇਵ ਜੀ ਨੇ ਮਾਰੂ ਰਾਗ ਵਿੱਚ ਚਾਰ ਮੁਕਤੀਆਂ ਦਾ ਜ਼ਿਕਰ ਕੀਤਾ ਹੈ:-

**ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ,**
**ਦੂਲਹ ਪ੍ਰਭ ਕੀ ਸਰਨਿ ਪਰਿਓ ॥**
**ਮੁਕਤਿ ਭਇਓ ਚਉਹੂੰ ਜੁਗ ਜਾਨਿਓ,**
**ਜਸੁ ਕੀਰਤਿ ਮਾਥੈ ਛਤਰੁ ਧਰਿਓ ॥** [ਪੰਨਾ ੧੧੦੫

ਵੈਸ਼ਨਵ ਮਤਿ ਨੇ ਚਾਰ ਪ੍ਰਕਾਰ ਦੀ ਮੁਕਤੀ ਮੰਨੀ ਹੈ:-

੧- ਸਾਲੋਕਯ- ਆਪਣੇ ਇਸ਼ਟ ਦੇ ਲੋਕ ਵਿੱਚ ਪੁਜ ਕੇ ਨਿਵਾਸ ਕਰਨਾ।
੨- ਸਾਮੀਪਯ- ਇਸ਼ਟ ਦੇ ਨਿਕਟਵਰਤੀ ਹੋਣਾ।
੩- ਸਾਰੂਪਯ- ਇਸ਼ਟ ਤੁਲ ਸਰੂਪ ਦਾ ਹੋਣਾ।
੪- ਸਾਯੁਜ - ਉਪਾਸਯ ਨਾਲ ਉਪਾਸ਼ਕ ਦਾ ਜੁੜ ਕੇ ਤਦ ਰੂਪ ਹੋਣਾ।

ਚਾਰ ਵਾਕ ਵਾਲਿਆਂ ਦਾ ਵਖਰਾ ਹੀ ਸਿਧਾਂਤ ਹੈ। ਸਾਂਖ ਨੇ ਜੀਵਨ-ਮੁਕਤੀ ਦੀ ਅਵਸਥਾ ਨੂੰ ਸਵੀਕਾਰ ਕੀਤਾ ਹੈ ਜਦੋਂ ਕਿ ਮੀਮਾਂਸਾ ਅਨੁਸਾਰ ਜਗਤ ਨਾਲ ਮੋਹ ਟੁੱਟ ਜਾਣਾ ਹੀ ਮੁਕਤੀ ਦਾ ਲਖਾਇਕ ਹੈ।

ਗੁਰਬਾਣੀ ਵਿਚ 'ਮੁਕਤੀ' ਨੂੰ ਵਿਲਖਣ ਢੰਗ ਨਾਲ ਬਿਆਨ ਕੀਤਾ

ਗਿਆ ਹੈ। ਗੁਰੂ ਸਾਹਿਬਾਨ ਨੇ ਬਾਕੀ ਧਰਮਾਂ ਵਾਂਗ ਮੁਕਤੀ ਨੂੰ ਹੀ ਸਭ ਕੁਝ ਨਹੀਂ ਮੰਨਿਆ, ਇਸ ਆਸ਼ੇ ਤੋਂ ਉਪਰ ਉਠ ਕੇ ਹਜ਼ੂਰ ਨੇ ਇਉਂ ਬਚਨ ਕੀਤੇ ਹਨ:-

**ੳ- ਕਈ ਬੈਕੁੰਠ ਨਾਹੀ ਲਵੈ ਲਾਗੇ ॥**
**ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥**
**ਏਕੰਕਾਰੁ ਸਤਿਗੁਰ ਤੇ ਪਾਈਐ,**
**ਹਉ ਬਲਿ ਬਲਿ ਗੁਰ ਦਰਸਾਇਣਾ ॥** [ਪੰਨਾ ੧੦੭੮

**ਅ- ਰਾਜੁ ਨ ਚਾਹਉ ਮੁਕਤਿ ਨ ਚਾਹਉ,**
**ਮਨਿ ਪ੍ਰੀਤਿ ਚਰਨ ਕਮਲਾਰੇ ॥** [ਪੰਨਾ ੫੩੪

ਜੇ ਧਾਰਮਿਕ ਜਗਿਆਸੂਆਂ ਦੀ ਰੁਚੀ ਨੂੰ ਮੁਖ ਰਖੀਏ ਤਾਂ ਸਾਰੇ ਹੀ ਸਰੀਰ ਛੱਡਣ ਮਗਰੋਂ ਸਵਰਗ ਲੋਕ ਦੇ ਵਾਸੀ, ਬੈਕੁੰਠ-ਧਾਮ ਵਿਚ ਜਾਣ ਦੇ ਇਛੁੱਕ ਹੁੰਦੇ ਹਨ ਪਰ ਪ੍ਰਭੂ-ਦਰਸ਼ਨਾਂ ਦੇ ਪ੍ਰੇਮੀ ਸੁਰਗ ਤੇ ਬੈਕੁੰਠ ਵਿੱਚ ਜਾਣ ਲਈ ਜਾਚਨਾ ਨਹੀਂ ਕਰਦੇ ਅਤੇ ਨਾਂ ਹੀ ਮੁਕਤੀ ਦੇ ਚਾਹਵਾਨ ਹੁੰਦੇ ਹਨ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**੧- ਸੁਰਗ ਮੁਕਤਿ ਬੈਕੁੰਠ ਸਭ ਬਾਂਛਹਿ,**
**ਨਿਤ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥** [ਪੰਨਾ ੧੩੩੪

**੨- ਦਰ ਦਰਸਨ ਕਾ ਪ੍ਰੀਤਮੁ ਹੋਵੈ,**
**ਮੁਕਤਿ ਬੈਕੁੰਠੈ ਕਰੈ ਕਿਆ ॥** [ਪੰਨਾ ੩੬੦

ਆਮ ਵੇਖਣ ਤੇ ਸੁਣਨ ਵਿਚ ਆਉਂਦਾ ਹੈ ਕਿ ਕਈ ਜੀਵ ਮੁਕਤੀ ਦੀ ਪ੍ਰਾਪਤੀ ਲਈ ਆਪਣਾ ਘਰ ਘਾਟ, ਇਸਤ੍ਰੀ, ਟੱਬਰ ਛੱਡ ਕੇ ਬਾਹਰ ਕਿਸੇ ਆਸ਼ਰਮ ਵਿੱਚ, ਕਿਸੇ ਤੀਰਥ ਤੇ, ਕਿਸੇ ਗੁਫਾ ਵਿਚ ਜਾਂ ਬੀਆ-ਬਾਨ ਜੰਗਲਾਂ ਵਲ ਟੁਰ ਪੈਂਦੇ ਹਨ। ਅਜਿਹੇ ਲੋਕਾਂ ਕੋਲੋਂ ਕੋਈ ਪੁਛੇ ਕਿ ਕੀ ਜੰਗਲਾਂ ਵਿੱਚ ਮੁਕਤੀ ਨੇ ਕੋਈ ਆਪਣਾ ਮੰਦਰ ਉਸਾਰਿਆ ਹੋਇਆ ਹੈ? ਉਨ੍ਹਾਂ ਲੋਕਾਂ ਨੂੰ ਇਹ ਗਿਆਨ ਨਹੀਂ ਕਿ ਮੁਕਤਿ-ਪਦਾਰਥ ਗੁਰੂ ਸ਼ਬਦ ਤੋਂ ਬਿਨਾ ਪ੍ਰਾਪਤ ਨਹੀਂ ਹੋ

ਸਕਦਾ:-

**ਕਰਮ ਧਰਮ ਕਰਿ ਮੁਕਤਿ ਮੰਗਾਹੀ ॥**
**ਮੁਕਤਿ ਪਦਾਰਥੁ ਸਬਦਿ ਸਲਾਹੀ ॥**
**ਬਿਨੁ ਗੁਰ ਸਬਦੈ ਮੁਕਤਿ ਨ ਹੋਈ,**
**ਪਰਪੰਚੁ ਕਰਿ ਭਰਮਾਈ ॥** [ਪੰਨਾ ੧੦੨੦

ਹਠ-ਜੋਗ ਵਾਲੀ ਕਿਰਿਆ ਆਦਿ ਨਾਲ ਜੀਵਨ ਦਾ ਕੁਝ ਨਹੀਂ ਸਵਰਦਾ। ਲੋੜ ਤਾਂ ਹੈ ਦਸ ਇੰਦ੍ਰੀਆਂ ਨੂੰ ਕਾਬੂ ਕਰਨ ਦੀ। ਜਦੋਂ ਤੱਕ ਇਹ ਵਸ ਵਿਚ ਨਹੀਂ ਹੁੰਦੀਆਂ, ਹਿਰਦੇ ਵਿੱਚ ਨਾਮ ਦਾ ਪਰਵਾਹ ਨਹੀਂ ਚਲ ਸਕਦਾ:-

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥**
**ਪੰਚ ਜਨਾ ਸਿਉ ਸੰਗੁ ਨਿਵਾਰੈ ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ ॥**
**ਤਾ ਕੈ ਆਤਮੈ ਹੋਇ ਪਰਗਾਸੁ ॥** [ਪੰਨਾ ੨੩੬

ਭਾ.ਸ. ਗੁਰਦਾਸ ਜੀ ਨੇ 'ਸਗਲ ਧਰਮ ਮਹਿ ਗ੍ਰਿਹਸਤ ਪਰਧਾਨ ਹੈ' ਜੋ ਸੰਕੇਤ ਦਿਤਾ ਹੈ, ਉਸ ਦਾ ਮੁਖ ਪ੍ਰਯੋਜਨ ਇਹੋ ਹੈ ਕਿ ਗ੍ਰਿਹਸਤੀ ਜੀਵਨ ਵਿਚ ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਸਰਬਤ ਦਾ ਭਲਾ ਮੰਗਣਾ, ਪਰਉਪਕਾਰੀ ਜੀਵਨ ਬਿਤੀਤ ਕਰਨਾ, ਅਕਾਲ ਪੁਰਖ ਜੀ ਦੇ ਭਾਣੇ ਵਿੱਚ ਪ੍ਰਸੰਨ ਰਹਿਣਾ ਆਦਿ ਸਹੀ ਅਰਥਾਂ ਵਿੱਚ ਇਹੋ ਹੀ ਜੀਵਨ-ਮੁਕਤੀ ਦਾ ਸ਼ਾਹਕਾਰ ਹੈ। 'ਗਤਿ ਮੁਕਤਿ ਘਰੈ ਮਹਿ ਪਾਇ' ਵਾਲੇ ਉਪਦੇਸ਼ ਦੀ ਪ੍ਰਮੁੱਖਤਾ ਨੂੰ ਭੁਲਣਾ ਨਹੀਂ ਚਾਹੀਦਾ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਮਨ ਮਾਰੇ ਬਿਨਾ ਕੋਈ ਜੀਵ ਵੀ ਸਫਲ ਨਹੀਂ ਹੋ ਸਕਦਾ :-

**ਵਿਣੁ ਮਨੁ ਮਾਰੇ ਕੋਇ ਨ ਸਿਝਈ, ਵੇਖਹੁ ਕੋ ਲਿਵ ਲਾਇ ॥**
**ਭੇਖਧਾਰੀ ਤੀਰਥੀ ਭਵਿ ਥਕੇ, ਨਾ ਏਹੁ ਮਨੁ ਮਾਰਿਆ ਜਾਇ ॥**
**ਗੁਰਮੁਖਿ ਏਹੁ ਮਨੁ ਜੀਵਤ ਮਰੈ, ਸਚਿ ਰਹੈ ਲਿਵ ਲਾਇ ॥**
**ਨਾਨਕ, ਇਸੁ ਮਨ ਕੀ ਮਲੁ ਇਉ ਉਤਰੈ,**
**ਹਉਮੈ ਸਬਦਿ ਜਲਾਇ ॥** [ਪੰਨਾ ੬੫੦

ਮਨ ਮਾਰੇ ਭਾਵ ਵਸ ਕੀਤੇ ਬਿਨਾ ਕਿਸੇ ਨੂੰ ਜੀਵਨ-ਸਫਲਤਾ ਨਹੀਂ ਮਿਲੀ। ਜਦੋਂ ਤੱਕ ਜੀਵ ਦੇ ਅੰਦਰ ਹਉਮੈ ਹੈ, ਇਸ ਨੂੰ 'ਫਿਰਿ ਫਿਰਿ ਜੋਨੀ ਪਾਇ' (ਪੰਨਾ ੪੬੬) ਵਾਲੀ ਹਾਲਤ ਵਿਚ ਵਿਚਰਨਾ ਪੈਂਦਾ ਹੈ। ਇਹ ਹਉਮੈ ਸਰੀਰ ਦੀ ਮਲਕਾ ਬਣੀ ਬੈਠੀ ਹੈ ਅਤੇ ਜੀਵ ਇਸ ਦੀ ਗੁਲਾਮੀ ਕਰ ਰਿਹਾ ਹੈ। ਹਉਮੈ ਨੇ ਜੀਵ ਦੀ ਬੁਧੀ ਉਤੇ ਅਜਿਹਾ ਪੜਦਾ ਪਾਇਆ ਹੋਇਆ ਹੈ ਕਿ ਇਹ ਨਾਮ-ਸਿਮਰਨ ਵਾਲੇ ਵਲ ਆਪਣਾ ਮੂੰਹ ਹੀ ਨਹੀਂ ਕਰਦਾ। ਵਿਸ਼ੇ ਵਿਕਾਰਾਂ ਵਲ ਧਾਉਂਦਾ ਮਨ ਸੱਚ ਦੇ ਮਾਰਗ ਤੋਂ ਥਿੜਕਿਆ ਹੋਇਆ ਦਰ-ਬਦਰ ਧੱਕੇ ਖਾਈ ਫਿਰਦਾ ਹੈ। ਜੇ ਇਹ 'ਮੈਂ ਮੈਂ' ਦੀ ਰਟ ਲਾਉਣੀ ਛਡ ਦੇਵੇ 'ਤੂੰ ਤੂੰ' ਨਾਲ ਜੁੜ ਸਕਦਾ ਹੈ, ਭਾਵ ਤਦ ਰੂਪ ਹੋ ਸਕਦਾ ਹੈ। ਬੰਦੇ ਦਾ ਅਸਲੀ ਕੰਮ ਹੈ- ''ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥'' (ਪੰਨਾ ੩੩੮)। ਬੰਦਗੀ ਤੇ ਪ੍ਰੇਮਾ-ਭਗਤੀ ਵਾਲਾ ਜਗਿਆਸੂ ਹੀ ਆਪਣਾ ਆਪਾ ਪਛਾਣ ਸਕਦਾ ਹੈ ਕਿ ਉਹ 'ਜੋਤਿ ਸਰੂਪ' ਹੈ ਅਤੇ ਜੀਵਨ ਮੁਕਤੀ ਪ੍ਰਾਪਤ ਕਰ ਸਕਦਾ ਹੈ:-

**ਆਪੁ ਪਛਾਣੈ ਮਨੁ ਨਿਰਮਲੁ ਹੋਇ ॥**
**ਜੀਵਨ ਮੁਕਤਿ ਹਰਿ ਪਾਵੈ ਸੋਇ ॥** [ਪੰਨਾ ੧੬੧

ਜੀਵਨ ਮੁਕਤੀ ਤੋਂ ਭਾਵ ਜੀਉਂਦਿਆਂ ਹੀ ਪੂਰਨ ਪਦਵੀ (ਅਵਸਥਾ) ਪ੍ਰਾਪਤ ਕਰਨੀ ਤੇ ਵਾਹਿਗੁਰੂ ਜੀ ਨਾਲ ਅਭੇਦ ਹੋਣਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧੁਰੋਂ ਆਈ ਬਾਣੀ ਦੁਆਰਾ ਮੁਕਤਿ-ਪੰਥ ਤੇ ਜੀਵਨ ਮੁਕਤੀ ਬਾਰੇ ਬੜੇ ਪ੍ਰਭਾਵਸ਼ਾਲੀ ਪਰਬਚਨ ਵਿਅਕਤ ਕੀਤੇ ਹਨ:-

**ੳ- ਤਜਿ ਅਭਿਮਾਨ ਮੋਹ ਮਾਇਆ ਫੁਨਿ,**
**ਭਜਨ ਰਾਮ ਚਿਤੁ ਲਾਵਉ ॥**
**ਨਾਨਕ ਕਹਤ ਮੁਕਤਿ ਪੰਥ ਇਹੁ,**
**ਗੁਰਮੁਖਿ ਹੋਇ ਤੁਮ ਪਾਵਉ ॥** [ਪੰਨਾ ੨੧੯

**ਅ- ਚੰਚਲ ਮਨ ਦਹਦਿਸਿ ਕਉ ਧਾਵਤ,**
**ਅਚਲ ਜਾਹਿ ਠਹਰਾਨੋ ॥**
**ਕਹੁ ਨਾਨਕ ਇਹ ਬਿਧਿ ਕੋ ਜੋ ਨਰੁ,**

**ਮੁਕਤਿ ਤਾਹਿ ਤੁਮ ਮਾਨੋ ॥ [ਪੰਨਾ ੮੬੫**

ਮੁਕਤੀ ਦਾ ਸੰਕਲਪ ਮਨੁੱਖ ਨੂੰ ਚੈਨ ਨਾਲ ਇਕ ਥਾਂ ਤੇ ਨਹੀਂ ਟਿਕਣ ਦਿੰਦਾ। ਜੀਵ ਕਦੇ ਸਾਧਾਂ ਦੇ ਡੇਰਿਆਂ ਤੇ ਕਦੇ ਰਿਧੀ ਸਿਧੀ ਵਾਲਿਆਂ ਪਾਸ, ਕਦੇ ਮੁਕਤੀ ਦੇ ਲਾਰੇ ਲਾਉਣ ਵਾਲਿਆਂ ਮਗਰ ਦੌੜੀ ਫਿਰਦਾ ਹੈ। ਆਮ ਲੋਕਾਂ ਦੇ ਮਨ ਵਿੱਚ ਇਹ ਵੀਚਾਰ ਪਰਪੱਕ ਹੋ ਚੁੱਕਾ ਹੈ ਕਿ 'ਮੁਕਤੀ' ਮਰਨ ਮਗਰੋਂ ਮਿਲਦੀ ਹੈ, ਉਨ੍ਹਾਂ ਨੂੰ ਜੀਵਨ-ਮੁਕਤੀ ਬਾਰੇ ਉਕਾ ਹੀ ਗਿਆਨ ਨਹੀਂ ਹੈ। ਗੁਰਮਤਿ ਗਾਡੀ ਰਾਹ ਹੈ। ਗੁਰਬਾਣੀ ਦਾ ਅਧਿਐਨ ਕੀਤਿਆਂ ਜੀਵਨ-ਮੁਕਤੀ ਪ੍ਰਾਪਤ ਕਰਨ ਲਈ ਪੰਜ ਸਾਧਨਾ ਨੂੰ ਅਪਨਾਉਣ ਦੀ ਲੋੜ ਹੈ:-

ਪਹਿਲਾ ਸਾਧਨ - ਗੁਰ-ਪਰਮੇਸ਼ਰ ਜੀ ਦੀ ਸ਼ਰਨ
ਦੂਜਾ " - ਸਤਿਸੰਗਤ ਵਿਚ ਨਾਮ-ਸਿਮਰਨ ਤੇ ਸੇਵਾ
ਤੀਜਾ " - ਰੱਬੀ-ਭੈ
ਚਉਥਾ " - ਰਬੀ-ਪ੍ਰੇਮ
ਪੰਜਵਾਂ " - ਰਬੀ-ਭਾਣਾ

ਜਿਹੜਾ ਮਨੁੱਖ ਮਾਇਆ ਦੇ ਧੰਧਿਆਂ ਵਿੱਚ ਫਸਿਆ ਹੋਇਆ ਹੈ, ਉਹ ਮਾਇਆ ਦੇ ਸੰਗਲ ਨਾਲ ਅਜਿਹਾ ਜਕੜਿਆ ਪਿਆ ਹੈ ਕਿ ਮਾਇਆ ਨੂੰ ਛੱਡ ਕੇ ਇਧਰ ਉਧਰ ਹਿਲ-ਜੁਲ ਹੀ ਨਹੀਂ ਸਕਦਾ ਅਤੇ ਨਾ ਹੀ ਇਸ ਦੇ ਅੰਦਰੋਂ ਹਉਮੈ ਮਰਦੀ ਹੈ ਨਾ ਹੋਰ ਵਾਸ਼ਨਾਵਾਂ ਪੈਦਾ ਹੁੰਦੀਆਂ ਹਨ। ਅਜਿਹਾ ਜੀਵ ਗੁਰੂ ਕਿਰਪਾ ਦਾ ਪਾਤਰ ਕਿਵੇਂ ਬਣ ਸਕਦਾ ਹੈ? ਮੋਹ ਮਾਇਆ ਵਾਲੇ ਸੰਸਕਾਰਾਂ ਅਤੇ ਹੋਰ ਜੰਜਾਲਾਂ ਤੋਂ ਗੁਰੂ ਤੋਂ ਸਿਵਾਏ ਹੋਰ ਕੋਈ ਜੁਗਤੀ ਨਹੀਂ। ਛੁਟਕਾਰਾ ਪਾਉਣ ਦੀ ਨਿਧਾਨ ਦੀ ਬਖਸ਼ਿਸ਼ ਨਾਲ ਹੀ ਹਰ ਪ੍ਰਕਾਰ ਦੀ ਸਫਲਤਾ ਪ੍ਰਾਪਤ ਹੁੰਦੀ ਹੈ। ਗੁਰਵਾਕ ਹੈ:-

**ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥**
**ਤਿਸੁ ਭਈ ਖਲਾਸੀ, ਹੋਈ ਸਗਲ ਸਿਧਿ ॥ [ਪੰਨਾ ੨੩੮**

ਭਗਤ ਕਬੀਰ ਜੀ ਦੀ ਵੀਚਾਰ ਧਾਰਾ ਬ੍ਰਾਹਮਣੀ ਵੀਚਾਰਧਾਰਾ ਨਾਲ ਮੇਲ ਨਹੀਂ ਖਾਂਦੀ। ਕਥਨੀ ਮਾਤਰ ਗਿਆਨ ਦੀ ਪ੍ਰਾਪਤੀ ਵਾਲੇ, ਉਚ-ਬ੍ਰਾਹਮਣ ਅਤੇ

ਹੋਰ ਅਖਉਤੀ ਸਾਧਾਂ ਦੀ ਸਰਦਾਰੀ ਨੂੰ ਭਗਤ ਜੀ ਨਹੀਂ ਕਬੂਲਦੇ ਕਿਉਂਕਿ ਉਤਮ ਜਾਤੀ ਦੇ ਬ੍ਰਾਹਮਣ ਮੁਕਤੀ ਦੇ ਠੇਕੇਦਾਰ ਨਹੀਂ। ਮੁਕਤੀ, ਭੁਗਤੀ, ਜੁਗਤੀ ਆਦਿ ਸਚੇ ਹਿਰਦੇ ਨਾਲ ਪ੍ਰਭੂ ਦੀ ਸੇਵਾ ਕੀਤਿਆਂ ਪ੍ਰਾਪਤ ਹੁੰਦੀ ਹੈ ਜਿਹੜਾ ਜੀਵ ਹਿਤ ਚਿਤ ਨਾਲ ਪਰਮੇਸ਼ਰ ਦਾ ਨਾਮ ਸਿਮਰਦਾ ਹੈ ਉਸ ਦੀ ਸੁਰਤਿ ਨਾਮ ਵਿਚ ਲੀਨ ਹੁੰਦੀ ਹੈ। ਉਹ ਮਾਲਾ ਫੇਰਨ ਦੇ ਚਕਰ ਵਿਚ ਕਦੇ ਨਹੀਂ ਪੈਂਦੇ। ਉਹ ਰਸਨਾ ਨੂੰ ਹੀ 'ਸਿਮਰਨੀ' ਬਣਾਉਂਦਾ ਹੈ।

ਜਦ ਜਗਿਆਸੂ ਦੀ ਸੁਰਤਿ ਬੰਧਨਾਂ ਤੋਂ ਮੁਕਤਿ ਹੋ ਕੇ ਨਾਮ-ਸਿਮਰਨ ਨਾਲ ਇਕਮਿਕ ਹੋ ਜਾਂਦੀ ਹੈ ਓਦੋਂ ਸ਼ਬਦ ਦਾ ਰਹੱਸ ਪ੍ਰਗਟ ਹੁੰਦਾ ਹੈ। ਸ਼ਬਦ ਸੁਰਤਿ ਦੇ ਮੰਡਲ ਵਿਚ ਮੁਗਧ ਹੋਇਆ ਮਨ ਹੇਠ ਤੱਤ-ਵੀਚਾਰ ਦਾ ਅਨੁਆਈ ਬਣਦਾ ਹੈ:-

**ਤਾਰਨ ਤਰਨ ਤਬੈ ਲਗੁ ਕਹੀਐ, ਜਬਲਗੁ ਤਤੁ ਨ ਜਾਨਿਆ॥**
**ਅਬ ਤਉ ਬਿਮਲ ਭਏ ਘਟ ਹੀ ਮਹਿ,**
**ਕਹਿ ਕਬੀਰ ਮਨੁ ਮਾਨਿਆ ॥ [ਪੰਨਾ ੧੧੦੪**

ਪਰਮੇਸ਼ਰ ਦੇ ਹਿਰਦੇ ਵਿਚ ਪਰਤੱਖ ਦਰਸ਼ਨ ਕਰਨ ਤੋਂ ਬਿਨਾ ਜਗਿਆਸੂ ਦੀ ਬਾਹਰਮੁਖੀ ਗੱਲਾਂ ਨਾਲ ਤਸੱਲੀ ਨਹੀਂ ਹੁੰਦੀ। ਜੋ ਲੋਕ ਦੇਵੀ-ਦੇਵਤਿਆਂ ਦੇ ਮਗਰ ਦੌੜਦੇ ਹਨ, ਉਨ੍ਹਾਂ ਨੂੰ ਗੁਰਮਤਿ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਭਗਤ ਨਾਮ ਦੇਵ ਜੀ ਨੇ ਮੁਕਤੀ ਬਾਰੇ ਬੜੇ ਵਿਅੰਗ ਭਰੇ ਸ਼ਬਦਾਂ ਵਿਚ ਉਚਾਰਨ ਕੀਤਾ ਹੈ:-

**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ ॥ [ਪੰਨਾ ੮੭੪**

ਗੁਰੂ ਬਾਬਾ ਜੀ ਨੇ ਸੋਰਠਿ ਰਾਗ ਵਿਚ ਦੇਵੀ ਦੇਵਤਿਆਂ ਦਾ ਚੰਗਾ ਪੋਲ ਖੋਲ੍ਹਿਆ ਹੈ:-

**ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ ॥**
**[ਪੰਨਾ ੬੩੭**

ਗੁਰਮਤਿ ਪ੍ਰਕਾਸ਼ ਤੋਂ ਪਹਿਲਾਂ ਬਹੁਤੇ ਧਰਮ 'ਮਰਨ ਮਗਰੋਂ ਮੁਕਤੀ' ਦੇ ਸਿਧਾਂਤ ਵਿਚ ਵਿਸ਼ਵਾਸ ਰਖਦੇ ਸਨ। ਜਾਂ ਲੋਕਾਂ ਨੂੰ ਨਰਕਾਂ ਦੇ ਡਰਾਵੇ ਤੇ ਸਵਰਗਾਂ ਦੇ ਲਾਲਚ ਦਿਤੇ ਜਾਂਦੇ ਸਨ। ਸਿਖ ਧਰਮ ਨੇ ਜੀਉਂਦਿਆਂ ਹੀ ਮੁਕਤੀ ਪ੍ਰਾਪਤ ਕਰਨ ਦਾ ਝੰਡਾ ਬੁਲੰਦਾ ਕੀਤਾ। ਲੋਕਾਂ ਵਿਚ ਪ੍ਰਚਾਰ ਕੀਤਾ ਕਿ ਮਾਇਆ ਵਿਚ ਰਹਿੰਦਿਆਂ, ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਣਾ, ਪ੍ਰਭੂ ਪਿਆਰ ਵਿਚ ਮਗਨ ਹੋਣਾ, ਅਤੇ ਆਤਮਾ ਦਾ ਪਰਮਾਤਮਾ ਵਿਚ ਲੀਨ ਹੋਣਾ ਹੀ ਜੀਵਨ-ਮੁਕਤੀ ਦਾ ਪ੍ਰਤੀਕ ਹੈ। ਗੁਰਬਾਣੀ ਇਹਨਾਂ ਵੀਚਾਰਾਂ ਤੇ ਆਪਣੀ ਮੋਹਰ ਲਾਉਂਦੀ ਹੈ:-

**੧- ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥** [ਪੰਨਾ ੨੭੫

**੨- ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥**
**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥** [ਪੰਨਾ ੨੯੪

**੩- ਜੀਵਨ ਮੁਕਤਿ ਮਨਿ ਨਾਮ ਵਸਾਏ ॥**
**ਗੁਰਮੁਖਿ ਹੋਇ ਤ ਸਚਿ ਸਮਾਏ ॥** [ਪੰਨਾ ੪੧੨

**੪- ਜੀਵਨ ਮੁਕਤਿ ਗੁਰਸਬਦ ਕਮਾਵੈ ॥**
**ਹਰਿ ਸਿਉ ਸਦ ਹੀ ਰਹੈ ਸਮਾਏ ॥**
**ਗੁਰ ਕਿਰਪਾ ਤੇ ਮਿਲੈ ਵਡਿਆਈ,**
**ਹਉਮੈ ਰੋਗੁ ਨ ਤਾਹਾ ਹੇ ॥** [ਪੰਨਾ ੧੦੫੮

ਸਿਖ ਧਰਮ ਦੇ ਪ੍ਰਸਿਧ ਗੁਰਮਤਿ ਪਰਚਾਰਕ ਭਾ.ਸ. ਗੁਰਦਾਸ ਜੀ ਨੇ ਵੀ 'ਜੀਵਨ-ਮੁਕਤੀ' ਬਾਰੇ ਆਪਣੀਆਂ ਰਚਿਤ ਵਾਰਾਂ ਵਿਚ ਇਉਂ ਵਿਸ਼ਲੇਸ਼ਣ ਕੀਤਾ ਹੈ:-

**੧- ਜੀਵਣਿ ਮੁਕਤਿ ਸਚਾਵਾ ਚੋਲਾ ॥** [ਵਾਰ ੪-੮

**੨- ਜੀਵਨ ਮੁਕਤਿ ਜੁਗਤਿ ਨਿਰੰਕਾਰੀ ॥** [ਵਾਰ ੧੬-੫

**੩- ਜੀਵਣ ਮੁਕਤਿ ਵਖਾਣੀਐ,**
**ਮਰਿ ਮਰਿ ਜੀਵਣੁ, ਡੁਬ ਡੁਬ ਤਰਣਾ ॥** [ਵਾਰ ੧੮-੧੬

**੪- ਜੀਵਨ ਮੁਕਤਿ ਕਰਾਇ, ਸਬਦਿ ਸਿਵਾਣਿਆ॥**

**[ਵਾਰ ੨੨-੧੬**

ਸਿੱਖ ਧਰਮ ਗੁਰ ਪ੍ਰਸਾਦਿ ਵਾਲਾ ਧਰਮ ਹੈ। ਇਥੇ ਸੁਰਤੇ ਨੂੰ ਨਰਕ ਸੁਰਗੁ ਵਾਲੇ ਵੀਚਾਰਾਂ ਤੋਂ ਉਪਰ ਉਠਣ ਦੀ ਇਉਂ ਸੇਧ ਦਿਤੀ ਹੈ:-

**੧-ਕਵਨ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ॥**
**ਹਮ ਕਾਹੂ ਕਾ ਕਾਣਿ ਨ ਕਢਤੇ, ਅਪਨੇ ਗੁਰਪਰਸਾਦੇ॥**

**[ਪੰਨਾ ੯੬੯**

**੨-ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ,**
**ਰਹਉ ਅੰਤਿ ਅਰੁ ਆਦਿ ॥ [ਪੰਨਾ ੧੩੭੦**

ਗੁਰਮਤਿ ਦਾ ਸ਼ੋਮਣੀ ਸਿਧਾਂਤ ਇਹ ਹੈ:-

**ਪੁੰਨੁ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥ [ਪੰਨਾ ੪੦੧**

--- --- ---

**ਜੀਵਤ ਜੀਵਤ ਜੀਵਤ ਰਹਹੁ ॥**
**ਰਾਮ ਰਸਾਇਣੁ ਨਿਤ ਉਠਿ ਪੀਵਹੁ ॥**
**ਕਲਿਜੁਗ ਮਹਿ ਇਕ ਨਾਮਿ ਉਧਾਰੁ ॥**
**ਨਾਨਕ ਬੋਲੈ ਬ੍ਰਹਮ ਬੀਚਾਰੁ ॥ [ਪੰਨਾ ੧੧੩੮**

ਭਗਤ ਕਬੀਰ ਜੀ ਦੇ ਸਲੋਕਾਂ ਵਿਚ 'ਮੁਕਤਿ ਦੁਆਰਾ ਸੰਕੁਰਾ', 'ਮੁਕਤਿ ਦੁਆਰਾ ਅਤਿ ਨੀਕਾ' ਅਤੇ 'ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ' (ਪੰਨਾ ੧੩੬੭) ਵਾਲੇ ਵੀਚਾਰਾਂ ਦਾ ਜੋ ਅਦਾਨ ਪਰਦਾਨ ਕੀਤਾ ਹੈ, ਉਸ ਤੋਂ ਅਨੁਭਵ ਹੁੰਦਾ ਹੈ ਕਿ ਜੀਵ ਗੁਰੂ **ਕਿਰਪਾ ਸਦਕਾ** ਨਿਰ-ਅਭਿਮਾਨ ਹੋ ਕੇ ਹੀ ਮੁਕਤੀ ਦੇ ਦੁਆਰੇ ਵਿਚ **ਪਰਵੇਸ਼ ਕਰ ਸਕਦਾ ਹੈ । ਨਾਮ ਰਸੀਆ** ਗੁਰਮੁਖ ਬੰਧਨ ਤੇ ਮੁਕਤੀ ਤੋਂ ਉਪਰ **ਹੁੰਦਾ ਹੈ 'ਗੁਰਮੁਖਿ ਆਵੈ ਜਾਇ ਨਿਸੰਗੁ'** ਅਥਵਾ 'ਚਿਤਿ ਵਸੈ ਰਾਚੈ ਹਰਿ ਨਾਇ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ' (ਪੰਨਾ

੯੩੨) ਹੈ।

ਧਾਰਮਿਕ ਜਗਿਆਸੂਆਂ ਨੂੰ 'ਕਾਚੇ ਗੁਰ ਤੇ ਮੁਕਤਿ ਨ ਹੂਆ' ਵਾਲਾ ਗੁਰਮਤਿ ਸਿਧਾਂਤ ਸਦਾ ਚੇਤੇ ਰਖਣਾ ਚਾਹੀਦਾ ਹੈ। ਮੁਕਤੀ ਤਾਂ ਪ੍ਰਭੂ ਦੀ ਮਿਹਰ ਵਾਲੀ ਨਦਰਿ ਅਤੇ ਪ੍ਰੇਮਾ-ਭਗਤੀ ਕੀਤਿਆਂ ਪ੍ਰਾਪਤ ਹੋਣੀ ਹੈ। ਭਗਤ ਕਬੀਰ ਜੀ ਦੇ ਬਚਨਾਂ ਤੋਂ ਇਉਂ ਸੇਧ ਪ੍ਰਾਪਤ ਹੁੰਦੀ ਹੈ:-

**ਕਬੀਰ ਗੰਗਾ ਤੀਰ ਜੁ ਘਰ ਕਰਹਿ, ਪੀਵਹਿ ਨਿਰਮਲ ਨੀਰੁ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ,**
**ਇਉ ਕਹਿ ਰਮੇ ਕਬੀਰ ॥ [ਪੰਨਾ ੧੩੦੭**

ਹਉਮੈ ਵਿਚ ਕੀਤੀ ਸਾਰੀ ਕਾਰ ਬੇਕਾਰ (ਵਿਅਰਥ) ਜਾਂਦੀ ਹੈ। ਜੀਵ, ਜੋਤਿ-ਦਰਸ਼ਨ ਤੋਂ ਵਾਂਝਿਆ ਰਹਿੰਦਾ ਹੈ। ਜਦੋਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ, ਨਾਮ-ਸਿਮਰਨ ਦਾ ਸਦਕਾ ਹਿਰਦੇ ਵਿਚ ਪਰਮ-ਜੋਤੀ ਦਾ ਪ੍ਰਕਾਸ਼ ਹੁੰਦਾ ਹੈ:-

**ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥**
**ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ॥[ਪੰ. ੫੦੯**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਦੇ ਲੜ ਲਗ ਕੇ ਸਾਰਾ ਸੰਸਾਰ ਮੁਕਤ ਹੋਣ ਦੀ ਸਾਖ ਭਰੀ ਹੈ:-

**ਸੁਣਿ ਗਲਾ ਗੁਰ ਪਹਿ ਆਇਆ ॥**
**ਨਾਮੁ ਦਾਨੁ ਇਸਨਾਨੁ ਦਿੜਾਇਆ ॥**
**ਸਭ ਮੁਕਤੁ ਹੋਆ ਸੈਸਾਰੜਾ,**
**ਨਾਨਕ, ਸਚੀ ਬੇੜੀ ਚਾੜਿ ਜੀਉ ॥ [ਪੰਨਾ ੭੩**

ਮੁਕਤੀ ਦੇ ਚਾਹਵਾਨ ਜਗਿਆਸੂਓ! ਸਿਦਕ ਤੇ ਸ਼ਰਧਾ ਨਾਲ ਸਚਿਆਰ ਸਿਖ ਬਣ ਕੇ ਗੁਰੂ ਨਾਨਕ ਦੇਵ ਜੀ ਦੇ ਚਰਨ ਪਰਸੋ, ਫਿਰ ਇਤ ਉਤ ਸਦਾ ਮੁਕਤੇ ਹੋ ਜਾਉਗੇ। ਮੁਕਤੀ ਦਾ ਪਦਾਰਥ ਕਿਸੇ ਮਨੁੱਖ ਪਾਸ ਨਹੀਂ, ਇਹ ਕੇਵਲ 'ਆਪੇ ਮੁਕਤਿ ਦਾਨੁ ਮੁਕਤੀਸਰੁ' ਪਾਸ ਹੈ। ਗੁਰਮਤਿ ਦਾ ਇਹ ਵਿਧਾਨ ਹੈ ਕਿ ਮੁਕਤੀ ਸਮੇਤ ਸਾਰੇ ਪਦਾਰਥ ਵਿਆਪਕ ਵਾਹਿਗੁਰੂ ਜੀ ਤੋਂ ਮੰਗੋ, ਫਿਰ ਹਰ ਤਰ੍ਹਾਂ ਕਲਿਆਣ ਹੋ ਜਾਵੇਗੀ। ਸਤਿਗੁਰੂ ਜੀ ਨੇ ਆਪ ਨਾਮ ਜਪਦੇ ਤੇ ਲੋਕਾਈ ਨੂੰ

ਨਾਮ-ਮਾਰਗ ਤੇ ਪਾਉਂਦੇ ਤੇ ਤਰਾਉਂਦੇ ਰਹੇ:-

**ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ,**
**ਆਪਿ ਤਰਿਆ, ਜਿਨੀ ਡਿਠਾ ਤਿਨਾ ਲਏ ਛਡਾਇ॥[ਪੰਨਾ੩੧੦**

ਅੰਤ ਵਿਚ 'ਜੀਵਨ ਮੁਕਤਿ' ਕੌਣ ਹੈ ਬਾਰੇ ਗੁਰਬਾਣੀ ਵਿਚੋਂ ਹੇਠ ਲਿਖੇ ਪਰਮਾਣ ਪਾਠਕਾਂ ਦੀ ਭੇਟ ਹਨ:-

**੧- ਜੀਵਨ ਮੁਕਤਿ ਸੋ ਆਖੀਐ,**
**ਮਰਿ ਜੀਵੈ ਮਰੀਆ ॥ [ਪੰਨਾ ੪੪੯**

**੨- ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥**
**ਸੋ ਮੁਕਤਾ ਸਾਗਰ ਸੰਸਾਰਾ ॥ [ਪੰਨਾ ੧੦੧**

**੩- ਸੋ ਮੁਕਤਾ ਸੰਸਾਰਿ, ਜਿ ਗੁਰ ਉਪਦੇਸਿਆ ॥**
**ਤਿਸ ਕੀ ਗਈ ਬਲਾਇ, ਮਿਟੇ ਅੰਦੇਸਿਆ ॥ [ਪੰਨਾ ੫੧੯**

**੪- ਸੋ ਮੁਕਤੁ ਨਾਨਕ, ਜਿਸੁ ਸਤਿਗੁਰ ਚੰਗਾ ॥ [ਪੰਨਾ ੧੩੦੫**

**੫- ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ,**
**ਜੀਵਨ ਮੁਕਤਿ ਕਹਾਵੈ ॥ [ਪੰਨਾ ੮੩੧**



# ਅੰਤਿਕਾ

ਗੁਰਸਿਖਾਂ ਨੂੰ ਕਿਸੇ ਕਰਮ, ਧਰਮ, ਭਰਮ ਵਿਚ ਪੈਣ ਦੀ ਲੋੜ ਨਹੀਂ ਕਿਉਂਕਿ ਗੁਰੂ ਪਾਤਿਸ਼ਾਹ ਜੀ ਨੇ 'ਖਿਨੁ ਖਿਨੁ ਨਾਮੁ ਸਮਾਲਿ' ਵਾਲੀ ਸਰਬ-ਸਾਂਝੀ ਸੇਧ ਸਾਰੇ ਜਗਤ ਨੂੰ ਹੀ ਪਰਦਾਨ ਕਰ ਦਿਤੀ ਹੈ। ਨਾਮ ਸਿਮਰਨ ਦੀ ਘਾਲ ਨਾਲ ਗੁਰੂ ਘਰ ਦੀ ਸੇਵਾ ਜੋ ਗਾਖੜੀ (ਔਖੀ ਤੇ ਕਰੜੀ) ਹੈ, ਨੂੰ ਕਮਾਉਣ ਦਾ ਆਦੇਸ਼ ਵੀ ਦਿੱਤਾ ਹੈ। ਗੁਰੂ ਦੀ ਬਖਸ਼ੀ ਵੀਚਾਰ ਦੁਆਰਾ ਸਿਖੀ-ਸਿਖਿਆ ਨੂੰ ਜੀਵਨ-ਅਧਾਰ ਬਣਾਉਣਾ, ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣਾ, ਇਹ ਮਨ ਦੀ ਸ਼ੁੱਧੀ ਲਈ 'ਹੁਕਮੀ ਬੰਦੇ ਕਾਰ ਕਰਾਰੀ' ਦੀ ਪ੍ਰਤੀਕ ਹੈ। ਮਨ ਦੀ ਸ਼ੁੱਧੀ ਤੋਂ ਸਿਮਰਨ-ਸੇਵਾ ਅਤੇ ਸੇਵਾ ਤੋਂ ਮੇਵਾ ਭਾਵ ਨਾਮ ਪ੍ਰਾਪਤੀ ਦਾ ਸੁਖ-ਫਲ ਪ੍ਰਾਪਤ ਹੁੰਦਾ ਹੈ।

ਸੰਸਾਰ ਵਿਚ ਵਸਦਾ ਹਰੇਕ ਜੀਵ ਮੋਹ-ਮਾਇਆ ਦੇ ਅਧੀਨ ਹੈ ਜਿਸ ਕਰਕੇ ਪਰਵਾਰ ਦੇ ਮੋਹ ਵਿਚ ਪਾਗ਼ਲ ਹੋਇਆ ਮਨੁੱਖ ਆਪਣਾ ਮੂਲ ਤੇ ਰਬੀ-ਹੁਕਮ ਭੁਲਾਈ ਬੈਠਾ ਹੈ। ਗੁਰਬਾਣੀ ਦੇ ਵਿਧਾਨ ਵਿਚ 'ਹੁਕਮ ਮੰਨਣ' ਬਾਰੇ ਇਹ ਨਿਰਣਾ ਮੌਜੂਦ ਹੈ ਕਿ ਜਿਨਾਂ ਉਪਰ ਹਰੀ ਪ੍ਰਸੰਨ ਹੋਵੇ, ਉਨ੍ਹਾਂ ਨੇ ਸਤਿਗੁਰੂ ਜੀ ਦੀ ਗਲ ਮੰਨੀ ਅਤੇ ਉਨ੍ਹਾਂ ਉਤੇ ਹੀ ਨਾਮ ਦੀ ਲਾਲੀ ਚੜ੍ਹੀ । ਗੁਰਵਾਕ ਹਨ:-

**ੳ- ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ,**
**ਤਿਨੀ ਸਤਿਗੁਰ ਕੀ ਗਲ ਮੰਨੀ ॥**
**ਜੋ ਗੁਰਮੁਖਿ ਨਾਮੁ ਧਿਆਇਦੇ,**
**ਤਿਨ੍ੀ ਚੜੀ ਚਵਗਣਿ ਵੰਨੀ ॥** [ਪੰਨਾ ੫੯੧

**ਅ- ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥** [ਪੰਨਾ ੧੩੯

ਹੁਕਮ ਨੂੰ ਮੰਨੇ ਬਿਨਾ ਮਨ ਚੋਂ ਹਉਮੈ ਦੂਰ ਨਹੀਂ ਹੋ ਸਕਦੀ। ਹੁਕਮ ਨਾ ਮੰਨਣ ਵਿਚ ਅਨੇਕ ਪ੍ਰਕਾਰ ਦੀਆਂ ਰੁਕਾਵਟਾਂ ਹਨ, ਜਦੋਂ ਤੱਕ ਉਹ ਦੂਰ ਨਹੀਂ ਹੁੰਦੀਆਂ, ਤਦ ਤੱਕ ਪਰਮਾਰਥ ਦੇ ਮਾਰਗ ਵਿਚ ਸਫਲਤਾ ਮਿਲਣੀ ਸੰਭਵ ਨਹੀਂ।

ਗੁਰਬਾਣੀ ਵਿਚ ਇਹ ਸਪਸ਼ਟ ਹੈ ਕਿ:-

**ੳ- ਸੇ ਭਗਤ ਸੇ ਤਤੁ ਗਿਆਨੀ,**
**ਜਿਨ ਕਉ ਹੁਕਮੁ ਮਨਾਏ ॥** [ਪੰਨਾ ੫੦੬

**ਅ- ਹੁਕਮੁ ਭੀ ਤਿਨ੍ਹਾ ਮਨਾਇਸੀ, ਜਿਨ੍ ਕਉ ਨਦਰਿ ਕਰੇਇ ॥**
**ਹੁਕਮੁ ਮੰਨਿ ਸੁਖੁ ਪਾਇਆ, ਪ੍ਰੇਮ ਸੁਹਾਗਣਿ ਹੋਇ ॥**[ਪੰਨਾ ੫੧੦

ਜੋ ਗੁਰ-ਪਰਮੇਸ਼ਰ ਜੀ ਦਾ ਹੁਕਮ ਮੰਨਦਾ ਹੈ ਸਹੀ ਅਰਥਾਂ ਵਿਚ ਓਹੀ 'ਖ਼ਾਲਸਾ' ਹੈ, ਨਹੀਂ ਤਾਂ 'ਬਿਹਾਲਸਾ' ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰੇਕ ਸ਼ਬਦ 'ਨਾਮ-ਹੁਕਮ' ਨਾਲ ਪਿਓਂਦ ਹੈ। 'ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ' ਵਾਲਾ ਪਾਵਨ ਵਾਕ ਵੀਚਾਰੀਏ ਤਾਂ ਤਸੱਲੀ ਹੋ ਜਾਂਦੀ ਹੈ ਕਿ ਕਣ ਕਣ ਵਿਚ ਨਾਮ ਦੀ ਹੋਂਦ ਮੌਜੂਦ ਹੈ। ਗੁਰਬਾਣੀ ਵਿਚ ਕਿਤਨੇ ਪਿਆਰ ਨਾਲ ਸਮਝਾਇਆ ਗਿਆ ਹੈ:-

**੧. ਮਨ ਕੀ ਮਤਿ ਤਿਆਗਹੁ ਹਰਿ ਜਨ,**
**ਹੁਕਮੁ ਬੂਝਿ ਸੁਖੁ ਪਾਈਐ ਰੇ ॥** [ਪੰਨਾ ੫੨੦

**੨. ਹੁਕਮੇ ਬੂਝਿ ਨਿਹਾਲੁ ਸੁਖਿ ਸੁਖੇਣਿਆ ॥** [ਪੰਨਾ ੫੨੦

ਜਿਨ੍ਹਾਂ ਪ੍ਰੇਮੀਆਂ ਨੇ ਨਾਮ ਦੀ ਕਮਾਈ ਕੀਤੀ, ਓਹੀ ਪ੍ਰਭੂ ਦੀ ਭੈ-ਭਾਵਨੀ ਵਿਚ ਰਹੇ ਤੇ ਵਿਸਮਾਦੀ ਅਵਸਥਾ ਨੂੰ ਪ੍ਰਾਪਤ ਹੋਏ। ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ:-

**ਸੋ ਸੇਵਕ ਸੇਵਾ ਕਰੇ, ਜਿਸ ਨੋ ਹੁਕਮੁ ਮਨਾਇਸੀ ॥**
**ਹੁਕਮਿ ਮੰਨਿਐ ਹੋਵੈ ਪਰਵਾਣੁ,**
**ਤਾ ਖਸਮੈ ਕਾ ਮਹਲੁ ਪਾਇਸੀ ॥** [ਪੰਨਾ ੪੭੧

ਆਓ, ਗੁਰੂ ਚਰਨਾਂ ਵਿਚ ਅਰਦਾਸਿ ਕਰੀਏ, 'ਵਾਹਿਗੁਰੂ ਜੀਓ! ਸਾਨੂੰ 'ਏਕੋ ਨਾਮੁ ਹੁਕਮੁ ਹੈ' ਦੀ ਕਮਾਈ ਕਰਨ ਅਤੇ ਮਨ ਵਿਚ ਵਸਾਉਣ ਦੀ ਸਮਰਥਾ ਬਖਸ਼ੋ ਜੀ। ਹੁਕਮ ਕਮਾਉਣ ਦਾ ਸਭ ਤੋਂ ਵੱਡਾ ਵਸੀਲਾ ਸਾਧ ਸੰਗਤਿ ਹੈ। ਇਸ ਦੇ ਅਨੁਆਈ ਬਣਨ ਵਾਲੇ ਜਗਿਆਸੂ ਨੂੰ ਇਹ ਦ੍ਰਿੜ ਹੋ ਜਾਂਦਾ ਹੈ ਕਿ ਮਨੁੱਖੀ ਜੀਵਨ ਦਾ ਆਰੰਭ ਵੀ ਹੁਕਮ ਤੋਂ ਅਤੇ ਅੰਤ ਵੀ ਹੁਕਮ ਤੇ ਸਪੰਨ ਹੁੰਦਾ ਹੈ:-

**ਹੁਕਮੇ ਜੁਗ ਮਹਿ ਆਇਆ,**

**ਚਲਣੁ ਹੁਕਮਿ ਸੰਜੋਗਿ ਜੀਉ ॥** [ਪੰਨਾ ੭੬੦

ਨਾਮ ਦਾ ਜਾਪ ਕਰਨ ਲਈ ਗੁਰਬਾਣੀ ਵਿਚ ਬੇਅੰਤ ਪਰਮਾਣ ਹਨ। ਨਾਮ ਸਿਮਰਨ ਨਾਲ ਜਿਥੇ ਸਮੂਹ ਕਾਰਜ ਸਪੰਨ ਹੁੰਦੇ ਹਨ ਉਥੇ ਸੰਸਾਰ ਵਿਚ ਵਿਚਰਦਿਆਂ ਸਾਰੇ ਲੋੜੀਂਦੇ ਸੁਖ ਵੀ ਪਰਾਪਤਿ ਹੁੰਦੇ ਹਨ:-

**ੳ- ਕਬੀਰ ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥**
**ਇਤ ਉਤ ਕਤਹਿ ਨ ਡੋਲਈ, ਜਿਸੁ ਰਾਖੈ ਸਿਰਜਣਹਾਰ ॥**
[ਪੰਨਾ ੧੩੭੫

**ਅ- ਗੁਰੁ ਪੂਰਾ ਜਿਨ ਸਿਮਰਿਆ, ਸੇਈ ਭਏ ਨਿਹਾਲ ॥**
**ਨਾਨਕ ਨਾਮੁ ਅਰਾਧਣਾ, ਕਾਰਜੁ ਆਵੈ ਰਾਸਿ ॥** [ਪੰਨਾ ੧੪੨੫

**ੲ- ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥**
**ਨਾਨਕ, ਤੇ ਮੁਖਿ ਉਜਲੇ, ਕੇਤੀ ਛੁਟੀ ਨਾਲਿ ॥** [ਪੰਨਾ ੮

ਸੰਸਾਰ ਵਿਚ ਕੁਝ ਲੋਕ ਅਜਿਹੇ ਹਨ ਜੋ ਥੋੜੀ ਜਿਹੀ ਘਾਲਨਾ ਮਗਰੋਂ ਪ੍ਰਾਪਤ ਹੋਈ ਰਿਧੀ ਸਿਧੀ ਦਾ ਮੀਨਾ ਬਾਜ਼ਾਰ ਲਾ ਲੈਂਦੇ ਹਨ। ਅਜਿਹੇ ਕਚੇ ਬਿਰਹੀਆਂ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਉਹ ਆਪਣੇ ਕਈ ਚੇਲਿਆਂ ਚਾਟੜਿਆਂ ਨੂੰ ਸਬਜ਼ ਬਾਗ ਵਿਖਾ ਕੇ ਉਨ੍ਹਾਂ ਪਾਸੋਂ ਆਪਣੀ ਪ੍ਰਸਿਧੀ ਦਾ ਢੰਢੋਰਾ ਪਿਟਵਾਉਂਦੇ ਰਹਿੰਦੇ ਹਨ। ਇਹਨਾਂ ਮਾਣ ਮੱਤਿਆਂ ਦਾ ਰੁਝਾਨ ਨੌਜਵਾਨ ਬਚੇ ਬੱਚੀਆਂ ਨੂੰ ਵਰਗਲਾਉਣਾ ਹੁੰਦਾ ਹੈ। ਗੁਰਬਾਣੀ ਜਿਥੇ ਸਤਿਸੰਗਤ ਦੁਆਰਾ ਅਵਿਦਿਆ ਚੋਂ ਜਗਾ ਕੇ 'ਸਰਬ ਕਲਾ ਪ੍ਰਭੁ ਪੂਰਣੋ' ਨਾਲ ਪੱਕੀ ਸਾਂਝ ਪਾਉਂਦੀ ਹੈ ਉਥੇ ਦੁੱਖਾਂ ਕਲੇਸ਼ਾਂ ਦੀ ਨਿਵਿਰਤੀ ਅਤੇ ਸੁੱਖਾਂ ਵਿਚ ਪਰਵਿਰਤ ਕਰਦੀ ਹੈ। ਨਾਮ ਸਿਮਰਨ ਦਾ ਉਤਮ ਤੇ ਅੰਤਮ ਫਲ ਹੈ - "ਅਟਲ ਪਦਵੀ ਨਾਮ ਸਿਮਰਣ, ਦ੍ਰਿੜੁ ਨਾਨਕ ਹਰਿ ਹਰਿ ਸਰਣ॥" (ਪੰਨਾ ੫੦੨)। ਜਿਸ ਜਗਿਆਸੂ ਨੂੰ ਨਾਮ-ਸਿਮਰਨ ਦੀ ਪ੍ਰਾਪਤ ਹੋ ਜਾਂਦੀ ਹੈ, ਉਸ ਉਤੇ 'ਦਰਸਨ ਡਿਠੈ ਲਹਹਿ ਵਿਜੋਗਾ ਜੀਉ' ਵਾਲੀ ਖੇਡ ਵਰਤ ਜਾਂਦੀ ਹੈ।

ਆਓ! ਆਪਣਾ ਆਪਾ ਸਮਰਪਿਤ ਕਰਦੇ ਹੋਏ ਪਿਆਰ ਨਾਲ ਗੁਰੂ ਚਰਨਾ ਉਪਰ ਸੀਸ ਨਿਵਾਈਏ। ਨਾਮ ਹੀ 'ਸਿਰਿ ਕਰਮਨ ਕੈ ਕਰਮਾ' ਅਤੇ ਨਾਮ ਹੀ 'ਹੁਕਮਨ ਸਿਰਿ ਹੁਕਮਾ' ਹੈ। ਨਾਮ ਮੰਨੇ ਬਿਨਾ ਸੱਚੀ ਦਰਗਾਹ ਵਿਚ ਕੋਈ

ਕਬੂਲ ਨਹੀਂ ਹੁੰਦਾ:-

**ਕਈ ਰਾਮ ਕ੍ਰਿਸਨ ਰਸੂਲ॥ ਬਿਨ ਨਾਮ ਕੋ ਨ ਕਬੂਲ॥[ਸ੍ਰੀ ਦਸਮ ਗ੍ਰੰਥ**

ਸਿਰੀ ਰਾਗ ਵਿਚ ਪੰਚਮ ਗੁਰਦੇਵ ਜੀ ਦਾ ਹੁਕਮ ਹੈ:-

**ਜਬਲਗੁ ਜੋਬਨਿ ਸਾਸੁ ਹੈ, ਤਬ ਲਗੁ ਨਾਮੁ ਧਿਆਇ ॥**
**ਚਲਦਿਆ ਨਾਲਿ ਹਰਿ ਚਲਸੀ, ਹਰਿ ਅੰਤੇ ਲਏ ਛਡਾਇ॥ [ਪੰ. ੮੨**

ਹਰੇਕ ਜਗਿਆਸੂ ਨਿਰਸੰਦੇਹ 'ਨਾਨਕ ਨਦਰੀ ਨਦਰਿ ਨਿਹਾਲ' ਦਾ ਪਾਤਰ ਬਣ ਸਕਦਾ ਹੈ ਜੇ ਉਹ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦਾ ਨਿਮਨ ਦਰਜ ਪਾਵਨ ਆਦੇਸ਼ ਆਪਣੇ ਜੀਵਨ ਦਾ ਅੰਕੁਸ਼ ਬਣਾ ਲਏ:-

**ਰਾਮਕਲੀ ਪਾਤਿਸਾਹੀ ੧੦**

**ਪ੍ਰਾਨੀ ਪਰਮ ਪੁਰਖ ਪਗ ਲਾਗੋ ॥**
**ਸੋਵਤ ਕਹਾ ਮੋਹ ਨਿੰਦ੍ਰਾ ਮੈ, ਕਬਹੂੰ ਸੁਚਿਤ ਹ੍ਵੈ ਜਾਗੋ ॥੧॥ਰਹਾਉ॥**
**ਔਰਨ ਕਹਾ ਉਪਦੇਸਤ ਹੈ, ਪਸੁ ਤੋਹਿ ਪ੍ਰਬੋਧ ਨ ਲਾਗੋ ॥**
**ਸਿੰਚਤ ਕਹਾ ਪਰੈ ਬਿਖਿਯਨ ਕੈ, ਕਬਹੂ ਬਿਖੈ ਰਸ ਤਯਾਗੋ॥੧॥**
**ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ ॥**
**ਸੰਗ੍ਰਹਿ ਕਰਹੁ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ॥੨॥**
**ਜਾ ਤੇ ਦੂਖ ਪਾਪ ਨਹਿ ਭੇਟੈ, ਕਾਲ ਜਾਲ ਤੇ ਤਾਗੋ ॥**
**ਜਉ ਸੁਖ ਚਾਹੋ ਸਦਾ ਸਭਨ ਕੌ, ਤੌ ਹਰਿ ਕੇ ਰਸ ਪਾਗੋ॥੩॥੩॥**

ਨਾਮ-ਸਿਮਰਨ 'ਅਲਮਸਤ ਖ਼ਿਆਲੀ' ਵਾਲਾ ਮਾਰਗ ਹੈ। ਮਨ ਦੇ ਸੰਕਲਪਾਂ ਵਿਕਲਪਾਂ ਤੋਂ ਖਹਿੜਾ ਛਡਾਉਣ ਅਤੇ ਕਾਲ-ਫਾਸ ਤੋਂ ਬਚਣ ਦਾ ਇਕੋ ਇਕ ਵਸੀਲਾ ਹੈ:-

ਏਕ ਚਿਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥ [ਚੌਪਈ ਪਾ: ੧੦

ਕਲਿਜੁਗ ਵਿੱਚ ਅਉਖੀ ਘੜੀ ਤੋਂ ਬਚਾਉਣ ਲਈ ਕਿਸੇ ਕਿਰਤ ਕਰਮ ਦੀ ਵਾਹ ਨਹੀਂ ਚਲਦੀ। ਜੇ ਸੰਸਾਰ ਵਿੱਚ ਸੋਭਾ ਖੱਟਣ ਦੀ ਚਾਹਨਾ ਹੋਵੇ ਤਾਂ ਵੀ ਨਾਮ ਤੋਂ ਬਿਨਾ ਸਚੀ ਸੋਭਾ ਪ੍ਰਾਪਤ ਨਹੀਂ ਹੋ ਸਕਦੀ। ਮਾਇਆ ਖੋਟੀ ਰਾਸਿ ਹੈ ਅਤੇ ਇਸ ਦੀ ਸੋਭਾ ਵੀ ਚਾਰਿ ਦਿਹਾੜੇ ਹੀ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ

ਦੇ ਅੰਮ੍ਰਿਤ ਬਚਨ ਹਨ:-

**ਇਸੁ ਜੁਗ ਮਹਿ ਸੋਭਾ ਨਾਮ ਕੀ, ਬਿਨੁ ਨਾਵੈ ਸੋਭ ਨ ਹੋਇ॥**
**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ,**
**ਜਾਦੀ ਬਿਲਮੁ ਨ ਹੋਇ ॥** [ਪੰਨਾ ੪੨੯

ਨਾਮ-ਦਰਸ਼ਨ ਦੇ ਅਭਿਲਾਸ਼ੀਆਂ ਦਾ ਫ਼ਰਜ਼ ਬਣਦਾ ਹੈ ਕਿ ਉਹ ਮਾਇਆ ਵਿੱਚ ਨਿਰਲੇਪ ਰਹਿਣ ਅਤੇ ਖ਼ਾਲਸਾ ਪੰਥ ਦੇ ਤਿੰਨ ਸੌ ਸਾਲਾ ਸਾਜਨਾ ਦਿਵਸ ਉਤੇ ਆਪਣੇ-ਆਪੇ ਦੀ ਪੜਚੋਲ ਕਰਨ, ਅੰਮ੍ਰਿਤ ਛੱਕਣ ਸਮੇਂ ਕੀਤੇ ਪ੍ਰਣ ਉਤੇ ਪੂਰਾ ਪਹਿਰਾ ਦੇਣ। ਉਹ ਵਾਹਿਗੁਰੂ ਗੁਰਮੰਤ੍ਰ ਦੀ ਵਿਸ਼ੇਸ਼ਤਾ ਜੋ ਹੇਠ ਲਿਖੇ ਕਬਿਤ ਰਾਹੀਂ ਗੁਰਮਤਿ ਵੀਚਾਰਧਾਰਾ ਵਾਲੇ ਕਵੀ ਜੀ ਨੇ ਪ੍ਰਗਟਾਈ ਹੈ, ਉਸ ਨੂੰ ਗ੍ਰਹਿਣ ਕਰਕੇ ਆਪਣਾ ਜਨਮ ਸੁਹੇਲਾ ਕਰਨ:-

**ਜੈਸੇ ਅਠਸਠਿ ਤੀਰਥ ਪਰਸ ਕੀਏ,**
**ਜੁਗ ਚਾਰ ਚੜ੍ਹਿਓ ਕੈਲਾਸ ਰਹਿਓ ॥**
**ਜੈਸੇ ਉਰਧਮੁਖੀ ਕੁਰਛੇਤ੍ਰ ਮੈਂ,**
**ਬੈਸੰਤਰ ਮੈਂ ਤਨ ਦਾਹ ਦਇਓ ॥**
**ਜੈਸੇ ਲਾਖ ਬੇਰ ਕੁਰਛੇਤ੍ਰ ਮੈਂ,**
**ਅਸਮੇਧ ਜਗ ਅਭੰਗ ਠਇਓ ॥**
**ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ,**
**ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥**

ਦਾਸਰੇ ਦੀ ਦਿਲੀ ਇੱਛਾ ਹੈ ਕਿ ਗੁਰੂ ਪਾਤਿਸ਼ਾਹ ਜੀ ਦੀ ਸਭ ਉਪਰ ਮਿਹਰ ਹੋਵੇ ਅਤੇ ਨਾਮ ਦੀ ਅਸੀਸ ਨਾਲ ਸਾਰੇ ਨਿਹਾਲ ਹੋਣ।

**'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ ॥**

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**



# ਇਸੇ ਕਲਮ ਤੋਂ ਹੋਰ ਰਚਨਾਵਾਂ

1- ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) **14 ਭਾਗਾਂ ਵਿੱਚ ਸੰਪੂਰਨ**

2- ਜਪੁ ਨਿਰਣੈ (ਸਟੀਕ)

3- ਨਿਤਨੇਮ ਨਿਰਣੈ (ਸਟੀਕ)

4- ਚੰਡੀ ਕੀ ਵਾਰ ਨਿਰਣੈ (ਸਟੀਕ)

5- ਗੁਰਮਤਿ ਬੈਰਾਗ ਦਰਸ਼ਨ

6- ਅਕਾਲ ਉਸਤਤਿ ਨਿਰਣੈ (ਸਟੀਕ)

7- ਅਰਦਾਸਿ ਪਰੰਪਰਾ ਤੇ ਸ਼ਕਤੀ

8- ਸਿਧ ਗੋਸਟਿ ਨਿਰਣੈ

9- ਬਾਰਹਮਾਹਾ ਦਰਪਣ

10- ਮੌਤ ਕੀ ਹੈ? (ਸਦ ਪਰਮਾਰਥ)

11- ਬਾਣੀ ਸ਼ੇਖ ਫਰੀਦ ਜੀ ਸਟੀਕ

12- ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)

13- ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)

14- ਜੈਤਸਰੀ ਕੀ ਵਾਰ ਨਿਰਣੈ (ਸਟੀਕ)

15- ਨਿਰਬਾਣ ਕੀਰਤਨ

16- ਆਸਾ ਕੀ ਵਾਰ ਨਿਰਣੈ (ਸਟੀਕ)

17- ਸਮਰਥ ਗੁਰੂ

18- ਵੈਰਾਗ ਲਹਿਰਾਂ ਤੇ ਸਫਲ ਜੀਵਨ

19- ਨਾਮ ਦਰਸ਼ਨ

20- ਗੁਰਮਤਿ ਪ੍ਰਚਾਰ ਕਿੰਨ੍ਹਾਂ ਲੀਹਾਂ ਤੇ?

21- ਸ੍ਰੀ ਦਸਮ ਗ੍ਰੰਥ ਦਰਪਣ

22- ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ

23- ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ

24- ਗੁਰਬਾਣੀ ਪਾਠ ਪਰੰਪਰਾ ਨਿਰਣੈ

25- ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)

26- ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ ਸਟੀਕ

27- ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)

28- ਰਾਮਕਲੀ ਕੀ ਵਾਰ ਮਹਲਾ ੩ ਸਟੀਕ (ਤੁਲਨਾਤਮਿਕ ਅਧਿਐਨ)

29- ਸਵਈਏ ਸ੍ਰੀ ਮੁਖਬਾਕ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)

30- ਸਲੋਕ ਭਗਤ ਕਬੀਰ ਜੀ (ਸਟੀਕ)


**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ, ਡੋਗਰਾਂ ਸਟਰੀਟ,

ਸਰਹਿੰਦੀ ਗੇਟ, ਪਟਿਆਲਾ।

ਫੋਨ- 307897